# ਗੁਰਮਤਿ

# ਅਰਦਾਸਿ ਵਿਲਾਸਣੀ

ੴ



ਭਾਈ ਸਾਹਿਬ

ਗਿਆਨੀ ਹਰਿਬੰਸ ਸਿੰਘ




ੴ ਸਤਿਗੁਰ ਪ੍ਰਸਾਦਿ ॥

ਜੀਅ ਕੀ ਬਿਰਥਾ ਹੋਇ ਸੁ ਗੁਰ ਪਹਿ ਅਰਦਾਸਿ ਕਰਿ ॥
ਛੋਡਿ ਸਿਆਣਪ ਸਗਲ ਮਨੁ ਤਨੁ ਅਰਪਿ ਧਰਿ ॥
ਪੂਜਹੁ ਗੁਰ ਕੇ ਪੈਰ ਦੁਰਮਤਿ ਜਾਇ ਜਰਿ ॥
ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ ॥
ਸੇਵਹੁ ਸਤਿਗੁਰ ਦੇਵ ਅਗੈ ਨ ਮਰਹੁ ਡਰਿ ॥
ਖਿਨ ਮਹਿ ਕਰੇ ਨਿਹਾਲੁ ਊਣੇ ਸੁਭਰ ਭਰਿ ॥
ਮਨ ਕਉ ਹੋਇ ਸੰਤੋਖੁ ਧਿਆਈਐ ਸਦਾ ਹਰਿ ॥
ਸੋ ਲਗਾ ਸਤਿਗੁਰ ਸੇਵ ਜਾ ਕਉ ਕਰਮੁ ਧੁਰਿ ॥੬॥

[ਰਾਗੁ ਗੂਜਰੀ ਵਾਰ ਮਹਲਾ ੫, ਪੰਨਾ ੫੧੯

# ਗੁਰਮਤਿ ਅਰਦਾਸਿ ਫ਼ਿਲਾਸਫ਼ੀ


ਭਾਈ ਸਾਹਿਬ

**ਗਿਆਨੀ ਹਰਿਬੰਸ ਸਿੰਘ**

ਸਾਬਕਾ ਫ਼ੈਲੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ।



**ਗੁਰਬਾਣੀ ਸੇਵਾ ਪ੍ਰਕਾਸ਼ਨ**

**ਪਟਿਆਲਾ**

# GURMAT ARDAS PHILOSOPHY

*by*
(Bhai Sahib)
**Giani Harbans Singh**
Ex-Fellow
Punjabi University, Patiala



ਦੂਜੀ ਵਾਰ ਜਨਵਰੀ 2003

ਭੇਟਾ 150/-

*ਪ੍ਰਕਾਸ਼ਕ-*
ਗੁਰਬਾਣੀ ਸੇਵਾ ਪ੍ਰਕਾਸ਼ਨ,
17-ਏ, ਡੋਗਰਾਂ ਸਟਰੀਟ, ਪਟਿਆਲਾ
ਫੋਨ 0175-2307897

*ਕੰਪਿਊਟਰ ਕੰਪੋਜ਼ਿੰਗ*
ਸ਼ਰਨਾਗਤ ਸਿੰਘ, ਪਟਿਆਲਾ

*ਛਾਪਕ-*
ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਇਕ ਬੇਨੰਤੀ ਮੇਰੀ

ਮੇਲਿ ਲੈਹੁ ਦਇਆਲ, ਢਹਿ ਪਏ ਦੁਆਰਿਆ ॥
ਰਖਿ ਲੇਵਹੁ ਦੀਨ ਦਇਆਲ, ਭ੍ਰਮਤ ਬਹੁ ਹਾਰਿਆ ॥
ਭਗਤਿ ਵਛਲੁ ਤੇਰਾ ਬਿਰਦੁ, ਹਰਿ ਪਤਿਤ ਉਧਾਰਿਆ ॥
ਤੁਝ ਬਿਨੁ ਨਾਹੀ ਕੋਇ, ਬਿਨਉ ਮੋਹਿ ਸਾਰਿਆ ॥
ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥੧੬॥
[ਜੈਤਸਰੀ ਮਹਲਾ ੫, ਪੰਨਾ ੭੦੯

# ਸਮਰਪਣ

ਸਰਬੱਤ ਖ਼ਾਲਸਾ ਜੀ
ਅਤੇ
ਉਨ੍ਹਾਂ ਪਾਠਕਾਂ ਨੂੰ ਜੋ ਗੁਰਮਤਿ ਅਨੁਸਾਰ
'ਹਮਾਰੀ ਪਿਆਰੀ ਅੰਮ੍ਰਿਤਧਾਰੀ
ਗੁਰਿ ਨਿਮਖ ਨ ਮਨ ਤੇ ਟਾਰੀ ਰੇ'
ਦੇ ਅਨੁਆਈ ਅਤੇ ਦੁਖ ਸੁਖ ਵਿਚ
ਗੁਰ-ਪਰਮੇਸ਼ਰ ਜੀ ਅਗੇ
ਭੈ-ਭਾਵਨੀ ਸਹਿਤ ਅਰਦਾਸ
ਕਰਨ ਵਾਲੀ ਪਰੰਪਰਾ ਨੂੰ ਅਪਨਾਉਂਦੇ ਹਨ।

[ਹ. ਸ.

ਬਿਲਾਵਲੁ ਮਹਲਾ ੫ ॥

ਸਿਮਰਿ ਸਿਮਰਿ ਪੂਰਨ ਪ੍ਰਭੂ, ਕਾਰਜ ਭਏ ਰਾਸਿ ॥
ਕਰਤਾਰ ਪੁਰਿ ਕਰਤਾ ਵਸੈ,
ਸੰਤਨ ਕੈ ਪਾਸਿ ॥੧॥ਰਹਾਉ॥
ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥
ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ ॥੧॥
ਤੋਟਿ ਨ ਆਵੈ ਕਦੇ ਮੂਲਿ, ਪੂਰਨ ਭੰਡਾਰ ॥
ਚਰਨ ਕਮਲ ਮਨਿ ਤਨਿ ਬਸੇ,
ਪ੍ਰਭ ਅਗਮ ਅਪਾਰ ॥੨॥
ਬਸਤ ਕਮਾਵਤ ਸਭਿ ਸੁਖ, ਕਿਛੁ ਊਨ ਨ ਦੀਸੈ ॥
ਸੰਤ ਪ੍ਰਸਾਦਿ ਭੇਟੇ ਪ੍ਰਭੂ, ਪੂਰਨ ਜਗਦੀਸੈ ॥੩॥
ਜੈ ਜੈਕਾਰੁ ਸਭੈ ਕਰਹਿ, ਸਚੁ ਥਾਨੁ ਸੁਹਾਇਆ ॥
ਜਪਿ ਨਾਨਕ ਨਾਮੁ ਨਿਧਾਨ ਸੁਖ,
ਪੂਰਾ ਗੁਰੁ ਪਾਇਆ॥੪॥੩੩॥੬੩॥

[ਪੰਨਾ ੮੧੭

# ਤਤਕਰਾ

# ਗੁਰਮਤਿ
# ਅਰਦਾਸ ਫ਼ਿਲਾਸਫ਼ੀ
## (ਨਵੀਂ ਛਾਪ)

ਵੀਚਾਰਾਂ ਦੀ ਮਹਾਨਤਾ ਅਤੇ ਪਵਿਤ੍ਰਤਾ ਦਾ ਨਾਮ ਹੈ-'ਫ਼ਿਲਾਸਫ਼ੀ'। ਗੁਰਬਾਣੀ ਦੇ ਅੰਮ੍ਰਿਤ ਸਰੋਵਰ ਵਿੱਚ ਟੁੱਬੀ ਮਾਰਿਆਂ ਜੋ ਰਬੀ-ਗੁਣਾਂ ਰੂਪੀ ਅਮੋਲਕ ਲਾਲ, ਰਤਨ, ਹੀਰੇ ਜਵਾਹਰਾਤ ਮਿਲਦੇ ਹਨ, ਓਹ ਆਤਮ-ਰੰਗੀ ਰੂਹਾਂ ਲਈ ਮਹਾਨ ਵਿਰਸਾ ਹੁੰਦੇ ਹਨ। ਜਿਵੇਂ 'ਜਪੁ' ਬਾਣੀ "ਮਤਿ ਵਿਚਿ ਰਤਨ ਜਵਾਹਰ ਮਾਣਕ, ਜੇ ਇਕ ਗੁਰ ਕੀ ਸਿਖ ਸੁਣੀ" ਵਾਲੇ ਅਨੂਪਮ ਦਰਸ਼ਨ ਕਰਾਉਂਦੀ ਹੈ ਤਿਵੇਂ ਗੁਰਬਾਣੀ ਦੇ ਆਤਮ-ਰੰਗ ਵਿੱਚ ਚਲੂਲੀ ਅਰਦਾਸ ਗੁਰ-ਪਰਮੇਸ਼ਰ ਜੀ ਦੀ ਸਰਬ ਵਿਆਪਕ ਜੋਤਿ ਦੇ ਪਰਤਖ ਦਰਸ਼ਨ ਕਰਾਉਂਦੀ ਹੈ। ਜਦੋਂ ਜਗਿਆਸੂ ਦੇ ਹਿਰਦੇ ਅੰਦਰ ਪਾਰਸ-ਛੋਹ ਵਾਲੀ ਭਾਵਨਾ ਪ੍ਰਗਟ ਹੁੰਦੀ ਹੈ, ਓਦੋਂ ਇਸ ਨੂੰ ਬਿਹਬਲ ਕਰ ਦਿੰਦੀ ਹੈ। ਫਿਰ ਜਗਿਆਸੂ ਨਾਮ ਰੰਗ ਦੀ ਮਸਤੀ ਵਿਚ ਲੋਟ ਪੋਟ ਹੋਇਆ ਧੁਰੋਂ ਆਈ ਬਾਣੀ ਦੁਆਰਾ ਸ਼ੁਕਰਾਨਾ ਕਰਦਾ ਹੈ:-

ਗੁਰ ਪਾਰਸ ਹਮ ਲੋਹ, ਮਿਲਿ ਕੰਚਨੁ ਹੋਇਆ ਰਾਮ ॥
ਜੋਤੀ ਜੋਤਿ ਮਿਲਾਇ, ਕਾਇਆ ਗੜੁ ਸੋਹਿਆ ਰਾਮ ॥
ਕਾਇਆ ਗੜੁ ਸੋਹਿਆ, ਮੇਰੈ ਪ੍ਰਭਿ ਮੋਹਿਆ,
ਕਿਉ ਸਾਸਿ ਗਿਰਾਸਿ ਵਿਸਾਰੀਐ ॥
ਅਦ੍ਰਿਸਟੁ ਅਗੋਚਰੁ ਪਕੜਿਆ ਗੁਰਸਬਦੀ,
ਹਉ ਸਤਿਗੁਰ ਕੈ ਬਲਿਹਾਰੀਐ ॥
ਸਤਿਗੁਰ ਆਗੈ ਸੀਸੁ ਭੇਟ ਦੇਉ, ਜੇ ਸਤਿਗੁਰ ਸਾਚੇ ਭਾਵੈ ॥
ਆਪੇ ਦਇਆ ਕਰਹੁ ਪ੍ਰਭ ਦਾਤੇ, ਨਾਨਕ ਅੰਕਿ ਸਮਾਵੈ ॥ [ਪੰਨਾ ੧੧੧੪

ਅਰਦਾਸ, ਸਹੀ ਅਰਥਾਂ ਵਿਚ ਆਤਮਾ ਦੇ ਅੰਤਰੀਵ ਭਾਵਾਂ ਦਾ ਤੱਤ ਸਾਰ ਹੈ। ਦੁੱਖਾਂ ਵਿੱਚ ਗ੍ਰਸੀ ਹੋਈ ਜੀਵਾਤਮਾ ਦੀ ਧੜਕਨ ਨੂੰ ਜੇ ਕੋਈ ਧਰਵਾਸ ਦੇਣ ਵਾਲੀ ਸ਼ਕਤੀ ਹੈ, ਤਾਂ ਓਹ ਆਤਮ-ਰੰਗੀ ਅਰਦਾਸ ਹੈ।

ਸਚਿਆਰ ਸਿਖ ਦੀ ਪਿਆਰ-ਭਰੀ ਅਰਦਾਸਿ ਬਿਨਾਂ ਕਿਸੇ ਰੁਕਾਵਟ ਦੇ ਸਿਧੀ ਕਰਤਾ ਪੁਰਖ ਜੀ ਦੇ ਦਰਬਾਰ ਵਿਚ ਜਾ ਪਹੁੰਚਦੀ ਹੈ। ਅਜਿਹੀ ਕਿਰਿਆ ਜਗਿਆਸੂ ਦੇ ਜੀਵਨ ਵਿਚ ਓਦੋਂ ਪਰਵੇਸ਼ ਕਰਦੀ ਹੈ ਜਦੋਂ 'ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ, ਤਾ ਘਰਿ ਹੀ ਪਰਚਾ ਪਾਇ॥' (ਪੰਨਾ ੮੭੦) ਵਾਲੀ ਅਵਸਥਾ ਨਸੀਬ ਹੁੰਦੀ ਹੈ। ਗੁਰ-ਸ਼ਬਦ ਨਾਲ ਪਰਚਾ ਪਾਇਆਂ ਆਚਾਰ ਤੇ ਸਦਾਚਾਰ ਦਾ ਸੰਗਮ ਬਣਦਾ ਹੈ। ਅਜਿਹੇ ਸੰਗਮ ਵਿਚ ਪ੍ਰਫੁਲਤ ਹੋਇਆਂ ਜੀਵ ਕਿਸੇ ਪ੍ਰਕਾਰ ਦੀ ਪਰਅਧੀਨਗੀ ਕਿਸੇ ਹਾਲਤ ਵਿਚ ਵੀ

ਸਵੀਕਾਰ ਨਹੀਂ ਕਰਦਾ ਸਗੋਂ ਇਕੋ ਹੀ ਰੱਸ-ਭਿੰਨੀ ਰੱਟ ਲਾਈ ਰਖਦਾ ਹੈ:-

ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥
ਤਉ ਕਿਰਪਾ ਤੇ ਸੁਖੁ ਪਾਇਆ ॥ [ਪੰਨਾ ੮੯੪

ਸਾਈਂ ਨਾਲ ਇਕਮਿਕ ਕਰਨ ਵਾਲੀ ਅਰਦਾਸਿ ਦਾ ਅਨੰਦ ਅੰਤਰ-ਆਤਮੇ ਨਾਮ ਨਾਲ ਰੰਗੀਆਂ ਰੂਹਾਂ ਹੀ ਮਾਣ ਸਕਦੀਆਂ ਹਨ। ਜੇ ਜੀਵ ਉਤੇ ਸੰਸਾਰਕ ਬ੍ਰਿਤੀ ਭਾਰੂ ਹੋਵੇ ਤਾਂ ਜੀਵ ਦੀਆਂ ਮਾਇਕੀ ਪਦਾਰਥਾਂ ਵਾਲੀਆਂ ਮੰਗਾਂ ਦੀ ਸੂਚੀ ਮੁਕਣ ਵਿਚ ਹੀ ਨਹੀਂ ਆਉਂਦੀ। ਜੀਵ ਆਪਣੀ ਰੁਚੀ ਅਨੁਸਾਰ ਸਦਾ ਹੀ 'ਮਾਨੁ ਮਾਗਉ ਤਾਨੁ ਮਾਗਉ ਧਨੁ ਲਖਮੀ ਸੁਤ ਦੇਹ' (ਪੰਨਾ ੧੩੦੮) ਲਈ ਅਰਜ਼ੋਈ ਕਰਦਾ ਰਹਿੰਦਾ ਹੈ। ਹਾਂ, ਜੇ ਬ੍ਰਿਤੀ ਅੰਤਰਮੁਖੀ ਹੋਵੇ ਤਾਂ ਆਤਮਾ ਅੰਮ੍ਰਿਤ-ਰਸ ਦੇ ਚਾਉ ਨਾਲ ਗਦ ਗਦ ਹੋ ਜਾਂਦੀ ਹੈ। ਅਰਦਾਸ ਦਾ ਆਲਮੀ ਘੇਰਾ ਬਹੁਤ ਵਿਸ਼ਾਲ ਹੈ ਅਤੇ ਗੁਰਬਾਣੀ, ਰਬੀ-ਬੋਲਾਂ ਦਾ ਭੰਡਾਰ ਹੈ। ਜਿਹੜਾ ਜੀਵ ਗੁਰਬਾਣੀ ਰਾਹੀਂ ਅੰਤਰ-ਆਤਮੇ ਆਪਣਾ ਸੰਪਰਕ ਸਿੱਧਾ ਵਾਹਿਗੁਰੂ ਜੀ ਨਾਲ ਜੋੜ ਲੈਂਦਾ ਹੈ, ਉਸ ਦਾ ਹਿਰਦਾ ਸਰਬਕਾਲ ਆਤਮ-ਵਿਸ਼ਵਾਸ ਨਾਲ ਭਰਿਆ ਰਹਿੰਦਾ ਹੈ।

ਖ਼ਾਲਸਾ ਪੰਥ ਨੂੰ ਅਰਦਾਸ ਉਤੇ ਬਹੁਤ ਮਾਣ ਹੈ ਕਿਉਂਕਿ ਇਹ ਗੁਰ-ਪਰਮੇਸ਼ਰ ਜੀ ਨਾਲ ਇਕਮਿਕ ਕਰਨ ਵਿਚ ਵਿਚੋਲਗੀ ਦਾ ਕੰਮ ਕਰਦੀ ਹੈ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਸਰਬਤ ਖ਼ਾਲਸਾ ਜੀ ਨੂੰ ਅਰਦਾਸ ਦੁਆਰਾ ਆਦਰਸ਼ਕ ਜੀਵਨ ਘੜਨ ਦੀ ਜਾਚ ਸਿਖਾਈ ਹੈ। ਵੱਡੇ ਵੱਡੇ ਯੁੱਧਾਂ ਤੇ ਪੰਥਕ ਮੋਰਚਿਆਂ ਵਿਚ ਅਰਦਾਸਾਂ ਰਾਹੀਂ ਸਿੰਘਾਂ ਤੇ ਸਿੰਘਣੀਆਂ ਦਾ ਮਨੋਬਲ ਉਚਾ ਹੋਇਆ ਜਿਸ ਨਾਲ ਖ਼ਾਲਸੇ ਦੀ ਸਦਾ ਹੀ 'ਦੇਗ ਤੇਗ ਫ਼ਤਿਹ, ਪੰਥ ਕੀ ਜੀਤ' ਹੁੰਦੀ ਰਹੀ। ਅਰਦਾਸ ਦੇ ਵਿਸ਼ਵਾਸ਼ ਨਾਲ ਸਿੰਘਾਂ ਨੇ ਜੋ ਮੱਲਾਂ ਮਾਰੀਆਂ ਉਨ੍ਹਾਂ ਦਾ ਜ਼ਿਕਰ ਇਤਿਹਾਸ ਦੇ ਸੁਨਹਿਰੀ ਪੰਨਿਆਂ ਤੇ ਅਜ ਵੀ ਮੂਰਤੀਮਾਨ ਹੈ ਜਿਸ ਨੂੰ ਹਰੇਕ ਗੁਰਸਿਖ ਸਚੇ ਦਿਲੋਂ ਨਮੋ ਨਮੋ ਕਰਦਾ ਹੈ।

ਪ੍ਰਮਾਣੀਕ ਅਰਦਾਸ ਦੀ ਸ਼ਬਦਾਵਲੀ ਭਾਵੇਂ ਵੇਖਣ, ਪੜ੍ਹਨ ਤੇ ਸੁਣਨ ਵਿੱਚ ਬਹੁਤ ਸੌਖੀ ਪ੍ਰਤੀਤ ਹੁੰਦੀ ਹੈ ਪਰ ਇਸ ਦੀ ਗਹਿਰਾਈ ਵਿਚ ਗਇਆਂ "ਭਨਤਿ ਨਾਨਕ ਭਰਮ ਪਟ ਖੂਲ੍ਹੇ, ਗੁਰਪਰਸਾਦੀ ਜਾਨਿਆ॥ ਸਾਚੀ ਲਿਵ ਲਾਗੀ ਹੈ ਭੀਤਰਿ, ਸਤਿਗੁਰ ਸਿਉ ਮਨੁ ਮਾਨਿਆ" (ਪੰਨਾ ੬੬੬) ਵਾਲੇ ਦੈਵੀ ਗੁਣਾਂ ਦੀ ਸੋਝੀ ਦੇ ਦਰਸ਼ਨ ਹੁੰਦੇ ਹਨ। ਗੁਰੂ ਪਿਆਰਿਓ ! ਅਰਦਾਸ ਦਾ ਸਰਬ ਪੱਖੀ ਗਿਆਨ ਇਸ ਪੁਸਤਕ ਵਿੱਚ ਸਮੋਇਆ ਗਿਆ ਹੈ, ਗੁਰੂ ਪਿਆਰਿਓ ! ਇਹ ਗਲ ਸਦਾ ਚੇਤੇ ਰਖੋ ਕਿ ਅਸੀਸ ਤੇ ਬਖ਼ਸ਼ੀਸ਼ ਵੀ ਅਰਦਾਸ ਦਾ ਹੀ ਵਿਸ਼ੇਸ਼ ਅੰਗ ਹਨ। ਜਿਵੇਂ ਸਤਿਗੁਰੂ ਜੀ ਨੇ ਗੁਰਬਾਣੀ ਦਾ ਸਾਂਝਾ ਉਪਦੇਸ਼ ਚਹੁ ਵਰਨਾ ਨੂੰ ਪਰਦਾਨ ਕੀਤਾ ਹੈ ਤਿਵੇਂ ਅਰਦਾਸ ਵੀ ਸਰਬਤ

ਜੀਵ ਜੰਤੂਆਂ ਦੀ ਭਲਾਈ ਲਈ ਬਖ਼ਸ਼ਿਸ਼ ਕੀਤੀ ਹੈ ਜੋ ਸਮੁੱਚੇ ਸੰਸਾਰ ਨੂੰ ਆਪ ਜੀ ਵਲੋਂ ਇਕ ਅਦੁੱਤੀ ਦੇਣ ਹੈ। ਇਸੇ ਕਲਮ ਤੋਂ 'ਅਰਦਾਸਿ ਪਰੰਪਰਾ ਤੇ ਸ਼ਕਤੀ' ਪੁਸਤਕ 1990 ਵਿੱਚ ਪ੍ਰਕਾਸ਼ਤ ਹੋਈ ਸੀ ਪਰੰਤੂ ਦਿਲ ਵਿਚ ਫਿਰ ਸੱਧਰ ਪੈਦਾ ਹੋਈ ਕਿ ਸਿੱਖ ਸਮਾਜ ਵਿਚ ਵਿਚਰਨ ਵਾਲੇ ਪਾਠਕਾਂ ਨੂੰ ਗੁਰਬਾਣੀ ਅਤੇ ਇਤਿਹਾਸ ਤੇ ਆਧਾਰਤ ਸਰਬ ਪੱਖੀ ਵੀਚਾਰਾਂ ਤੋਂ ਜਾਣੂੰ ਕਰਾਇਆ ਜਾਵੇ।

ਗ੍ਰੰਥੀ ਸਿੰਘਾਂ, ਰਾਗੀ ਸਿੰਘਾਂ, ਕਥਾ ਵਾਚਕਾਂ ਅਤੇ ਪ੍ਰਚਾਰਕਾਂ ਦਾ ਫਰਜ਼ ਬਣਦਾ ਹੈ ਕਿ ਓਹ ਸੰਗਤਾਂ ਵਿਚ 'ਗੁਰਮਤਿ ਅਰਦਾਸਿ ਫ਼ਿਲਾਸਫ਼ੀ' ਦੇ ਵੀਚਾਰਾਂ ਦਾ ਅਦਾਨ ਪਰਦਾਨ ਕਰਨ ਜਿਸ ਨਾਲ 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਅਤੇ 'ਬੋਲੈ ਸੋ ਨਿਹਾਲ ਸਤਿ ਸ੍ਰੀ ਅਕਾਲ' ਵਾਲਾ ਜੈਕਾਰਾ ਅਤੇ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ' ਦਾ ਪ੍ਰਚਾਰ ਆਪਣੀਆਂ ਗੂੰਜਾਂ ਪਾਂਦਾ ਰਹੇ। ਕੋਟਾਨਿ ਕੋਟਿ ਧੰਨਵਾਦ ਹੈ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ, ਜਿਨ੍ਹਾਂ ਦੀ ਅਪਾਰ ਕਿਰਪਾ ਦੁਆਰਾ ਇਸ ਪੁਸਤਕ ਦੀ ਪ੍ਰਕਾਸ਼ਨਾ ਦਾ ਕਾਰਜ ਸਿਰੇ ਚੜ੍ਹਿਆ ਹੈ।

'ਗੁਰਬਾਣੀ ਇਸ ਜਗ ਮਹਿ ਚਾਨਣੁ, ਕਰਮਿ ਵਸੈ ਮਨਿ ਆਏ' (ਪੰਨਾ ੬੭) ਦਾ ਸੰਦੇਸ਼ ਅੰਮ੍ਰਿਤ ਕੀਰਤਨ ਦੀਆਂ ਧੁਨੀਆਂ ਰਾਹੀਂ ਸੰਗਤਾਂ ਤਾਈਂ ਪਹੁੰਚਾਣ ਵਾਲੇ ਭਾ. ਸ. ਜਸਬੀਰ ਸਿੰਘ ਜੀ 'ਖ਼ਾਲਸਾ' ਵਿਸ਼ੇਸ਼ ਕਰਕੇ ਧੰਨਵਾਦ ਦੇ ਪਾਤਰ ਹਨ ਜੋ 'ਗੁਰਬਾਣੀ ਸੇਵਾ ਪ੍ਰਕਾਸ਼ਨ' ਨਾਲ ਦਿਲੋਂ ਹਿਤ ਚਿਤ ਰਖਦੇ ਅਤੇ ਲੋੜੀਂਦਾ ਸਹਯੋਗ ਦਿੰਦੇ ਹਨ।

ਕਾਕਾ ਸ਼ਰਨਾਗਤ ਸਿੰਘ ਦੀ ਘਾਲਨਾ ਸ਼ਲਾਘਾ ਯੋਗ ਹੈ ਜਿਸ ਨੇ ਕਿਸੇ ਪ੍ਰਕਾਰ ਦੇ ਅਕੇਵੇਂ ਥਕੇਵੇਂ ਤੋਂ ਉਪਰ ਉਠ ਕੇ ਦਿਲੀ-ਚਾਹਨਾ ਨਾਲ ਇਸ ਪੁਸਤਕ ਨੂੰ ਕੰਪਿਊਟਰ ਰਾਹੀਂ ਸੁੰਦਰ ਬਣਾਇਆ ਹੈ। ਅਰਦਾਸਿ ਹੈ, ਗੁਰਦੇਵ ਪਿਤਾ ਜੀ ਇਸ ਬੱਚੇ ਦੇ ਸਿਰ ਉਤੇ ਮਿਹਰ-ਭਰਿਆ ਹਥ ਰਖ ਕੇ ਸਿਖੀ ਸਿਦਕ ਤੇ ਭਰੋਸੇ ਦੀ ਦਾਤਿ ਨਾਲ ਨਿਹਾਲ ਕਰਨ ਦੀ ਬਖ਼ਸ਼ਿਸ਼ ਕਰਨ।

ਨਾਨਕ ਕੀ ਅਰਦਾਸਿ ਸੁਣੀਜੈ ॥
ਡੂਬਤ ਪਾਹਨ ਪ੍ਰਭ ਮੇਰੇ ਲੀਜੈ ॥ [ਪੰਨਾ ੭੪੧

ਗੁਰਮਤਿ-ਅਸੀਸਾਂ ਦਾ ਜਾਚਕ....

ਗੁਰੂ ਪੰਥ ਦਾ ਦਾਸਰਾ

(ਹਰਿਬੰਸ ਸਿੰਘ)
01-01-2003

ਗੁਰਮਤਿ ਨਿਰਣੈ ਭਵਨ
17-ਏ, ਡੋਗਰਾਂ ਸਟਰੀਟ
ਪਟਿਆਲਾ।

# ਪ੍ਰਾਕਥਨ

ਜੀਵਾਤਮਾ ਦਾ ਪਰਮਾਤਮਾ ਨਾਲ ਜੋ ਆਤਮ-ਸਬੰਧ ਹੈ ਉਹ ਅਰਦਾਸ ਰਾਹੀਂ ਨਿਰੂਪਣ ਹੁੰਦਾ ਹੈ। ਇਹ ਇਕ ਅੰਦਰਲਾ ਸੂਖਮ ਕੁਨੈਕਸ਼ਨ ਹੈ ਜੋ ਸੀਮਤ ਸਮਰੱਥਾ ਵਾਲੇ ਜੀਵ ਨੂੰ ਸਰਬਕਲਾ-ਸਮਰੱਥ ਵਾਹਿਗੁਰੂ ਨਾਲ ਜੋੜ ਕੇ ਉਸਦੀ ਅੰਦਰਲੀ ਬੈਟਰੀ ਚਾਰਜ ਕਰਦਾ ਹੈ।

ਅਰਦਾਸ, ਸਿੱਖ ਦੇ ਨਿਜੀ ਅਤੇ ਸੰਗਤੀ ਜੀਵਨ ਦਾ ਅਨਿਖੜਵਾਂ ਅੰਗ ਹੈ। ਸਿੱਖ ਦਾ ਹਰੇਕ ਕਾਰਜ ਅਰਦਾਸ ਨਾਲ ਆਰੰਭ ਹੁੰਦਾ ਹੈ ਅਤੇ ਅਰਦਾਸ ਨਾਲ ਹੀ ਸੰਪੰਨ ਹੁੰਦਾ ਹੈ। ਸਿਖ ਨੇ ਆਪਣੇ ਮਾਲਕ ਅਗੇ ਕਿਸੇ ਮੰਗ ਦੀ ਪੂਰਤੀ ਲਈ ਅਥਵਾ ਆਤਮਿਕ ਬਿਰਧੀ ਲਈ ਤਰਲਾ ਕਰਨਾ ਹੋਵੇ ਜਾਂ ਮੰਗ ਪੂਰੀ ਹੋਣ ਤੇ ਮਾਲਕ ਦਾ ਸ਼ੁਕਰਾਨਾ ਕਰਨਾ ਹੋਵੇ, ਅਰਦਾਸ ਵਿਚੋਲਗੀ ਕਰਦੀ ਹੈ।

ਅਰਦਾਸ ਮਨੁੱਖ ਦੇ ਅੰਦਰੋਂ 'ਮੈਂ ਮੈਂ' ਦੀ ਬਦਬੋ ਨੂੰ ਸਾਫ਼ ਕਰਕੇ 'ਤੂੰ ਤੂੰ' ਦੀ ਸੁਗੰਧੀ ਖਿਲਾਰਦੀ ਹੈ। ਇਸ ਨਾਲ ਮਨ-ਘੋੜੇ ਦਾ ਹਉਮੈ ਰੂਪੀ ਪੈਖੜ ਟੁੱਟ ਜਾਂਦਾ ਹੈ ਫਿਰ ਇਹ ਫਰਸ਼ ਤੋਂ ਉਠ ਕੇ ਅਰਸ਼ ਵਿੱਚ ਉਡਾਰੀਆਂ ਲਾਉਂਦਾ ਹੈ। ਅਰਦਾਸ ਦਾ ਸਦਕਾ ਭਾਵੇਂ ਰੇਖ ਵਿਚ ਮੇਖ ਵਜ ਜਾਏ, ਜਾਂ ਮਨ ਰਬੀ-ਰਜ਼ਾ ਵਿਚ ਰਾਜ਼ੀ ਹੋ ਜਾਏ, ਦੋਹਾਂ ਵਿਚੋਂ ਇਕ ਬਖ਼ਸ਼ਿਸ਼ ਜ਼ਰੂਰ ਹੋ ਜਾਂਦੀ ਹੈ।

ਸਾਡੇ ਪੁਰਖਿਆਂ ਨੇ ਜਿਥੇ ਸਾਨੂੰ ਅਰਦਾਸ ਦੀ ਮਹੱਤਤਾ ਦ੍ਰਿੜ੍ਹ ਕਰਾਈ ਹੈ ਓਥੇ ਸਾਨੂੰ ਅਰਦਾਸ ਕਰਨ ਦਾ ਵਲ ਵੀ ਸਿਖਾਇਆ ਹੈ। ਗੁਰਬਾਣੀ ਵਿੱਚ ਅਰਦਾਸ ਦੀ ਭਾਵਨਾ ਵਾਲੇ ਅਨੇਕ ਸ਼ਬਦ ਹਨ। ਸਿੱਖ ਧਰਮ ਦੀ ਅਰਦਾਸ ਦਾ ਵਰਤਮਾਨ ਸਰੂਪ ਸੂਤਰ ਰੂਪ ਵਿਚ ਧਰਮ-ਫ਼ਿਲਾਸਫ਼ੀ ਦਾ ਇਕ ਸੰਪੂਰਨ ਨਿਬੰਧ ਹੈ ਜੋ ਸਾਡੀ ਸੁਰਤੀ ਨੂੰ ਸਰਬ-ਸਮਰਥ ਕਰਤਾ ਪੁਰਖ ਨਾਲ ਜੋੜਿ ਕੇ, ਜੀਵਨ-ਦਾਤੇ ਸਤਿਗੁਰਾਂ ਦੀ ਹਜ਼ੂਰੀ ਵਿੱਚ ਲਿਆ ਖੜਾ ਕਰਦਾ ਹੈ। ਫਿਰ ਧਰਤੀ ਉਤੇ ਧਰਮ ਵਰਤਾਉਣ ਵਾਲੇ ਸਮੂਹ ਸ਼ਹੀਦਾਂ ਮੁਰੀਦਾਂ, ਜਪੀਆਂ, ਤਪੀਆਂ, ਨਾਮ-ਰਸੀਆਂ ਦੀ ਘਾਲਣਾ ਦੀ ਝਲਕੀ ਵਿਖਾ ਕੈ ਸਾਨੂੰ ਧਰਮ ਦੀ ਪ੍ਰੇਰਨਾ ਦਿੰਦਾ ਹੈ। ਵਿਸ਼ਵ ਜਗਤ ਦੇ ਸਿੱਖ-ਭਾਈਚਾਰੇ ਨਾਲ ਆਤਮ-ਸਾਂਝ ਪੱਕੀ ਕਰਦਾ ਹੈ। ਅਰਦਾਸ ਦਾ ਪ੍ਰਥਮ ਭਾਗ ਗੁਰਬਾਣੀ ਹੈ ਜਿਸ ਦੀ ਮਹਿਮਾ ਅਕੱਥ ਹੈ। ਵਿਚਕਾਰਲੇ ਭਾਗ ਦੀ ਸ਼ਬਦ-ਗੋਂਦ ਸਾਹਿਤਕ ਅਤੇ ਦਾਰਸ਼ਨਿਕ ਪਖੋਂ ਬੇਮਿਸਾਲ ਹੈ। ਅਰਦਾਸ ਦੇ ਇਕ ਇਕ ਬੋਲ ਵਿਚ ਡੂੰਘਾ ਰਹੱਸ ਹੈ। ਅਰਦਾਸ ਦਾ ਅੰਤਮ ਬੋਲਾ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ" ਅਜਿਹਾ ਰਹਸ-ਮਈ ਵਾਕ ਹੈ ਜੋ ਇਕ ਪਾਸੇ ਮਨੁੱਖ ਦਾ ਸਬੰਧ ਪ੍ਰਭੂ ਨਾਲ ਅਤੇ ਦੂਜੇ ਪਾਸੇ ਮਨੁੱਖ ਦਾ ਸਬੰਧ ਮਨੁੱਖ ਮਾਤ੍ਰ ਨਾਲ ਪੱਕਾ ਕਰਨ

ਲਈ ਪ੍ਰੇਰਨਾ-ਸਰੋਤ ਹੈ।

ਗਿਆਨੀ ਹਰਿਬੰਸ ਸਿੰਘ ਜੀ ਨੇ 'ਅਰਦਾਸਿ ਪਰੰਪਰਾ ਤੇ ਸ਼ਕਤੀ' ਪੁਸਤਕ ਲਿਖ ਕੇ ਆਤਮ-ਮਾਰਗ ਦੇ ਪਾਂਧੀਆਂ ਉਤੇ ਵੱਡਾ ਪਰਉਪਕਾਰ ਕੀਤਾ ਹੈ। ਪੁਸਤਕ ਵਿਚ ਜਿਥੇ ਅਰਦਾਸ ਦੇ ਵਖ ਵਖ ਸਿਧਾਂਤਕ ਪੱਖਾਂ ਉਤੇ ਚਾਨਣਾ ਪਾਇਆ ਹੈ ਤੇ ਹਰ ਪੱਖ ਸਬੰਧੀ ਸ਼ੰਕਿਆਂ ਦਾ ਸਮਾਧਾਨ ਨਿੱਗਰ ਗੁਰਮਤੀ ਦਲੀਲਾਂ ਰਾਹੀਂ ਕੀਤਾ ਹੈ ਉਥੇ ਅਰਦਾਸ ਦੀ ਮਹੱਤਤਾ ਨੂੰ ਉਜਾਗਰ ਕਰਨ ਵਾਲੀਆਂ ਇਤਿਹਾਸਕ ਸਾਖੀਆਂ ਸ਼ਰਧਾ-ਭਿੰਨੀ ਲੇਖਣੀ ਵਿਚ ਲਿਖ ਕੇ ਪੁਸਤਕ ਨੂੰ ਰੋਚਕ ਬਣਾਇਆ ਹੈ। ਸੋ, ਇਹ ਪੁਸਤਕ ਅਰਦਾਸ ਉਤੇ ਧਰਵਾਸ ਬਨ੍ਹਾਉਣ ਦਾ ਸਫਲ ਉਦਮ ਹੈ।

ਗੁਰਬਾਣੀ ਦਾ ਅਥਾਹ ਅਭਿਆਸ ਅਤੇ ਗੁਰਬਾਣੀ ਪ੍ਰਤੀ ਅਥਾਹ ਸ਼ਰਧਾ ਹੋਣ ਦੇ ਤੁਫ਼ੈਲ ਭਾਈ ਸਾਹਿਬ ਜੀ ਵਲੋਂ ਕੀਤੀ ਗੁਰਮਤਿ ਸਿਧਾਂਤਾਂ ਦੀ ਵਿਆਖਿਆ ਨਿਰਸੰਦੇਹ ਇਕ ਵਡ-ਮੁੱਲਾ ਸਾਹਿਤ ਹੈ। ਆਪ ਜੀ ਦੀ ਪ੍ਰਬਲ ਜੀਵਨ-ਰੀਝ ਰਹੀ ਹੈ ਕਿ ਹਰ ਸਿਖ-ਮਾਤ੍ਰ ਨਿਰੋਲ ਗੁਰਮਤਿ ਦਾ ਧਾਰਨੀ ਹੋ ਜਾਵੇ ਤੇ ਇਸ ਤਰ੍ਹਾਂ ਸਤਿਗੁਰੂ ਜੀ ਦਾ ਸਾਜਿਆ ਖ਼ਾਲਸਾ ਪੰਥ ਸਦਾ ਚੜ੍ਹਦੀ ਕਲਾ ਵਿਚ ਜਾਏ। ਹਾਰਦਿਕ ਅਰਦਾਸ ਹੈ ਕਿ "ਗੁਰਸਿਖਾਂ ਅੰਦਰਿ ਸਤਿਗੁਰੁ ਵਰਤੈ. . . ." ਵਾਲੀ ਕਲਾ ਪਰਤੱਖ ਵਰਤੇ ਅਤੇ ਭਾਈ ਸਾਹਿਬ ਜੀ ਆਪਣੀ ਗੁਰਮਤੀ ਲੇਖਣੀ ਦੁਆਰਾ ਜਿਥੇ ਆਪਣਾ ਨਿਜੀ ਜੀਵਨ ਸਫਲ ਕਰ ਜਾਣ ਉਥੇ ਪਿਆਰੇ ਪੰਥ ਲਈ ਇਕ ਨਿੱਗਰ ਵਿਰਸਾ ਛਡ ਜਾਣ ! ਸਤਿਗੁਰੂ ਜੀ ਆਪ ਜੀ ਦੀ ਘਾਲ ਸਫਲੀ ਕਰਨ !!

ਦਾਸਰਾ
ਜੋਗਿੰਦਰ ਸਿੰਘ ਤਲਵਾੜਾ
੩੧ ਮਈ, ੧੯੯੦

ਗੁਰੂ ਰਾਮਦਾਸ ਨਗਰ,
ਸੁਲਤਾਨਵਿੰਡ ਰੋਡ,
ਅੰਮ੍ਰਿਤਸਰ

# ਦੋ ਸ਼ਬਦ

ਜੋ ਭਾਵਨਾ ਤਨ ਮਨ ਦੇ ਗਹਿਰੇ ਤਲ ਵਿਚ ਉਤਰ ਜਾਂਦੀ ਹੈ; ਕੋਈ ਜਪ ਤਪ ਤੇ ਧਾਰਮਿਕ ਕਿਰਿਆ ਜਿਸ ਦੀ ਗਹਿਰਾਈ ਨੂੰ ਨਹੀਂ ਛੂੰਹਦੀ, ਸਹੀ ਅਰਥਾਂ ਵਿਚ ਉਹ ਅਰਦਾਸ ਕਹਾਉਂਦੀ ਹੈ।

ਜਪ ਤਪ ਤੇ ਬਾਕੀ ਧਾਰਮਿਕ ਕਰਮ ਕਾਂਡ ਸਿਖਣੇ ਪੈਂਦੇ ਹਨ ਪਰ ਅਰਦਾਸ ਤਾਂ ਇਕ ਵੇਗ ਹੈ ਜੋ ਹਰ ਮਨੁੱਖ ਅੰਦਰ ਕਦੀ ਕਦੀ ਉਤਪੰਨ ਹੋਂਦਾ ਹੈ।

ਨਿਮਾਜ਼, ਪੂਜਾ, ਪਾਠ ਅਰਚਾ, ਬੰਦਨਾ ਬਿਨਾ ਸਿਖੇ ਕਰਨੇ ਬੜੇ ਔਖੇ ਹਨ ਪਰ ਅਰਦਾਸ ਤਾਂ ਪ੍ਰਾਣਾਂ ਦੇ ਨਾਲ ਪ੍ਰਾਪਤ ਹੋਂਦੀ ਹੈ।

ਜਦ ਕੋਈ ਵੇਦਨਾ ਬਹੁਤ ਗਹਿਰੇ ਤਲ ਨੂੰ ਛੂੰਹਦੀ ਹੈ ਤਾਂ ਚੇਤਨਾ ਦਾ ਰੋਮ ਰੋਮ ਰੋ ਉਠਦਾ ਹੈ, ਉਸ ਵਕਤ ਅਰਦਾਸ ਰੋਮ ਰੋਮ ਵਿਚੋਂ ਨਿਕਲਦੀ ਹੈ ਤੇ ਓਹ ਅਰਦਾਸ ਵਿਅਰਥ ਨਹੀਂ ਜਾਂਦੀ :-

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ [ਪੰਨਾ ੮੧੯

ਅਰਦਾਸ ਕਿਸੇ ਖ਼ਾਸ ਤਰ੍ਹਾਂ ਦੀ ਸ਼ਬਦ ਸ਼ੈਲੀ ਦੀ ਮੁਹਤਾਜ ਨਹੀਂ ਹੈ। ਇਹ ਹਿਰਦੇ ਦਾ ਭਾਵ ਹੈ ਤੇ ਈਸ਼ਵਰ ਇਹ ਭਾਵ- ਭਾਸ਼ਾ ਸਮਝਦਾ ਹੈ। ਇਸ ਵਾਸਤੇ ਪਸ਼ੂ ਪੰਖੀ ਜਿਹੜੇ ਥੋੜੇ ਸੁਚੇਤ ਹਨ ਬਿਪਤਾ ਸਮੇਂ ਓਹ ਵੀ ਅਰਦਾਸ ਕਰਦੇ ਹਨ:-

ੳ) ਜਬ ਹੀ ਸਰਨਿ ਗਹੀ ਕ੍ਰਿਪਾ ਨਿਧਿ, ਗਜ ਗਰਾਹ ਤੇ ਛੂਟਾ ॥
ਮਹਮਾ ਨਾਮ ਕਹਾ ਲਉ ਬਰਨਉ,
ਰਾਮ ਕਹਤ ਬੰਧਨ ਤਿਹ ਤੂਟਾ ॥ [ਸੋਰਠਿ ਮ: ੯, ਪੰਨਾ ੬੩੨
ਅ) ਦੁਖਿਤ ਗਜਿੰਦ ਅਰਬਿੰਦ ਗਹਿ ਭੇਟ ਰਾਖੈ,
ਤਾਕੈ ਕਾਜੈ ਚਕ੍ਰਪਾਨਿ ਆਨਿ ਗ੍ਰਸੇ ਗ੍ਰਾਹ ਜੀ॥ [ਭਾ.ਗੁ. ਕਬਿਤ ੪੩੫

ਹਿਰਦੇ ਵਿਚੋਂ ਨਿਕਲੀ ਅਰਦਾਸ ਪ੍ਰਭੂ ਤਕ ਪੁਜਦੀ ਹੈ। ਜੇ ਇੱਛਾ ਪੂਰੀ ਹੋ ਜਾਵੇ ਤਾਂ ਇਸ ਨੂੰ ਐਸਾ ਸਮਝੋ ਕਿ ਅਕਾਲ ਪੁਰਖ ਦੀ ਇੱਛਾ ਵੀ ਏਹੀ ਸੀ। ਜੇ ਨਹੀਂ ਪੂਰੀ ਹੁੰਦੀ ਤਾਂ ਸਮਝਣਾ ਚਾਹੀਦਾ ਹੈ ਕਿ ਸਾਡੀ ਇੱਛਾ ਅਕਾਲ ਪੁਰਖ ਦੀ ਇਛਾ ਦੇ ਵਿਪਰੀਤ ਸੀ। ਦੋਹਾਂ ਹਾਲਤਾਂ ਵਿੱਚ ਅੰਦਰ ਸ਼ੁਕਰਾਨਾ ਹੈ। ਪੂਰੀ ਹੋਣ ਤੇ ਨਾ ਹੋਣ ਨੂੰ ਆਪਣੇ ਲਈ ਲਾਭਕਾਰੀ ਸਮਝੇ:-

ਆਸਾ ਮਾਹਿ ਨਿਰਾਸੁ ਵਲਾਏ ॥
ਨਿਹਚਉ ਨਾਨਕ ਕਰਤੇ ਪਾਏ ॥ ੩ ॥ [ਪੰਨਾ ੮੭੭

ਸ਼ੁਕਰਾਨਾ ਸੰਤੋਖ ਤੇ ਉਚੇ ਆਦਰਸ਼ ਨਾਲ ਜਦ ਅੰਦਰੋਂ ਅਰਦਾਸ ਹੋਂਦੀ ਹੈ

ਤਾਂ ਅਕਾਲ ਪੁਰਖ ਦੀ ਪ੍ਰਸੰਨਤਾ ਪ੍ਰਾਪਤੀ ਨਸੀਬ ਹੋਂਦੀ ਹੈ:-

ਸਤੁ ਸੰਤੋਖੁ ਹੋਵੈ ਅਰਦਾਸਿ ॥

ਤਾ ਸੁਣਿ ਸਦਿ ਬਹਾਲੇ ਪਾਸਿ ॥ [ਪੰਨਾ ੮੭੮

ਜਗਤ ਦੇ ਦੁੱਖਾਂ ਦੇ ਮਾਰੂਥਲ ਵਿੱਚ ਗਿਆਨੀ ਹਰਿਬੰਸ ਸਿੰਘ ਜੀ ਦੀ ਲਿਖੀ ਅਰਦਾਸ ਸਬੰਧੀ ਇਹ ਪੁਸਤਕ ਆਬੇ ਹਯਾਤ ਦਾ ਇਕ ਚਸ਼ਮਾ ਹੈ।

ਅਰਦਾਸ ਦੇ ਰੂਪ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਜਿਸ ਤਰ੍ਹਾਂ ਉਜਾਗਰ ਕੀਤਾ ਹੈ, ਇਹ ਆਪਣੇ ਆਪ ਵਿਚ ਇਕ ਵਡਮੁਲੀ ਸੁਗਾਤ ਹੈ। ਅਨੇਕ ਲਿਖਤਾਂ ਵਿਚੋਂ ਗਿਆਨੀ ਜੀ ਦੀ ਇਹ ਲਿਖਤ ਪਾਠਕਾਂ ਤੇ ਸ਼ਰਧਾਲੂਆਂ ਲਈ ਅੰਮ੍ਰਿਤ ਸੋਮਾ ਹੈ।

ਮੇਰੀ ਇਹ ਦਿਲੀ ਅਰਦਾਸ ਹੈ ਕਿ ਗਿਆਨੀ ਜੀ ਦੀ ਕਲਮ ਵਿਚ ਅਕਾਲ ਪੁਰਖ ਜੀ ਹੋਰ ਬਰਕਤਾਂ ਪਾਉਣ ਤਾਂ ਕਿ ਇਨ੍ਹਾਂ ਬਰਕਤਾਂ ਤੋਂ ਗੁਰਮੁਖ ਫ਼ੈਜ਼ਯਾਬ ਹੋਂਦੇ ਰਹਿਣ।

ਸੰਤ ਸਿੰਘ 'ਮਸਕੀਨ'
06-06-1990

ਸੀਸ ਗਰਾਂ, ਅਲਵਰ
(ਰਾਜਿਸਥਾਨ)

# ਅਰਦਾਸ ਦੇ ਅਭਿਆਸ ਚੋਂ

ਨਾਨਕ ਕੀ ਅਰਦਾਸਿ ਸੁਣੀਜੈ ॥
ਕੇਵਲ ਨਾਮੁ ਰਿਦੇ ਮਹਿ ਦੀਜੈ ॥ [ਪੰਨਾ ੩੯੯

ਅਰਦਾਸ ਅਖਰ ਨਹੀਂ, ਆਰਟ ਨਹੀਂ, ਨਾ ਹੀ ਇਹ ਵਖਿਆਨ ਜਾਂ ਗਿਆਨ ਹੈ, ਅਰਦਾਸ ਤਾਂ ਆਤਮ-ਰੰਗ ਵਿਚ ੧ਓ ਦਾ ਧਿਆਨ ਹੈ:-

ਏਕੈ ਏਕੈ ਏਕ ਤੂਹੀ ॥ ਏਕੈ ਏਕੈ ਤੂ ਰਾਇਆ ॥
ਤਉ ਕਿਰਪਾ ਤੇ ਸੁਖੁ ਪਾਇਆ ॥ [ਪੰਨਾ ੮੯੪

ਜਿਸ ਸਿਰਜਨਹਾਰ ਨੇ ਰਸਨਾ, ਅੱਖਾਂ, ਨੱਕ ਕੰਨ, ਹੱਥ ਦਿਲ ਦਿਮਾਗ਼ ਬਣਾ ਕੇ, ਸਰੀਰ ਸਾਜ ਕੇ ਇਸ ਵਿਚ ਆਪਣੀ ਜੋਤਿ ਟਿਕਾਈ ਹੈ, ਉਸਦਾ ਧਿਆਨ ਕਰਨਾ ਅਰਦਾਸ ਦਾ ਪਹਿਲਾ ਅੰਗ ਹੈ।

ਅਰਦਾਸ ਵਿਚ ਵਿਦਿਅਕ ਯੋਗਤਾ ਰਾਹੀਂ ਬਹੁਵੰਨਗੀਆਂ ਵਾਲੀ ਸ਼ਬਦਾਵਲੀ ਦੀ ਪ੍ਰਦਰਸ਼ਨੀ ਕਰਨ ਦੀ ਲੋੜ ਨਹੀਂ। ਸਾਈਆਂ ਜੀਉ ਨਾਲ ਇਸ ਤਰ੍ਹਾਂ ਗੱਲਾਂ ਕਰਨੀਆਂ ਹਨ ਜਿਵੇਂ ਬੱਚਾ ਆਪਣੇ ਮਾਤਾ ਪਿਤਾ ਨਾਲ ਨਿਝੱਕ ਹੋ ਕੇ ਕਿਸੇ ਵੇਲੇ ਰੁੱਸ ਪੈਂਦਾ ਹੈ, ਕਿਸੇ ਵੇਲੇ ਹੱਸ ਪੈਂਦਾ ਹੈ ਕਿਸੇ ਵੇਲੇ ਲਾਡ ਕਰਦਿਆਂ ਮਾਤਾ ਪਿਤਾ ਦੀ ਗੋਦ ਵਿਚ ਜਾ ਬੈਠਦਾ ਹੈ। ਜੇ ਪਿਤਾ ਵਲੋਂ ਭਰਵਾਂ ਪਿਆਰ ਮਿਲ ਜਾਏ ਤਾਂ ਖੁਸ਼ੀ ਵਿਚ ਫੂਲਿਆ ਨਹੀਂ ਸਮਾਉਂਦਾ। ਗੁਰਮਤੀਆ ਬਾਲਕ ਪਿਤਾ ਜੀ ਦੀਆਂ ਵਡਿਆਈਆਂ ਦਾ ਇਉਂ ਵਰਨਣ ਕਰਨ ਲਗ ਜਾਂਦਾ ਹੈ:-

ਹਮ ਬਾਰਿਕ ਤੁਮ ਪਿਤਾ ਹਮਾਰੇ, ਤੁਮ ਮੁਖਿ ਦੇਵਹੁ ਖੀਰਾ ॥
ਹਮ ਖੇਲਹ ਸਭਿ ਲਾਡ ਲਡਾਵਹ, ਤੁਮ ਸਦ ਗੁਣੀ ਗਹੀਰਾ ॥੩॥
ਤੁਮ ਪੂਰਨ ਪੂਰਿ ਰਹੇ ਸੰਪੂਰਨ, ਹਮ ਭੀ ਸੰਗਿ ਅਘਾਏ ॥
ਮਿਲਤ ਮਿਲਤ ਮਿਲਤ ਮਿਲਿ ਰਹਿਆ, ਨਾਨਕ ਕਹਣ ਨ ਜਾਏ॥੪॥
[ਪੰਨਾ ੮੯੪

ਜਦੋਂ 'ਤੂੰ' ਨਾਲ 'ਤੂੰ' ਦੀ ਤਾਰ ਮਿਲਦੀ ਹੈ, ਪ੍ਰੇਮ ਦੀਆਂ ਝਰਨਾਟਾਂ ਛਿੜ ਪੈਂਦੀਆਂ ਹਨ, ਬੈਰਾਗ ਵਿਚ ਆਕੇ ਅੱਖਾਂ ਚੋਂ ਵਿਛੋੜੇ ਦੇ ਅਥਰੂ ਵਹਿ ਟੁਰਦੇ ਹਨ, ਨਿਰਾਸਤਾ ਆਸਾ ਵਿੱਚ ਬਦਲ ਜਾਂਦੀ ਹੈ ਕਿਉਂਕਿ ਅੰਤਰ ਆਤਮੇ 'ਸਤਿਗੁਰ ਕਾ ਦਿਲਾਸਾ' ਮਿਲ ਜਾਂਦਾ ਹੈ। ਇਹ ਅਰਦਾਸ ਦਾ ਆਤਮਿਕ ਰਹੱਸ ਹੈ।

ਅਰਦਾਸ ਦੀ ਰਫ਼ਤਾਰ ਤਾਰ ਤੋਂ ਵੀ ਤੇਜ਼ ਹੁੰਦੀ ਹੈਂ। ਇਕ ਚਿਤ ਨਾਲ

ਕੀਤੀ ਅਰਦਾਸ ਬਿਨਾ ਕਿਸੇ ਦੇਰੀ ਦੇ ਸਾਈਆਂ ਜੀਉ ਦੇ ਦਰਬਾਰ ਵਿਚ ਅਪੜ ਜਾਂਦੀ ਹੈ ਅਤੇ ਪਰਵਾਨਗੀ ਰੂਪ ਉਤਰ ਵੀ ਨਾਲੋਂ ਨਾਲ ਮਿਲ ਜਾਂਦਾ ਹੈ। ਕਈ ਵਾਰੀ ਮੰਗਾਂ ਦੀ ਫੌਰਨ ਪੂਰਤੀ ਨਾਲ ਪਹਿਲਾਂ ਸੁਖ ਪਰਤੀਤ ਹੁੰਦਾ ਹੈ ਪਰ ਕਦੇ ਕਦੇ ਜਦੋਂ ਉਹ ਸੁਖ ਦੁਖ ਦਾ ਰੂਪ ਧਾਰਨ ਕਰ ਜਾਂਦਾ ਹੈ ਤਾਂ ਸਿਵਾਏ ਪਛਤਾਵੇ ਦੇ ਮਨੁੱਖ ਦੇ ਪਲੇ ਹੋਰ ਕੁਝ ਨਹੀਂ ਪੈਂਦਾ।

ਨਾਮ ਅਭਿਆਸੀ ਸਿਖਾਂ ਦੀ ਸੰਗਤ ਵਿਚ ਜੇ ਤੁਹਾਨੂੰ ਅਰਦਾਸ ਸੁਣਨ ਦਾ ਸੁਭਾਗ ਪ੍ਰਾਪਤ ਹੋਵੇ ਤਾਂ ਤੁਸੀਂ ਵੇਖੋਗੇ ਕਿ ਉਸ ਅਰਦਾਸ ਵਿਚ ਦੁਨੀਆਂ ਦੀਆਂ ਵਡਿਆਈਆਂ, ਮਾਇਕੀ ਸੁਖਾਂ ਦੀ ਮੰਗ ਅਤੇ ਮੇਰ-ਤੇਰ ਦੀ ਹੰਗਤਾ ਵਾਲੀ ਅੰਸ਼ ਦਾ ਅਭਾਵ ਹੋਵੇਗਾ। ਹਾਂ, ਉਥੇ ਇਕੋ ਰੰਗ ਤੇ ਇਕੋ ਮੰਗ ਵਾਲੀ ਅਰਦਾਸ ਹੋਵੇਗੀ:-

ੳ) ਇਕ ਨਾਨਕ ਦੀ ਅਰਦਾਸਿ ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸ ਹਰਿ ਗੁਣ ਗਾਵਸੀ ॥ [ਪੰਨਾ ੭੫੨

ਅ) ਮੈ ਦੀਜੈ ਨਾਮ ਨਿਵਾਸੁ ਅੰਤਰਿ ਸਾਂਤਿ ਹੋਇ
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ ॥ [ਪੰਨਾ ੭੫੩

ਅਰਦਾਸ ਕਰਨ ਤੋਂ ਬਾਅਦ ਜਦੋਂ ਮਨ ਪਤੀਜ ਜਾਂਦਾ ਹੈ ਤਾਂ ਇਹ ਆਸ ਬਝ ਜਾਂਦੀ ਹੈ:-

ਕੋਟਿ ਖਤੇ ਖਿਨ ਬਖਸਨਹਾਰ ॥
ਭਗਤਿ ਭਾਇ ਸਦਾ ਨਿਸਤਾਰ ॥ [ਪੰਨਾ ੧੧੪੯

ਗੁਰਮਤਿ ਵਿਚ ਗਿਆਨ ਵਿਹੂਣੀ ਅੰਨ੍ਹੀ, ਸ਼ਰਧਾ ਤੇ ਵਿਸ਼ਵਾਸ ਲਈ ਕੋਈ ਥਾਂ ਨਹੀਂ। ਗੁਰੂ, ਅੱਖਰ, ਸਿਆਹੀ ਜਾਂ ਪਤਰੇ ਨਹੀਂ ਗੁਰੂ ਤਾਂ ਉਹ ਜੋਤਿ ਹੈ ਜੋ ਸਰਬ ਵਿਆਪਕ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਕਿਸੇ ਇਕ ਹਥ ਲਿਖਤੀ ਰੂਪ ਨੂੰ 'ਦਰਸ਼ਨੀ ਬਾਬਾ' ਕਹਿ ਕੇ ਉਸ ਦੀ ਪੂਜਾ ਕਰਾਉਣੀ ਉਸ ਅਗੇ ਅਰਦਾਸ ਕਰਨੀ ਅਤੇ ਇਹ ਆਖਣਾ ਕਿ ਦਰਸ਼ਨੀ ਬਾਬੇ ਅਗੇ ਅਰਦਾਸ ਕੀਤਿਆਂ ਸਾਰੇ ਕਾਰਜ ਰਾਸ ਹੁੰਦੇ ਹਨ, ਇਕ ਤਰ੍ਹਾਂ ਬਾਕੀ ਛਾਪੇ ਵਾਲੇ ਸਰੂਪਾਂ ਨੂੰ ਬੇ-ਦਰਸ਼ਨੀ ਬਾਬੇ ਦੀ ਤੁਲਨਾ ਦੇਣ ਸਮਾਨ ਹੈ ਜੋ ਕਿ ਘੋਰ ਮਨਮਤਿ ਹੈ। 'ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ' (ਪੰਨਾ ੬੪੬) ਦੇ ਸਿਧਾਂਤ ਨੂੰ ਮੰਨਣਾ ਹੀ ਗੁਰਮਤਿ ਗਾਡੀ ਰਾਹ ਹੈ।

ਅਰਦਾਸ ਦੀ ਪ੍ਰੇਰਨਾ ਵਿਅਕਤੀਗਤ ਨਹੀਂ, ਵਿਸ਼ਵ ਵਿਆਪੀ ਹੈ। ਰਾਗ ਦ੍ਵੈਖ ਤੋਂ ਰਹਿਤ ਹੋ ਕੇ ਦੂਜਿਆਂ ਵਲ ਦਇਆ ਦੀ ਭਾਵਨਾ ਨਾਲ ਵੇਖਣਾ ਇਹ ਭਾਵਾਤਮਿਕ ਅਰਦਾਸ ਹੈ। ਆਤਮ-ਰਸੀਆ ਜਗਿਆਸੂ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਦਾ ਚਾਹਕ ਤੇ ਗਾਹਕ ਹੁੰਦਾ ਹੈ। ਸਚ ਜਾਣੋ, ਗੁਰਮੁਖਾਂ ਦੀ ਸੰਗਤ ਵਿਚ ਆਪਾ ਸਵਾਰਨ ਦੀ ਸੋਝੀ ਆਉਂਦੀ ਹੈ। ਗੁਰਮੁਖ ਸਖੀਆਂ

ਸਹੇਲੀਆਂ ਦਾ ਸੱਚਾ ਸਾਕ ਕਦੇ ਨਹੀਂ ਤੁਟਦਾ। ਇਹਨਾਂ ਦੀ ਸੰਗਤ ਵਿਚ ਕੀਤੀ ਅਰਦਾਸ ਆਤਮ ਚੀਨਣ ਵਾਲੀ ਹੁੰਦੀ ਹੈ। ਇਸ ਲਈ ਗੁਰਬਾਣੀ ਵਿਚ ਅਜਿਹੇ ਮੇਲ ਲਈ ਜਾਚਨਾ ਕੀਤੀ ਗਈ ਹੈ:-

ਨਾਨਕ, ਮੇਲਿ ਮੇਲਿ ਪ੍ਰਭ ਸੰਗਤਿ,
ਮਿਲਿ ਸੰਗਤਿ ਹੰਸੁ ਕਰਾਈਐ ॥ [ਪੰਨਾ ੮੮੧

ਸੰਸਾਰ ਦਵੰਦ ਹੈ ਇਸ ਚੋਂ ਨਿਕਲਣ ਦਾ ਰਸਤਾ 'ਅਰਦਾਸ' ਹੈ। ਅਰਦਾਸ ਵੀ ਅਜਿਹੀ ਹੋਵੇ ਜਿਸ ਵਿਚ ਇਹ ਪ੍ਰੇਰਨਾ ਹੋਵੇ:-

ਆਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥
ਨਾਨਕ, ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥ [ਪੰਨਾ ੧੦੯੬

ਆਪਣੇ ਵਲੋਂ ਹਰੇਕ ਜੀਵ ਅਰਦਾਸ ਕਰਦਾ ਹੈ ਅਤੇ ਉਸਦੀ ਪੂਰਤੀ ਦਾ ਇਛੁਕ ਹੁੰਦਾ ਹੈ ਪਰ ਗੁਰਮਤਿ ਨਾਲ ਪੂਰੀ ਤਰ੍ਹਾਂ ਸਾਂਝ ਨਾ ਹੋਣ ਕਾਰਨ ਕਈ ਵਾਰੀ ਕੀਤੀ ਅਜਿਹੀ ਅਰਦਾਸ ਅਧੂਰੀ ਰਹਿ ਜਾਂਦੀ ਹੈ।

ਸਾਰੀ ਵੀਚਾਰ ਦਾ ਸਿੱਟਾ ਇਹ ਹੈ ਕਿ ਜਦੋਂ ਤਕ ਜੀਵ ਗੁਰੂ ਵਾਲਾ ਨਹੀਂ ਬਣਦਾ, ਸਿਖੀ ਸਿਧਾਂਤਾਂ ਨੂੰ ਨਹੀਂ ਸਮਝ ਸਕਦਾ। ਜੇ ਸਿਖ ਅਰਦਾਸ ਕਰਨ ਦਾ ਨਿਰੰਤਰ ਸਿਖਿਆਰਥੀ ਬਣਿਆ ਰਹੇ ਤਾਂ ਵਿਸ਼ਵਾਸ ਦੇ ਫਲਸਰੂਪ ਸੁਰਤਿ ਦਾ ਝੁਕਾਓ ਚੜ੍ਹਦੀਕਲਾ ਵਾਲਾ ਬਣਿਆ ਰਹਿੰਦਾ ਹੈ। ਭਾਈ ਸਾਹਿਬ ਵੀਰ ਸਿੰਘ ਜੀ ਨੇ ਕਾਵਿ ਦੁਆਰਾ ਇਕ ਪੰਕਤੀ ਵਿਚ ਹੀ ਸਿਖੀ ਦੇ ਦਰਸ਼ਨ ਕਰਾ ਦਿਤੇ ਹਨ:-

ਸਿਖੀ ਹੈ ਬਲਵਾਨ ਕਰਨਾ ਸੁਰਤਿ ਨੂੰ
ਚੜ੍ਹਦੀ ਕਲਾ ਨਿਵਾਸ ਸਦਾ ਹੀ ਰਖਣਾ। [ਰਾਣਾ ਸੂਰਤ ਸਿੰਘ

ਪਾਠਕਾਂ ਦਾ ਇਕ ਵਿਸ਼ੇਸ਼ ਨੁਕਤੇ ਵਲ ਧਿਆਨ ਦਿਵਾਉਣਾ ਬਹੁਤ ਜਰੂਰੀ ਹੈ। ਸੰਸਾਰ ਵਿਚ ਕਈ ਮਨੁੱਖ ਅਜਿਹੇ ਵੀ ਹਨ ਜੋ ਅਰਦਾਸ ਰਾਹੀਂ ਦੂਜਿਆਂ ਦਾ ਬੁਰਾ ਚਿਤਵਦੇ ਹਨ। ਯਾਦ ਰਖੋ, ਮੰਦ-ਭਾਵਨਾ ਵਾਲੀ ਅਰਦਾਸ ਆਚਰਣਹੀਣ, ਨੀਚ-ਬ੍ਰਿਤੀ ਵਾਲੇ ਮਨੁੱਖ ਹੀ ਕਰਦੇ ਹਨ। ਇਸ ਤਰ੍ਹਾਂ ਕੇਵਲ ਉਹ ਦੁਖੀ ਹੀ ਨਹੀਂ ਹੁੰਦੇ ਸਗੋਂ ਆਪਣਾ ਜੀਵਨ-ਬੇੜਾ ਆਪਣੀ ਹੱਥੀਂ ਆਪ ਹੀ ਡੋਬ ਲੈਂਦੇ ਹਨ। ਗੁਰਬਾਣੀ ਵਿੱਚ ਅਜਿਹੀ ਭਾਵਨਾ ਬਾਰੇ ਇਉਂ ਉਲੇਖ ਉਪਲਬਧ ਹੈ:-

ਮੰਦਾ ਚਿਤਵਤ ਚਿਤਵਤ ਪਚਿਆ,
ਜਿਨਿ ਰਚਿਆ ਤਿਨਿ ਦੀਨਾ ਧਾਕੁ ॥ [ਪੰਨਾ ੮੨੫

'ਸਿੱਖਾਂ ਦੀ ਭਗਤ ਮਾਲਾ' ਵਿੱਚ ਭਾਈ ਮੰਝ ਵਾਲੀ ਸਾਖੀ ਚੋਂ ਇਹ ਅਤਿ ਸੁੰਦਰ ਸੇਧ ਮਿਲਦੀ ਹੈ:-

"ਤਾਂ ਬਚਨ ਹੋਇਆ ਕਛੁ ਮੰਗ। ਉਸਨੇ ਅਰਦਾਸ ਕੀਤੀ 'ਗਰੀਬ ਨਿਵਾਜ਼ ! ਜੋ ਕਿਛੁ ਤੁਸਾਂ ਦੇਣਾ ਹੈ ਸੋ ਦੇ ਰਹੇ ਹੋ। ਅਬ ਅਸਾਨੂ ਏਹੁ ਦਾਨ

ਉਸ ਕਮਲ ਫੁਲ ਦੀ ਨਾਭੀ ਵਿਚੋਂ ਬ੍ਰਹਮਾ ਉਤਪੰਨ ਹੋਇਆ। ਜਦੋਂ ਬ੍ਰਹਮਾ ਨੇ ਇਧਰ ਉਧਰ ਝਾਕਿਆ ਤਾਂ ਉਸ ਨੂੰ ਆਪਣੇ ਤੋਂ ਸਿਵਾ ਕੋਈ ਮਨੁੱਖ ਨਜ਼ਰ ਨਾ ਆਇਆ। ਉਸ ਨੇ ਇਹ ਸਮਝਿਆ ਕਿ ਉਹ ਆਪਣੇ ਆਪ ਤੋਂ ਪੈਦਾ ਹੋਇਆ ਹੈ, ਕਮਲ ਤੋਂ ਨਹੀਂ। ਅਕਾਸ਼ਬਾਣੀ ਹੋਈ "ਤੂੰ ਕਮਲ ਤੋਂ ਪੈਦਾ ਹੋਇਆ ਹੈਂ"। ਇਸ ਨੇ ਫਿਰ ਯਕੀਨ ਨਾ ਕੀਤਾ, ਕਮਲ ਨੂੰ ਲੱਤ ਕੱਢ ਮਾਰੀ ਅਤੇ ਆਪ ਕਮਲ ਦੀ ਨਾਲ ਵਿਚ ਧੱਸ ਗਿਆ, ਗੁੰਮ ਹੋ ਗਿਆ। ਛੱਤੀ ਯੁੱਗ ਧੁੰਧੂਕਾਰ ਰਿਹਾ। ਇਸ ਨੂੰ ਅਠਾਰਾਂ ਯੁੱਗ ਨਾਭੀ ਦੇ ਹੇਠਾਂ ਜਾਣ ਨੂੰ ਲਗੇ ਅਤੇ ਅਠਾਰਾਂ ਯੁੱਗ ਉਪਰ ਆਉਣ ਨੂੰ ਲਗੇ। ਇਸ ਨੇ ਕਈ ਪਤਾਲ ਢੂੰਢ ਮਾਰੇ ਪਰ ਪ੍ਰਭੂ ਦੀ ਰਚਨਾ ਦਾ ਅੰਤ ਨਾ ਪਾ ਸਕਿਆ। ਆਖ਼ਰ ਇਸ ਨੂੰ ਸੋਝੀ ਆਈ ਕਿ ਸ੍ਰਿਸ਼ਟੀ ਨੂੰ ਸਿਰਜਣ ਵਾਲਾ ਕਰਤਾ-ਧਰਤਾ ਕੋਈ ਹੋਰ ਹੈ ਭਾਵ ਪ੍ਰਭੂ ਹੈ। ਇਸ ਲਈ ਉਸ ਨੇ ਘੁੱਪ-ਅੰਧੇਰੇ ਵਿੱਚ ਵੇਦਨਾ-ਭਰੀ ਅਰਦਾਸ ਕੀਤੀ ਜਿਸ ਦਾ ਸਦਕਾ ਉਹ ਬਾਹਰ ਆਇਆ।

ਫਿਰ ਸੰਖਾਸੁਰ ਦੈਂਤ ਨੇ ਜਦੋਂ ਬ੍ਰਹਮੇ ਦੇ ਵੇਦ ਚੁਰਾਏ ਓਦੋਂ ਵੀ ਬ੍ਰਹਮਾ ਉਤੇ ਭਾਰੀ ਬਿਪਤਾ ਆ ਪਈ ਸੀ, ਉਸ ਵੇਲੇ ਵੀ ਇਸ ਨੇ ਕਰਤਾ ਪੁਰਖ ਜੀ ਅਗੇ ਅਰਦਾਸ ਕੀਤੀ ਸੀ। ਇਨ੍ਹਾਂ ਦੋਵਾਂ ਘਟਨਾਵਾਂ ਬਾਰੇ ਗੁਰਬਾਣੀ ਵਿਚੋਂ ਇਉਂ ਸੰਕੇਤ ਮਿਲਦਾ ਹੈ:-

ੳ) ਨਾਭਿ ਕਮਲ ਤੇ ਬ੍ਰਹਮਾ ਉਪਜੇ, ਬੇਦ ਪੜਹਿ ਮੁਖਿ ਕੰਠਿ ਸਵਾਰਿ॥
ਤਾ ਕੋ ਅੰਤੁ ਨ ਜਾਈ ਲਖਣਾ, ਆਵਤ ਜਾਤ ਰਹੇ ਗੁਬਾਰਿ ॥ [ਪੰਨਾ ੪੮੯

ਅ) ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥ [ਪੰਨਾ ੨੨੪

ਇਥੇ 'ਸਿਮਰੇ' ਤੋਂ ਭਾਵ ਅਰਦਾਸਿ ਹੈ। ਇਸੇ ਤਰ੍ਹਾਂ ਜਦੋਂ ਜੁੱਗਾਂ ਤੇ ਜੋਨੀਆਂ ਨੇ ਸਾਕਾਰ ਰੂਪ ਧਾਰਿਆ ਤਾਂ ਅਨੇਕ ਪ੍ਰਕਾਰ ਦੀਆਂ ਕਾਮਨਾਵਾਂ ਤੇ ਭਾਵਨਾਵਾਂ ਨੇ ਵੀ ਜਨਮ ਲਿਆ, ਭਾਵ ਹੋਂਦ ਵਿਚ ਆਈਆਂ। ਮਨੁੱਖ ਭਾਵੇਂ ਕਿਤਨੀ ਬਾਹਰਮੁਖੀ ਗਰਜਵੀਂ ਆਵਾਜ਼ ਵਿਚ ਅਰਦਾਸ ਕਰਦਾ ਰਹੇ ਪਰ ਓਹ ਬੋਲ ਉਥੇ ਨਹੀਂ ਪਹੁੰਚ ਸਕਦੇ। ਹਾਂ, ਹਿਰਦੇ ਦੀ ਬਿਹਬਲਤਾ ਵਾਇਰਲੈਸ ਦਾ ਰੂਪ ਧਾਰ ਕੇ ਸਾਈਆਂ ਜੀਉ ਦੇ ਦਰਬਾਰ ਵਿਚ ਜਾ ਅਪੜਦੀ ਹੈ। ਜੀਵ ਜਦੋਂ ਮਾਤ-ਗਰਭ ਦੀ ਜਠਰ-ਅਗਨੀ ਵਿਚ ਵਿਰਲਾਪ ਕਰ ਰਿਹਾ ਸੀ, ਇਸ ਦਾ ਮੂੰਹ ਹੇਠਾਂ ਤੇ ਪੈਰ ਉਪਰ ਸਨ। ਇਸ ਅਰਦਾਸ ਦਾ ਵਰਣਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਰਾਗ ਅੰਦਰ ਇਸ ਪ੍ਰਕਾਰ ਕੀਤਾ ਹੈ :-

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ, ਹੁਕਮਿ ਪਾਇਆ ਗਰਭਾਸਿ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ, ਖਸਮ ਸੇਤੀ ਅਰਦਾਸਿ*॥

---

*ਗੁਰਬਾਣੀ ਵਿਚ ਅਰਦਾਸ ਸ਼ਬਦ ਦਾ ਮੂਲ ਸਰੂਪ 'ਅਰਦਾਸਿ' ਹੈ, ਸਦਾ ਚੇਤੇ ਰਖੋ ਜੀ।

ਖਸਮ ਸੇਤੀ ਅਰਦਾਸਿ ਵਖਾਣੈ ਉਰਧਿ ਧਿਆਨਿ ਲਿਵਲਾਗਾ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਹੁੜਿ ਜਾਸੀ ਨਾਗਾ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥

[ਪੰਨਾ ੭੪-੭੫

ਸੋ, ਗਰਭ ਦੇ ਘੁੱਪ ਹਨੇਰੇ ਵਿਚੋਂ ਬਾਹਰ ਨਿਕਲਣ ਲਈ ਲਿਵ, ਧਿਆਨ, ਤਰਲਾ ਅਤੇ ਵਿਰਲਾਪ, ਅਰਦਾਸ ਦੇ ਇਹ ਚਾਰ ਅੰਗ ਜੀਵ ਦੇ ਸਹਾਇਕ ਹੁੰਦੇ ਹਨ। ਸਹੀ ਅਰਥਾਂ ਵਿਚ ਅਰਦਾਸ ਮਾਨਵੀ ਉਮੰਗਾਂ ਅਤੇ ਆਤਮਿਕ ਰੰਗਾਂ ਦਾ ਸੁੰਦਰ ਜੋੜ-ਮੇਲ ਹੁੰਦਾ ਹੈ। ਮਾਇਆਧਾਰੀ ਮਨੁੱਖ ਅਤੇ ਨਾਮ ਜਪਣ ਵਾਲੇ ਜਗਿਆਸੂਆਂ ਦੀ ਅਰਦਾਸ ਦਾ ਸੰਕਲਪ ਵਖੋ ਵੱਖਰਾ ਹੁੰਦਾ ਹੈ, ਜਿਵੇਂ ਭਗਤ ਕਬੀਰ ਜੀ ਨੇ 'ਨ੍ਰਿਪ-ਨਾਰੀ' ਅਤੇ 'ਹਰਿ ਚੇਰੀ' ਦਾ ਪ੍ਰਮਾਣ ਸਾਡੇ ਸਾਹਮਣੇ ਰਖ ਕੇ ਜੀਵਨ ਸੇਧ ਤੋਂ ਇਉਂ ਜਾਣੂੰ ਕਰਾਇਆ ਹੈ:-

ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕੋ ਮਾਨ॥
ਓਹੁ ਮਾਂਗ ਸਵਾਰੈ ਬਿਖੈ ਕਉ, ਓਹੁ ਸਿਮਰੈ ਹਰਿ ਨਾਮੁ॥ [ਪੰਨਾ ੧੩੭੩

ਆਮ ਲੋਕਾਂ ਵਿਚ ਇਸ ਗਲ ਦੀ ਚਰਚਾ ਚਲਦੀ ਰਹਿੰਦੀ ਹੈ ਕਿ ਚੋਰ, ਡਾਕੂ ਅਤੇ ਕਾਤਲ ਭੀ ਆਪਣੇ ਕਿੱਤੇ ਵਿਚੋਂ ਸਫਲ ਹੋਣ ਲਈ ਆਪਣੇ ਪੀਰਾਂ ਫ਼ਕੀਰਾਂ ਅਗੇ ਮਿੰਨਤਾ ਤਰਲੇ ਕਰਦੇ ਹਨ। ਸਿੱਖ ਅਤੇ ਸੰਤ-ਸਾਧ ਲੋਕ ਵੀ ਆਪਣੇ ਸ਼ੁੱਭ ਮਨੋਰਥਾਂ ਦੀ ਪੂਰਤੀ ਲਈ ਅਰਦਾਸ ਕਰਦੇ ਹਨ। ਬਲਹੀਨ ਅਤੇ ਸੂਰਮੇ ਸਾਰੇ ਹੀ ਅਰਦਾਸ ਦਾ ਆਸਰਾ ਲੈਂਦੇ ਹਨ, ਪਰ ਨਾਲ ਹੀ ਪ੍ਰਸ਼ਨ ਪੈਦਾ ਹੁੰਦਾ ਹੈ ਕੀ ਇਨ੍ਹਾਂ ਸਾਰਿਆਂ ਦੀਆਂ ਕੀਤੀਆਂ ਅਰਦਾਸਾਂ ਪ੍ਰਭੂ ਦੇ ਦਰ ਉਤੇ ਪਰਵਾਨ ਹੋ ਜਾਂਦੀਆਂ ਹਨ? ਗੁਰਬਾਣੀ ਦੀ ਕਸਵਟੀ ਤੇ ਪਰਖਿਆਂ ਇਹ ਸਚਾਈ ਪ੍ਰਗਟ ਹੁੰਦੀ ਹੈ:-

ਜੇਹਾ ਸਤਗੁਰੁ ਕਰਿ ਜਾਣਿਆ, ਤੇਹੋ ਜੇਹਾ ਸੁਖੁ ਹੋਇ ॥ [ਪੰਨਾ ੩੦

ਪ੍ਰਚਲਤ ਭਾਵਨਾਵਾਂ ਅਤੇ ਗੁਰੂ ਸਾਹਿਬ ਦੇ ਸਪਸ਼ਟੀਕਰਣ ਵਿਚ ਵੱਡਾ ਅੰਤਰ ਹੈ। ਇਸ ਵਿੱਚ ਸ਼ੱਕ ਨਹੀਂ ਕਿ ਪ੍ਰਭੂ ਦੇ ਦਰ ਉਤੇ ਜੇ ਦੁਖੀਏ ਮਨੁੱਖ ਦੀ ਅਰਦਾਸ ਸੁਣੀ ਜਾਂਦੀ ਹੈ ਤਾਂ ਸੁਖੀਏ ਦੀ ਅਰਦਾਸ ਵੀ ਸਫਲ ਹੋਂਦੀ ਹੈ। ਪ੍ਰੰਤੂ ਮਾੜੇ ਕਰਮ ਕਰਨ ਲਈ ਕੀਤੀ ਅਰਦਾਸ ਬਾਰੇ ਇਉਂ ਸੋਚਣਾ ਸਮਝਣਾ ਕਿ ਉਹ ਪ੍ਰਭੂ ਦੇ ਦਰਬਾਰ ਵਿੱਚ ਪਰਵਾਨ ਹੋ ਜਾਵੇਗੀ, ਠੀਕ ਨਹੀਂ ਹੈ। ਜੇ ਉਹ ਪ੍ਰਭੂ ਪੱਕੇ ਚੋਰਾਂ ਅਤੇ ਕਾਤਲਾਂ ਦੀਆਂ ਮਲੀਨ ਇਛਾਵਾਂ ਨਾਲ ਭਰੀਆਂ ਅਰਦਾਸਾਂ ਸੁਣ ਲਵੇ ਤਾਂ ਫਿਰ ਉਨ੍ਹਾਂ ਨੂੰ ਉਮਰ ਭਰ ਕੈਦ ਜਾਂ ਫਾਂਸੀ ਦੀ ਸਜ਼ਾਅ ਹੀ ਕਿਉਂ ਭੁਗਤਣੀ ਪਵੇ?

ਦਸਮੇਸ਼ ਪਿਤਾ ਜੀ ਦੇ ਹੇਠ ਲਿਖੇ ਵਾਕ ਤੋਂ ਸਾਨੂੰ ਇਹ ਅਗਵਾਈ ਮਿਲਦੀ ਹੈ ਕਿ ਨਿਮਾਣਿਆ ਨਿਤਾਣਿਆਂ ਨਿਆਸਰਿਆਂ ਭਾਵ ਬਲਹੀਣਾਂ ਦੀ ਅਰਦਾਸ

ਪ੍ਰਭੂ ਦੇ ਦਰਬਾਰ ਵਿਚ ਰਾਜਿਆਂ ਮਹਾਂਰਾਜਿਆਂ ਨਾਲੋਂ ਵੀ ਪਹਿਲਾਂ ਪਹੁੰਚਦੀ ਹੈ:-

"ਹਾਥੀ ਕੀ ਪੁਕਾਰ ਪਲ ਪਾਛੈ ਪਹੁਚਤ ਤਾਹਿ
ਚੀਟੀ ਕੀ ਚਿੰਘਾਰ ਪਹਿਲੇ ਹੀ ਸੁਨੀਅਤੁ ਹੈ"

ਅਰਦਾਸ ਦਾ ਮੂਲ ਸੰਕਲਪ ਅਧਿਆਤਮਿਕ ਹੈ ਜਿਸ ਵਿਚ ਪਰਾਇਆ ਬੁਰਾ ਮੰਗਣ ਵਾਲੀ ਭਾਵਨਾ ਲਈ ਕੋਈ ਥਾਂ ਨਹੀਂ ਹੈ:-

1. ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥ [ਪੰਨਾ ੩੮੬

2. ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ॥.... [ਪੰਨਾ ੧੧੫੨

ਸਾਖੀ ਸਾਹਿਤ ਚੋਂ ਅਰਦਾਸ ਦੇ ਇਕ ਪ੍ਰਸ਼ਨ ਦੇ ਉਤਰ ਦੀ ਵਿਆਖਿਆ ਬਾਰੇ ਜੋ ਗਿਆਨ ਪ੍ਰਾਪਤ ਹੁੰਦਾ ਹੈ, ਓਹ ਕਮਾਲ ਹੈ:-

ਪ੍ਰਸ਼ਨ:"ਤਬ ਅਰਦਾਸੀਏ ਸਿਖ ਗੁਰੂ ਜੀ ਕੇ ਸਨਮੁਖ ਹਾਥ ਜੋੜਿ ਕਰ ਐਸੀਆਂ ਅਰਦਾਸਾਂ ਕਰਹਿ ਜੋ ਸਚੇ ਪਾਤਸ਼ਾਹ ਸਿਖ ਬਸਤਰ ਸ਼ਸਤਰ ਲਿਆਏ ਹਹਿ। ਸਿਖਾਂ ਉਪਰ ਝਾਕੀ ਹੋਇ, ਸਿਖਾਂ ਦੇ ਕਾਰਜ ਸੰਪੂਰਨ ਕਰਨੇ। ਸਿਖਾਂ ਕੋ ਗੁਰੂ ਚਿਤ ਆਵੈ। ਇਹ ਬਾਤਾਂ ਇਕ ਪੀਰ ਸਾਰਾ ਦਿਨੁ ਸੁਨਤਾ ਰਹਿਆ। ਫੇਰਿ ਗੁਰੂ ਜੀ ਸਾਥਿ ਇਹ ਪ੍ਰਸ਼ਨ ਕੀਆ। ਜੋ ਗੁਰੂ ਜੀ ਹਮਾਰੈ ਲਿਖੇ ਮਹਿ ਸਾਹਿਬ ਲੋਕਾਂ ਕਹਿਆ ਹੈ, ਜੋ ਕਿਛੁ ਤਕਦੀਰ ਪਰਵਦਗਾਰ ਕੀ ਵਿਚ ਹੋਆ ਹੈ ਸੋ ਹੋਇ ਚੁਕਾ ਹੈ। ਅਬ ਅਉਰ ਕਛ ਹੋਤਾ ਜਬ ਕਛ ਆਗੇ ਭੁਲ ਕਰਿ ਕੀਆ ਹੋਇ। ਤਬ ਕਛੁ ਅਵਰ ਹੋਇ। ਕਿਉ ਆਗੈ ਤਉ ਭੁਲ ਕਰਕੇ ਕਛ ਨਹੀਂ ਕੀਆ। ਤਾਂ ਤੇ ਅਬ ਅਉਰ ਕਛੁ ਨਹੀਂ ਹੋਤਾ। ਸੋ ਇਹ ਸਿਖ ਜਉ ਤੁਮਾਰੇ ਪਾਸ ਅਰਦਾਸਾਂ ਕਰਤੇ ਹਹਿ, ਜੋ ਖੁਸ਼ੀ ਕਰੀਏ ਸਿਖਹੁ ਕੇ ਕਾਰਜ ਸੰਪੂਰਨ ਕਰੀਅਹਿ। ਅਬ ਅਉਰ ਤਉ ਕਛੁ ਨਹੀ ਹੋਤਾ। ਇਹ ਅਰਦਾਸਾਂ ਕਾਹੇ ਕਉ ਕਰਤੇ ਹਹਿ"

ਇਸ ਦਾ ਉਤਰ ਗੁਰੂ ਬਾਬਾ ਜੀ ਨੇ ਇਉਂ ਦਿਤਾ:-

ਉਤਰ : "ਜਬ ਇਹ ਮਾਨੁਖ ਮੁਰਸ਼ਦ ਕੇ ਆਗੇ ਅਧੀਨ ਜਾਇ ਹੋਵੇਗਾ। ਬਹੁਤ ਸੇਵਾ ਭਾਉ ਕਰੇਗਾ। ਤਬ ਇਸ ਕਾ ਅਪੂਠਾ ਲੇਖ ਸੀਧਾ ਹੋਇ ਜਾਇਗਾ। ਅਰ ਸਭ ਮੁਸ਼ਕਲ ਇਸਕੇ ਆਸਾਨ ਹੋ ਜਾਹਿਗੇ ਤਾਂ ਤੇ ਜੁ ਕਛੁ ਅਬ ਹੋਤਾ ਹੈ ਸੋ ਉਸ ਪਰਵਦਿਗਾਰ ਕੀ ਤਕਦੀਰ ਅਨੁਸਾਰ ਹੋਤਾ ਹੈ। ਇਤਰ ਨਹੀਂ ਹੋਤਾ। ਤਾਂ ਤੇ ਤੁਮਾਰੇ ਲਿਖੇ ਮਹਿ ਜੋ ਸਾਹਿਬ ਲੋਕਾਂ ਕਹਿਆ, ਸੋ ਪੂਰਾ ਕਹਿਆ, ਘਟਿ ਵਧਿ ਨਹੀਂ ਕਹਿਆ। ਤਬ ਇਹ ਉਤਰ ਸੁਨਿ ਕਰਿ ਪੀਰ ਪ੍ਰਸੰਨ ਹੋਆ।"

(ਪਰਚੀਆਂ ਸੇਵਾ ਦਾਸ ਪੰਨਾ ੧੧੦-੧੧)

ਸੋ, ਅਰਦਾਸ ਦਾ ਪਹਿਲਾ ਅੰਗ ਗੁਰੂ ਪ੍ਰਤੀ ਅਧੀਨਤਾ ਤੇ ਦੀਨਤਾ ਦਰਸਾਉਣਾ, ਗੁਰ- ਸੇਵਾ ਕਮਾਉਣਾ ਅਤੇ ਗੁਰੂ ਦੇ ਭਾਣੇ ਨੂੰ ਅਪਨਾਉਣਾ ਹੈ। ਗੁਰੂ ਦੀ ਆਗਿਆ ਵਿੱਚ ਭਾਵਨਾ ਸਹਿਤ ਲੀਨ ਹੋਣਾ ਹੀ ਸਹੀ ਅਰਥਾਂ ਵਿੱਚ ਸਿੱਖ ਦੀ ਪਰਬੀਨਤਾ ਹੈ।

# ਅਰਦਾਸ - ਵਿਧੀ ਵਿਧਾਨ

ਤਿਸੁ ਆਗੈ ਅਰਦਾਸਿ ਕਰਿ, ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮੁ ਕਾ, ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ, ਅੰਤੁ ਨ ਪਾਰਾਵਾਰੁ ॥ [ਪੰਨਾ ੪੯

## *ਅਰਦਾਸ ਕਿਸ ਅੱਗੇ ਕਰਨੀ ਹੈ?*

ਭਾਵੇਂ ਹਰੇਕ ਧਰਮ ਵਿੱਚ ਪ੍ਰਾਰਥਨਾ, ਬੇਨਤੀ ਆਪਣੇ ਇਸ਼ਟ ਦੇਵ ਅਗੇ ਕਰਨ ਦੀ ਮਰਯਾਦਾ ਹੈ ਪਰੰਤੂ ਹਿੰਦੂਆਂ, ਮੁਸਲਮਾਨਾਂ ਅਤੇ ਈਸਾਈਆਂ ਆਦਿ ਪਾਸ ਸਿੱਖ ਧਰਮ ਵਰਗੀ ਪ੍ਰਮਾਣੀਕ ਅਰਦਾਸ ਵਰਗਾ ਇਕ ਸਰੂਪ ਨਹੀਂ ਹੈ। ਜੇ ਅਰਦਾਸ ਬਾਰੇ ਘੋਖ, ਪੜਤਾਲ ਕਰੀਏ ਤਾਂ ਇਹ ਭੇਦ ਪ੍ਰਗਟ ਹੁੰਦਾ ਹੈ ਕਿ ਮਨੁੱਖ ਚੰਚਲ ਬ੍ਰਿਤੀ ਹੋਣ ਕਾਰਨ ਹਰ ਵੇਲੇ ਬੇ-ਸਬਰਾ ਹੋਇਆ ਫਿਰਦਾ ਹੈ। ਕਦੇ ਇਕ ਦੁਆਰੇ ਤੇ, ਕਦੇ ਦੂਜੇ ਦੁਆਰੇ ਤੇ, ਗਲ ਕੀ ਜੀਵ ਦੀ ਬ੍ਰਿਤੀ ਦਰ ਦਰ ਤੇ ਭਟਕਣ ਵਾਲੀ ਬਣ ਚੁਕੀ ਹੈ। ਫਿਰ, ਹਰੇਕ ਮਨੁੱਖ ਦੇ ਮੰਗਣ ਦਾ ਮਿਆਰ ਵੀ ਵਖੋ ਵੱਖਰਾ ਹੈ। ਕਈ ਮਨੁੱਖ, ਦੂਜੇ ਮਨੁੱਖ ਕੋਲੋਂ ਮੰਗਦੇ ਹਨ, ਕਈ ਦੇਵੀ ਦੇਵਤਿਆਂ ਜਾਂ ਮੂਰਤੀਆਂ ਅਗੇ ਝੋਲੀ ਅੱਡੀ ਰਖਦੇ ਹਨ, ਕਈ ਪੀਰਾਂ ਫ਼ਕੀਰਾਂ ਦੀਆਂ ਖ਼ਾਨਗਾਹਵਾਂ ਤੇ ਨਕ ਰਗੜਦੇ ਰਹਿੰਦੇ ਹਨ। ਬਹੁਤੇ ਮਨੁੱਖਾਂ ਨੂੰ ਸਹੀ ਅਰਥਾਂ ਵਿੱਚ ਗਿਆਨ ਹੀ ਨਹੀਂ ਕਿ ਅਰਦਾਸ ਕਿਸ ਅਗੇ ਤੇ ਕਿਵੇਂ ਕਰਨੀ ਹੈ? ਅਜਿਹੀ ਧਾਰਨਾ ਵਾਹਿਗੁਰੂ ਜੀ ਤੋਂ ਬੇਮੁਖਤਾ ਦੀ ਪ੍ਰਤੀਕ ਹੈ। ਗੁਰਬਾਣੀ ਹਰ ਪ੍ਰਾਣੀ ਮਾਤਰ ਨੂੰ ਕੇਵਲ ਗੁਰ-ਕਰਤਾਰ ਅੱਗੇ ਅਰਦਾਸ ਕਰਨ ਦੀ ਪ੍ਰੇਰਨਾ ਦੇਂਦੀ ਹੈ ਅਤੇ ਹੋਰ ਕਿਸੇ ਪਾਸੋਂ ਮੰਗਣ ਤੋਂ ਵਰਜਦੀ ਹੈ, ਜਿਵੇਂ ਕਿ ਆਦੇਸ਼ ਹੈ:-

ੳ) ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ॥
ਸਤਿਗੁਰੁ ਅਪਣਾ ਸੇਵਿ ਸਭ ਫਲ ਪਾਇਆ ॥ [ਪੰਨਾ ੫੧੭

ਅ) ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥
ਹਰਿ ਇਕੋ ਦਾਤਾ ਮੰਗੀਐ ਮਨਚਿੰਦਿਆ ਪਾਈਐ ॥
ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ ॥ [ਪੰਨਾ ੫੯੦

ੲ) ਜੋ ਜੀਆ ਕੀ ਵੇਦਨ ਜਾਣੈ॥ ਤਿਸੁ ਸਾਹਿਬ ਕੈ ਹਉ ਕੁਰਬਾਣੈ॥
ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ ॥
[ਪੰਨਾ ੧੦੭੦

ਜਦੋਂ ਤਕ ਜੀਵ ਦੀ ਦ੍ਰਿਸ਼ਟੀ "ਮਾਗਉ ਕਾਹੇ ਰੰਕੁ ਸਭ ਦੇਖਉ, ਤੁਮ੍ਹੀ ਤੇ ਮੇਰੋ ਨਿਸਤਾਰ॥" (ਪੰਨਾ ੮੫੬) ਅਥਵਾ "ਹਉ ਮਾਗਉ ਆਨੁ ਲਜਾਵਉ"

(ਪੰਨਾ ੪੦੧) ਵਾਲੀ ਨਹੀਂ ਬਣਦੀ ਉਦੋਂ ਤਕ ਇਸ ਦੀ ਅਰਦਾਸ ਅਧੂਰੀ ਹੀ ਰਹਿੰਦੀ ਹੈ। ਅਰਦਾਸੀਏ ਨੂੰ ਕੇਵਲ ਇਕੋ ਦਾਤਾ ਅਤੇ ਬਾਕੀ ਸਭ ਮੰਗਤੇ ਦਿਸਣ। ਭਾਵ ਜਦੋਂ ਤਕ "ਏਕੁ ਦਾਤਾਰੁ ਸਗਲ ਹੈ ਜਾਚਿਕ, ਦੂਸਰ ਕੈ ਪਹਿ ਜਾਵਉ" (ਪੰਨਾ ੪੦੧) ਵਾਲੀ ਬ੍ਰਿਤੀ ਨਹੀਂ ਬਣਦੀ, ਓਦੋਂ ਤਕ ਇਸ ਦੀ ਝਾਕ ਮਾਤਾ ਪਿਤਾ, ਅਤੇ ਹੋਰ ਸਾਕ-ਸਨਬੰਧੀਆਂ, ਮਾਇਆ-ਧਾਰੀ ਮਿਤਰਾਂ ਅਗੇ ਲੋੜਾਂ ਪੂਰੀਆਂ ਕਰਨ ਬਾਰੇ ਲਿਲਕੜੀਆਂ ਲੈਣ ਤੋਂ ਪਿਛੇ ਨਹੀਂ ਹਟ ਸਕਦੀ। ਹੋਛੀ ਮਤਿ ਵਾਲਾ ਜੀਵ ਜਦੋਂ ਅਉਖੀ ਘੜੀ ਸਮੇਂ ਆਪਣੇ ਪਾਤਿਸ਼ਾਹ ਜੀ ਦੀ ਓਟ ਆਸਰਾ ਛਡ ਦਿੰਦਾ ਹੈ ਫਿਰ ਪੀਰਾਂ ਫ਼ਕੀਰਾਂ, ਪੰਡਤਾਂ, ਅਖੌਤੀ ਸਾਧਾਂ ਦੇ ਡੇਰਿਆਂ, ਮੜ੍ਹੀਆਂ ਮਸਾਣਾਂ ਤੇ ਨਕ ਰਗੜਨ ਲਗ ਜਾਂਦਾ ਹੈ। ਸੰਕਲਪਾਂ ਤੇ ਵਿਕਲਪਾਂ ਵਿਚ ਘਿਰਿਆ ਹੋਇਆ ਮਨੁੱਖ ਜਦ ਆਪਣਾ ਵਿਸ਼ਵਾਸ ਹੀ ਗੁਆ ਬੈਠਦਾ ਹੈ ਤਾਂ ਇਸ ਦੀ ਮਤਿ ਪੂਰੀ ਤਰ੍ਹਾਂ ਮਾਰੀ ਜਾਂਦੀ ਹੈ। ਇਸ ਲਈ, ਗੁਰਬਾਣੀ ਜਗਿਆਸੂ ਦੀ ਇਉਂ ਅਗਵਾਈ ਕਰਦੀ ਹੈ:-

ਜੇ ਅਪਨੀ ਬਿਰਥਾ ਕਹਹੁ ਅਵਰਾ ਪਹਿ,
ਤਾ ਆਗੈ ਅਪਨੀ ਬਿਰਥਾ ਬਹੁ ਬਹੁਤੁ ਕਢਾਸਾ॥
ਅਪਨੀ ਬਿਰਥਾ ਕਹਹੁ ਹਰਿ ਅਪੁਨੇ ਸੁਆਮੀ ਪਹਿ,
ਜੋ ਤੁਮ੍ਰੇ ਦੂਖ ਤਤਕਾਲ ਕਟਾਸਾ ॥
ਸੋ ਐਸਾ ਪ੍ਰਭੁ ਛੋਡਿ ਅਪਨੀ ਬਿਰਥਾ ਅਵਰਾ ਪਹਿ ਕਹੀਐ,
ਅਵਰਾ ਪਹਿ ਕਹਿ ਮਨ ਲਾਜ ਮਰਾਸਾ ॥ [ਪੰਨਾ ੮੬੦

ਜਿਥੇ ਜਿਤਨੀ ਵੱਧ ਅਵਿਦਿਆ ਹੈ, ਉਥੇ ਉਤਨੀ ਵਧ ਜੜ੍ਹਤਾ ਹੈ। ਵਿਦਿਆ ਦਾ ਭਾਵ ਕੋਈ ਬੋਲੀ ਸਿਖਣੀ ਜਾਂ ਕਿਸੇ ਭਾਸ਼ਾ ਤੋਂ ਜਾਣੂੰ ਹੋਣਾ ਨਹੀਂ, ਸਗੋਂ ਆਪਣੇ ਧਰਮ ਵਿਚ ਇਕ ਤਰ੍ਹਾਂ ਵਿਚ ਦ੍ਰਿੜ੍ਹ ਹੋਣਾ ਹੈ- "ਜੋ ਗੁਰ ਕਹੈ ਸੋਈ ਭਲ ਮਾਨਹੁ. . . ." ਦਾ ਅਨੁਆਈ ਬਣਨਾ ਹੈ। ਪੁਰਾਤਨ ਸਿਖ ਪੜ੍ਹੇ ਹੋਏ ਘਟ ਪਰ ਗੁੜੇ ਹੋਏ ਜ਼ਿਆਦਾ ਸਨ ਜਦੋਂ ਕਿ ਵਰਤਮਾਨ ਵਿਦਿਅਕ ਯੁਗ ਵਿਚ ਸਭ ਕੁਝ ਇਸ ਦੇ ਉਲਟ ਹੈ। ਵਿਦਿਆ, ਜੀਵਨ ਮਾਰਗ ਦਾ ਆਦਰਸ਼ ਉਚਾ ਕਰਨਾ ਸਮਝਾ ਸਕਦੀ ਹੈ ਪਰ ਟੁਰਨਾ ਪੈਰਾਂ ਦਾ ਕੰਮ ਹੈ, ਅੱਖਾਂ ਦਾ ਕੰਮ ਨਹੀਂ ਹੈ, ਅਖਾਂ ਰਹਨੁਮਾਈ ਕਰਦੀਆਂ ਤੇ ਮੰਨਜ਼ਲ ਦਾ ਨਿਸ਼ਾਨਾ ਬੰਨ੍ਹਣ ਵਿਚ ਸਹਾਇਤਾ ਕਰਦੀਆਂ ਹਨ।

ਸਿਖੀ ਰਹਿਤਨਾਮਿਆਂ ਅਨੁਸਾਰ ਜੀਵਨ ਢਾਲਣਾ ਤਾਂ ਇਕ ਪਾਸੇ ਰਿਹਾ, ਸਿਖ ਬਹੁਗਿਣਤੀ ਨੇ ਹੁਣ ਤਕ ਰਹਿਤਨਾਮਿਆਂ ਤੇ ਹੁਕਮਨਾਮਿਆਂ ਦੇ ਦਰਸ਼ਨ ਹੀ ਨਹੀਂ ਕੀਤੇ।

ਗੁਰੂ ਪਿਆਰਿਓ ! ਗੁਰਬਾਣੀ ਤਾਂ ਕੇਵਲ ਪ੍ਰਭੂ ਪਾਸ ਅਰਦਾਸ ਕਰਨ ਦੀ ਸਿਖਿਆ ਦਿੰਦੀ ਹੈ:-

ੳ) ਸਾਧਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ ॥

ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥ [ਪੰਨਾ ੪੪

ਅ) ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥
ਦੇਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥ [ਪੰਨਾ ੨੫੭

ੲ) ਕੋਊ ਹਰਿ ਸਮਾਨਿ ਨਹੀ ਰਾਜਾ ॥
ਏ ਭੂਪਤਿ ਸਭ ਦਿਵਸ ਚਾਰਿ ਕੇ, ਝੂਠੇ ਕਰਤ ਦਿਵਾਜਾ ॥ [ਪੰਨਾ ੮੫੬

## *ਅਰਦਾਸ ਵੇਲੇ ਧਿਆਨ*

ਗੁਰਮਤਿ ਵਿਚ ਅਰਦਾਸ ਸਮੇਂ ਕਿਸੇ ਵਿਅਕਤੀ ਦਾ ਫੋਟੋ, ਮੂਰਤੀ ਜਾਂ ਅਸਥਾਨ ਦਾ ਧਿਆਨ ਰੱਖਣ ਦੀ ਸਖ਼ਤ ਮਨਾਹੀ ਹੈ। ਕਿਸੇ ਦੇਹਧਾਰੀ ਮਨੁੱਖ ਦਾ ਧਿਆਨ ਧਰਨਾ ਤਾਂ ਇਕ ਪਾਸੇ ਰਿਹਾ, ਦਸ ਗੁਰੂ ਸਾਹਿਬਾਨ ਦੀਆਂ ਕਲਪਤ ਤਸਵੀਰਾਂ ਦਾ ਧਿਆਨ ਧਰਨਾ ਵੀ ਵਿਵਰਜਤ ਹੈ। ਜਿਵੇਂ ਸਿਮਰਨ ਸਮੇਂ ਕੇਵਲ ਇਕ ਨਿਰੰਕਾਰ ਦਾ ਧਿਆਨ ਧਰਿਆ ਜਾਂਦਾ ਹੈ ਉਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਅਰਦਾਸ ਸਮੇਂ ਸਿੱਖ ਦਾ ਇਹ ਕਰਤਬ ਹੈ ਕਿ ਉਹ ਕੇਵਲ ਇਕ ਕਰਤਾਰ ਦਾ ਧਿਆਨ ਧਰੇ। ਗੁਰੂ ਗ੍ਰੰਥ ਸਾਹਿਬ ਜੀ ਦੇ ਪੱਤਰਿਆਂ, ਰੁਮਾਲਿਆਂ, ਪਾਲਕੀ ਅਤੇ ਚਵਰ ਆਦਿ ਵਸਤਾਂ ਦਾ ਧਿਆਨ ਧਰਨਾ ਭੀ ਗੁਰਮਤਿ ਵਿਚ ਪ੍ਰਵਾਨਤ ਨਹੀਂ ਹੈ। ਇਸ ਬਾਰੇ ਗੁਰੂ ਜੀ ਨੇ ਸਿੱਖਾਂ ਨੂੰ ਸਪਸ਼ਟ ਆਦੇਸ਼ ਦਿਤਾ ਹੈ:-

1. ਸਤਿਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥ [ਪੰਨਾ ੧੧੨੧
2. ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ [ਪੰ. ੭੦੯
3. ਗੁਰਮੁਖ ਅਖੀਂ ਦੇਖਣਾ, ਬ੍ਰਹਮ ਧਿਆਨ ਧਰ ਆਪ ਸੁ ਆਪੇ* ॥
[ਭਾ. ਗੁ. ੬-੧੮
4. ਧਿਆਨ ਧਰੋ ਤਿਹ ਕੋ ਮਨ ਮੈ, ਜਿਹ ਕੋ ਅਮਿਤੋਜੁ
ਸਭੈ ਜਗੁ ਛਾਇਓ ॥ [ਪਾ. ੧੦
5. ਤਾਹੀ ਕੋ ਧਿਆਨ ਪ੍ਰਮਾਨੁ ਹੀਏ,
ਜੋਊ ਥਾ ਅਬ ਹੈ, ਅਰ ਆਗੈ ਉ ਹ੍ਵੈ ਹੈ ॥

ਇਥੇ ਅੱਖਰਾਂ ਦੀ ਧੁਨੀ ਦਾ ਧਿਆਨ ਨਹੀਂ ਧਰਨਾ ਭਾਵਕ ਰੂਪ ਵਿਚ ਸੁਰਤਿ ਦੁਆਰਾ ਸਾਈਂ ਅਗੇ ਅਰਦਾਸ ਕਰਨੀ ਹੈ।

---

*ਅੱਖਾਂ ਮੀਚ ਕੇ ਬਗੁਲੇ ਵਤ ਸਮਾਧੀ ਲਾਉਣੀ ਸਿਖਾਂ ਦਾ ਧਿਆਨ ਨਹੀਂ ਹੈ। ਮਨ ਦੀ ਸਥਿਤੀ ਤੋਂ ਬਿਨਾਂ ਧਿਆਨ ਲਗ ਹੀ ਨਹੀਂ ਸਕਦਾ। ਧੇਯ ਛਡ ਕੇ ਹੋਰ ਵਲ ਚਿਤ ਦਾ ਨਾ ਜਾਣਾ, ਧਿਆਨ ਦਾ ਪ੍ਰਤੀਕ ਹੈ। ਸ਼ਬਦ ਦੇ ਤਾਤ ਪਰਜ ਵਿਚ ਮਨ ਠਹਿਰਾਉਣਾ ਹੀ ਅਸਲੀ ਧਿਆਨ ਹੈ।

ਦੁਨਿਆਵੀ ਕੰਮਾਂ ਦੇ ਦਬਾਅ ਹੇਠ ਦਿਲ ਸਖਣਾ ਹੋ ਜਾਂਦਾ ਹੈ, ਇਹ ਜੀਵਨ ਵਿਚ ਸਭ ਤੋਂ ਵੱਡਾ ਘਾਟਾ ਹੈ। ਜੇ ਦਿਲ ਸਾਈਂ ਦੇ ਨੂਰ ਨਾਲ ਭਰਪੂਰ ਰਹੇ ਤਾਂ ਸਰੀਰ ਸੰਸਾਰ ਦੇ ਚੰਗੇ ਤੋਂ ਚੰਗੇ ਕੰਮ ਕਰ ਸਕਦਾ ਹੈ। ਪਰ ਸਾਰੀ ਖੇਡ 'ਧਿਆਨ' ਦੀ ਹੈ। ਗੁਰਮਤਿ ਵਿੱਚ ਕੇਵਲ ਗੁਰ-ਪਰਮੇਸ਼ਰ ਦਾ ਧਿਆਨ ਧਰਨ ਉਤੇ ਜ਼ੋਰ ਦਿੱਤਾ ਗਿਆ ਹੈ, ਜਿਸ ਦੇ ਫਲਸਰੂਪ ਅਨੁਭਵ ਹੋ ਜਾਂਦਾ ਹੈ- "ਧੁਨਿ ਮਹਿ ਧਿਆਨ ਧਿਆਨ ਮਹਿ ਜਾਨਿਆ, ਗੁਰਮੁਖਿ ਅਕਥ ਕਹਾਨੀ" (ਪੰਨਾ ੮੭੯)। ਜੇ ਮਨ ਨੀਵਾਂ ਤੇ ਮਤਿ ਉਚੀ ਹੋਵੇ ਤਾਂ ਅੰਤਰ ਆਤਮੇ ਧਿਆਨ ਦੀ ਪੂੰਜੀ ਵਿਚ ਵਾਧਾ ਹੁੰਦਾ ਹੈ। ਜਦੋਂ ਸੁਰਤਿ ਸਰੀਰ ਤੋਂ ਉਠ ਕੇ ਸਤਿਗੁਰੂ ਜੋਤਿ ਤੇ ਜਾ ਟਿਕੇ ਤਾਂ ਜੀਵ ਨੂੰ ਧਿਆਨ ਰੂਪ ਆਸਰਾ ਮਿਲਦਾ ਹੈ। ਜੇ ਹਿਰਦੇ ਅੰਦਰ ਸਾਈਂ ਦਾ ਪ੍ਰੇਮ ਹੋਵੇ ਤਾਂ ਸੁਤੇ ਹੀ ਸੁਰਤਿ ਦਾ ਚੜ੍ਹਾਉ ਹੋ ਜਾਂਦਾ ਹੈ। ਜਦੋਂ ਤਕ ਮਨ ਵਿਚ ਤੌਖਲੇ ਹਨ ਭਰਮ ਹੈ, ਈਰਖਾ ਹੈ, ਅਰਦਾਸ ਵੇਲੇ ਧਿਆਨ ਕਦੇ ਨਹੀਂ ਜੁੜੇਗਾ।

ਅਰਦਾਸ ਆਧੀ ਬਿਆਧੀ ਉਪਾਧੀ ਤਿੰਨ ਪ੍ਰਕਾਰ ਦੇ ਤਾਪਾਂ ਨੂੰ ਨਾਸ਼ ਕਰਨ ਦੇ ਸੰਕਲਪ ਨਾਲ ਕੀਤੀ ਜਾਂਦੀ ਹੈ। ਅਣਗਿਣਤ ਅਜਿਹੇ ਜਗਿਆਸੂ ਹਨ ਜੋ ਅਰਦਾਸ ਦੇ ਵਿਸ਼ੇਸ਼ ਅੰਗਾਂ ਤੋਂ ਜਾਣੂੰ ਨਹੀਂ। ਜੇ ਜਾਣੂੰ ਹਨ ਤਾਂ ਉਹ ਉਨ੍ਹਾਂ ਦੇ ਲੋੜੀਂਦੇ ਦੈਵੀ ਗੁਣਾਂ ਤੋਂ ਸਖਣੇ ਹਨ। ਗੁਰੂ ਨਾਨਕ ਦੇਵ ਜੀ ਨੇ ਸਿਖਾਂ ਨੂੰ ਅਰਦਾਸ ਕਰਨ ਦੀ ਜੋ ਉਚੀ ਸੁੱਚੀ ਜੁਗਤੀ ਦਰਸਾਈ ਹੈ ਉਸ ਨੂੰ ਧਿਆਨ ਨਾਲ ਵਿਚਾਰ ਕੇ ਹਿਰਦੇ ਵਿਚ ਧਾਰਨ ਨਾਲ ਹੀ ਜੀਵਾਤਮਾ ਦਾ ਭਲਾ ਹੋ ਸਕਦਾ ਹੈ। ਗੁਰਮਤਿ ਸਿਧਾਂਤ ਇਹ ਹੈ ਕਿ ਸਿੱਖ ਨੇ ਸਦਾ ਆਪਣੇ ਗੁਰੂ ਅਗੇ ਹੀ ਅਰਦਾਸ ਕਰਨੀ ਹੈ ਕਿਉਂਕਿ ਗੁਰੂ ਅਤੇ ਅਕਾਲ ਪੁਰਖ ਜੋਤਿ ਕਰਕੇ ਇਕ-ਮਿਕ ਹਨ:-

ਗੁਰੁਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ, ਗੁਰੁ ਡੁਬਦਾ ਲਏ ਤਰਾਇ ॥ [ਪੰਨਾ ੪੯



# ਅਰਦਾਸ ਕਰਨ ਦੀ ਜੁਗਤੀ

ਮਨੁ ਤਨੁ ਆਗੈ ਜੀਅੜਾ ਤੁਧੁ ਪਾਸਿ ॥
ਜਿਉ ਭਾਵੈ ਤਿਉ ਰਖਹੁ ਅਰਦਾਸਿ ॥ [ਪੰਨਾ ੧੩੪੫

ਮਨੁੱਖੀ ਮਨ ਦੀਆਂ ਅਨਗਿਣਤ ਮੰਗਾਂ ਹਨ, ਜਿਨ੍ਹਾਂ ਦੀ ਪੂਰਤੀ ਲਈ ਜੀਵ ਨੂੰ ਗੁਰਮਤਿ ਅਨੁਸਾਰ ਦੀਨ (ਨਿਮਾਣਾ) ਹੋ ਕੇ ਗੁਰ-ਪਰਮੇਸ਼ਰ ਜੀ ਦੇ ਚਰਨਾ ਵਿਚ ਅਰਦਾਸ ਕਰਨੀ ਬਣਦੀ ਹੈ। ਕਾਰਜਾਂ ਦੀ ਸਫਲਤਾ ਦਾ ਆਧਾਰ ਇਕਾਗਰ ਮਨ ਚਿਤ ਨਾਲ ਕੀਤੀ ਅਰਦਾਸ ਹੈ। ਇਹਨਾਂ ਨਾਲੋਂ ਵੀ ਪ੍ਰਥਮ ਅਸਥਾਨ ਗੁਰਸਿਖ ਦੀ ਰਹਿਣੀ-ਬਹਿਣੀ ਦਾ ਹੈ।

ਸਿੱਖ ਧਰਮ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਖੀ। ਜਨਮਾ ਜਨਮਾਤਰਾਂ ਤੋਂ ਪ੍ਰਭੂ ਨਾਲੋਂ ਵਿਛੜੇ ਪ੍ਰਾਣੀਆਂ ਨੂੰ ਜੀਵਨ-ਮਨੋਰਥ ਦੀ ਸੇਧ ਪਰਦਾਨ ਕਰਨ ਲਈ ਸਭ ਤੋਂ ਪਹਿਲਾਂ ਥਾਂ ਥਾਂ ਤੇ ਧਰਮਸਾਲਾਂ ਸਥਾਪਤ ਕਰਵਾਈਆਂ। ਬਾਅਦ ਵਿੱਚ 'ਚਾਰੇ ਪੈਰ ਧਰਮ ਦੇ ਚਾਰ ਵਰਨ ਇਕ ਵਰਨ ਕਰਾਇਆ' ਵਾਲੀ ਪ੍ਰਕ੍ਰਿਆ ਦਾ ਅਭਿਨੰਦਨ ਕੀਤਾ। ਅੰਮ੍ਰਿਤ ਵੇਲੇ ਨਾਮ-ਸਿਮਰਨ ਮਗਰੋਂ ਧੁਰੋਂ ਆਈ ਕਰਤਾਰੀ ਬਾਣੀ ਦਾ ਪਾਠ, ਸ਼ਬਦ-ਕੀਰਤਨ ਸਤਿਸੰਗਤ ਅਤੇ ਗੁਰਬਾਣੀ ਵੀਚਾਰ ਨੂੰ ਗੁਰਮਤਿ-ਪ੍ਰਚਾਰ ਦਾ ਸਾਧਨ ਬਣਾਇਆ।

'ਸਬਦੁ ਗੁਰੂ ਸੁਰਤਿ ਧੁਨ ਚੇਲਾ' ਨਾਲ ਲੋਕਾਂ ਦੀ ਜੀਵਨ-ਸਾਂਝ ਬਣਾਉਣ ਲਈ 'ਕਾਚੀ ਮਟੁਕੀ ਬਿਨਸਿ ਬਿਨਾਸਾ' ਦੀ ਸਿਖਿਆ ਦਿਤੀ। ਨਾਮ ਜਪਣ, ਧਰਮ ਦੀ ਕ੍ਰਿਤ ਕਰਨ ਤੇ ਵੰਡ ਛਕਣ ਵਾਲਾ ਉਪਦੇਸ਼ ਚਾਰ ਮਹਲਾਂ ਤਕ ਨਿਰੰਤਰ ਜਾਰੀ ਰਹਿਆ। ਪੰਜਵੇਂ ਮਹਲ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਚ 'ਆਦਿ ਗ੍ਰੰਥ' ਦਾ ਪ੍ਰਕਾਸ਼ ਕੀਤਾ, ਜਿਥੋਂ ਗੁਰਮਤਿ-ਮਰਯਾਦਾ ਦਾ ਮੁੱਢ ਹੋਂਦ ਵਿੱਚ ਆਇਆ। ਸਿਖ ਸੰਗਤਾਂ ਨੂੰ ਨਿਸਚੇ ਕਰਵਾਇਆ ਕਿ:-

ਤੀਨੇ ਤਾਪ ਨਿਵਾਰਣ ਹਾਰਾ, ਦੁਖਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ,
ਜਾ ਕੀ ਪ੍ਰਭ ਆਗੈ ਅਰਦਾਸਿ॥੧॥ [ਪੰਨਾ ੭੧੪

ਮੁਹੱਸਨ ਫ਼ਾਨੀ ਨੇ ਲਿਖਿਆ ਹੈ ਕਿ ਜਦ ਕਿਸੇ ਸਿਖ ਨੂੰ ਕਿਸੇ ਇਛਾ-ਪੂਰਤੀ ਦੀ ਲੋੜ ਹੁੰਦੀ ਸੀ, ਉਹ ਗੁਰੂ ਦਰਬਾਰ ਵਿਚ ਹਾਜ਼ਰ ਹੋ ਕੇ ਸੰਗਤ ਪਾਸੋਂ ਅਰਦਾਸ ਕਰਾਉਂਦਾ ਸੀ। ਹਾਂ, ਉਸ ਸਮੇਂ ਕਿਸੇ ਨਾਮ-ਰਸੀਏ,

ਚੰਗੇ ਜੀਵਨ ਵਾਲੇ ਬਜ਼ੁਰਗ ਵਿਅਕਤੀ ਤੋਂ ਅਰਦਾਸ ਕਰਾਉਣ ਦਾ ਵੀ ਰਿਵਾਜ ਸੀ। ਦਸਵੇਂ ਪਾਤਿਸ਼ਾਹ ਤਕ, ਇਹੋ ਮਰਯਾਦਾ ਕਾਇਮ ਰਹੀ। ਪਰ ਜਦੋਂ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਖ਼ਾਲਸੇ ਦੀ ਸਾਜਨਾ ਕੀਤੀ ਗਈ ਤਾਂ ਪੰਜਾਂ ਪਿਆਰਿਆਂ ਨੂੰ 'ਗੁਰੂ ਸਰੂਪ ਪਦਵੀ' ਵਾਲਾ ਅਸਥਾਨ ਬਖ਼ਸ਼ਿਸ਼ ਕੀਤਾ। ਇਤਿਹਾਸ ਵਿਚ ਇਹ ਵੀ ਜ਼ਿਕਰ ਮਿਲਦਾ ਹੈ ਕਿ ਜਦ ਬਾਬਾ ਬੰਦਾ ਬਹਾਦਰ (ਗੁਰਬਖ਼ਸ਼ ਸਿੰਘ) ਨੂੰ ਪੰਜਾਬ ਵਲ ਭੇਜਿਆ ਤਾਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਨੂੰ ਵਿਸ਼ੇਸ਼ ਹੁਕਮ ਕੀਤਾ 'ਜਦ ਕੋਈ ਭੀੜ ਬਣੇ, ਕੰਮ ਅਟਕ ਜਾਏ, ਤਾਂ ਪੰਜਾਂ ਸਿੰਘਾਂ ਨੂੰ ਨਾਲ ਲੈ ਕੇ ਅਰਦਾਸ ਕਰਨੀ'। ਉਸ ਸਮੇਂ ਗੁਰਬਾਣੀ ਦੀ ਓਟ ਲੈ ਕੇ ਸਤਿਗੁਰਾਂ ਦੇ ਸਨਮੁਖ ਅਰਦਾਸ ਕੀਤੀ ਜਾਂਦੀ ਸੀ।

ਦਸਮੇਸ਼ ਪਿਤਾ ਜੀ ਨੇ 'ਵਾਰ ਸ੍ਰੀ ਭਗਉਤੀ ਜੀ ਕੀ' ਰਚਨਾ ਦੀ ਪਹਿਲੀ ਪਉੜੀ ਦਾ ਅਰਦਾਸ ਦੇ ਰੂਪ ਵਿਚ ਅਭਿਨੰਦਨ ਕੀਤਾ। ਦੀਵਾਨ ਦੀ ਅਰੰਭਤਾ ਤੇ ਸਮਾਪਤੀ ਅਰਦਾਸ ਨਾਲ ਹੋਣ ਦੀ ਮਰਯਾਦਾ ਹੋਂਦ ਵਿਚ ਆਈ। ਦੁਖ ਸੁਖ ਸਮੇਂ ਅਰਦਾਸ ਕਰਨੀ ਮਾਨੋ ਜੀਵਨ ਦਾ ਇਕ ਅਨਿਖੜ ਅੰਗ ਹੀ ਬਣ ਗਿਆ ਜੋ ਹੁਣ ਤਕ ਕਾਇਮ ਹੈ।

ਅਰਦਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਖੜੇ ਹੋ ਕੇ, ਦੋਵੇਂ ਹਥ ਜੋੜ ਕੇ ਆਰੰਭ ਕੀਤੀ ਜਾਂਦੀ ਹੈ। ਸਾਰੀ ਸੰਗਤ ਗੁਰੂ ਹਜ਼ੂਰੀ ਵਿਚ ਹਥ ਜੋੜ ਕੇ ਖੜੀ ਹੁੰਦੀ ਹੈ। ਇਕ ਅਰਦਾਸੀਆ ਸਿਖ ਸਮੂਹ ਸੰਗਤ ਵਲੋਂ ਅਰਦਾਸ਼ ਕਰਦਾ ਹੈ। ਜਦੋਂ ਅਰਦਾਸੀਆ ਸਿਖ ਆਖਦਾ ਹੈ-'ਖ਼ਾਲਸਾ ਜੀ ਬੋਲੋ ਵਾਹਿਗੁਰੂ' ਓਦੋਂ ਸਾਰੀ ਸੰਗਤ 'ਵਾਹਿਗੁਰੂ' ਬੋਲ ਕੇ ਆਦੇਸ਼ ਦੀ ਪਾਲਨਾ ਕਰਦੀ ਹੈ।

ਅੰਤ ਵਿਚ ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਨਾਲ ਅਰਦਾਸ ਦੀ ਸਮਾਪਤੀ ਹੁੰਦੀ ਹੈ। ਮਥਾ ਟੇਕਣ ਮਗਰੋਂ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਈ ਜਾਂਦੀ ਹੈ। ਉਸ ਤੋਂ ਬਾਅਦ ਵਾਲਾ ਦੋਹਰਾ "ਆਗਿਆ ਭਈ ਅਕਾਲ ਕੀ .... " ਪੜ੍ਹਿਆ ਜਾਂਦਾ ਹੈ।

ਇਸ ਮਗਰੋਂ 'ਬੋਲੈ ਸੋ ਨਿਹਾਲ, ਸਤਿ ਸ੍ਰੀ ਅਕਾਲ' ਜੈਕਾਰਾ ਬੁਲਾਇਆ ਜਾਂਦਾ ਹੈ ਅਤੇ ਫ਼ਤਿਹ ਗਜਾਈ ਜਾਂਦੀ ਹੈ:-

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

ਫਿਰ ਪਵਿਤਰ ਹੁਕਮਨਾਮਾ ਲੈਣ ਮਗਰੋਂ ਕੜਾਹ ਪ੍ਰਸ਼ਾਦ ਦੀ ਦੇਗ ਸੰਗਤ ਵਿਚ ਵਰਤਾਈ ਜਾਂਦੀ ਹੈ, 'ਸੰਗਤੀ ਅਰਦਾਸ' ਦਾ ਭਾਵ ਹੁੰਦਾ ਹੈ:-

ਸਭ ਸ੍ਰਿਸਟਿ ਸੇਵੇ ਦਿਨ ਰਾਤਿ ਜੀਉ
ਦੇ ਕੰਨ ਸੁਣਹੁ ਅਰਦਾਸਿ ਜੀਉ ॥ [ਪੰਨਾ ੭੪

ਆਸਾ ਕੀ ਵਾਰ ਵਿਚ ਹਰ ਰੋਜ਼ ਪੜ੍ਹਦੇ ਸੁਣਦੇ ਹਾਂ:-

ਸੀਸ ਨਿਵਾਇਐ ਕਿਆ ਥੀਐ, ਜਾ ਰਿਦੈ ਕੁਸਧੈ ਜਾਇ ॥ [ਪੰਨਾ ੪੭੦

ਸੀਸ ਨਿਵਾਉਣਾ ਅਥਵਾ ਮਥਾ ਟੇਕਣਾ ਦਾ ਲਾਭ ਤਾਂ ਹੀ ਹੋਵੇਗਾ ਜੇ

ਹਿਰਦਾ ਸ਼ੁੱਧ ਹੋਵੇ। ਜੇ ਮਨ ਮੈਲਾ ਹੈ ਤਾਂ ਸਭ ਕੁਛ ਹੀ ਮੈਲਾ ਹੈ, ਕੇਵਲ ਸਰੀਰਕ ਇਸ਼ਨਾਨ ਨਾਲ ਮਨ ਨਿਰਮਲ ਨਹੀਂ ਹੋ ਸਕਦਾ। ਗੁਰਬਾਣੀ ਵਿੱਚ ਮੱਥਾ ਟੇਕਣ, ਭੇਟਾ ਦੇਣ ਤੇ ਜੀਵਨ-ਜਾਚ ਦੀ ਜੋ ਜੁਗਤੀ ਦਰਸਾਈ ਗਈ ਹੈ ਉਸ ਉਤੇ ਅਮਲ ਕਰਨ ਦੀ ਲੋੜ ਹੈ:-

ਤੁਧਨੋ ਨਿਵਣੁ ਮੰਨਣੁ ਤੇਰਾ ਨਾਉ॥ ਸਾਚੁ ਭੇਟੁ ਬੈਸਣ ਕਉ ਥਾਉ॥
ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥ [ਪੰਨਾ ੮੭੮

ਉਪਰੋਕਤ ਪਾਵਨ ਪੰਕਤੀਆਂ ਵਿਚ ਅਰਦਾਸ ਦੀ ਤੱਤ-ਭਾਵਨਾ ਨੂੰ ਰੂਪਮਾਨ ਕੀਤਾ ਗਿਆ ਹੈ। ਕੇਵਲ ਟੱਕਾ, ਪੰਜ ਪੈਸੇ, ਜਾਂ ਸੈਂਕੜੇ ਹਜ਼ਾਰਾਂ ਰੁਪਏ ਭੇਟਾ ਵਜੋਂ ਗੁਰ-ਪਰਮੇਸਰ ਜੀ ਦੇ ਸਨਮੁਖ ਰਖਣ ਨਾਲ ਉਹ ਰੀਝਦਾ ਨਹੀਂ। ਜੇ ਹਿਰਦੇ ਵਿਚ ਸਚ ਨਹੀਂ, ਤਾਂ ਭੇਟਾ ਕਬੂਲ ਹੀ ਨਹੀਂ ਹੁੰਦੀ। ਕਿਉਂਕਿ ਉਥੇ ਕੇਵਲ 'ਸਚ' ਹੀ ਪਰਵਾਣ ਹੈ। ਅਰਦਾਸ ਬੇਸ਼ਕ ਅਖਰਾਂ ਨਾਲ ਲਿਸ਼ਕੀ ਨਾ ਹੋਵੇ, ਹਿਰਦੇ ਵਿਚ ਸਤੁ ਸੰਤੋਖੁ ਹੋਵੇ। ਫਿਰ ਆਸ ਕੀਤੀ ਜਾ ਸਕਦੀ ਹੈ ਕਿ ਗੁਰ-ਪਰਮੇਸ਼ਰ ਜੀ ਆਪਣੇ ਸੇਵਕ ਨੂੰ ਆਪਣੇ ਪਾਸ ਬਿਠਾ ਲੈਣਗੇ। ਮੰਗਤਾ ਬਣਨ ਦੀ ਲੋੜ ਹੈ, ਪਰ ਹਿਰਦਾ ਰੂਪੀ ਭਾਂਡਾ ਸੱਚੇ ਪ੍ਰੇਮ ਦੇ ਨੇਮ ਨਾਲ ਭਰਿਆ ਹੋਵੇ। ਗੁਰੂ ਘਰ ਵਿਚ 'ਸਤਿ' ਦੀਆਂ ਕੀਮਤਾਂ ਕਦਰਾਂ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ ॥
ਮੰਗਤ ਜਨੁ ਜਾਚੈ, ਹਰਿ ਦੇਹੁ ਪਸਾਉ ॥
ਹਰਿ ਸਤਿ ਸਤਿ, ਸਦਾ ਹਰਿ ਸਤਿ,
ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥ [ਪੰਨਾ ੯੯੮

ਅਜਿਹੀ ਅਵਸਥਾ ਵਿਚ ਪ੍ਰੀਤਵਾਨ ਸਿਖ ਦੇ ਹਿਰਦੇ ਚੋਂ ਆਪ ਮੁਹਾਰੇ ਭਾਵਨਾ-ਭਰੀ ਅਰਦਾਸ ਨਿਕਲਦੀ ਹੈ:-

ਹਰਿ ਦੇਵਹੁ ਦਾਨੁ ਦਇਆਲ ਪ੍ਰਭ ॥
ਜਨ ਰਾਖਹੁ ਹਰਿ ਪ੍ਰਭ ਲਜਿਆ ॥
ਸਭਿ ਧੰਨੁ ਕਹਹੁ ਗੁਰੁ ਸਤਿਗੁਰੂ, ਗੁਰੁ ਸਤਿਗੁਰੂ,
ਜਿਤੁ ਮਿਲਿ ਹਰਿ ਪੜਦਾ ਕਜਿਆ ॥ [ਪੰਨਾ ੧੩੧੬

ਗੁਰਮਤਿ ਪਰੰਪਰਾ ਵਿੱਚ ਜਨਮ, ਵਿਵਾਹ, ਮਕਾਨ ਦੀ ਉਸਾਰੀ, ਸਫ਼ਰ ਜਾਂ ਹਰ ਪ੍ਰਕਾਰ ਦੀ ਗ਼ਮੀ ਖ਼ੁਸ਼ੀ ਵਿਚ ਅਰਦਾਸ ਨੂੰ ਪ੍ਰਮੁਖਤਾ ਦਿਤੀ ਜਾਂਦੀ ਹੈ। ਅਰਦਾਸ ਤੋਂ ਗੁਰਸਿਖਾਂ ਨੂੰ ਜੀਵਨ-ਉਸਾਰੀ ਦੀ ਜਾਚ ਤੇ ਪ੍ਰੇਰਨਾ ਮਿਲਦੀ ਹੈ। ਸੇਵਾ, ਭਗਤੀ ਭਰਾਤਰੀ ਭਾਵ, ਪਰਉਪਕਾਰ, ਕੁਰਬਾਨੀ ਆਦਿ ਦੈਵੀ ਗੁਣਾਂ ਦੀ ਲਗਨ, ਪਰਸਪਰ ਪਿਆਰ, 'ਏਕ ਪਿਤਾ ਏਕਸ ਕੇ ਹਮ ਬਾਰਿਕ...' ਵਾਲਾ ਜਜ਼ਬਾ ਉਤਪੰਨ ਹੁੰਦਾ ਹੈ।

ਭਾ. ਗੁਰਦਾਸ ਜੀ ਨੇ ਅਰਦਾਸ ਵਿਧੀ ਦੇ ਜੋ ਪੂਰਨੇ ਪਾਏ ਹਨ, ਓਹ ਸਦਾ

ਚੇਤੇ ਰਖਣ ਵਾਲੀ ਇਕ ਵਡਮੁਲੀ ਸੁਗਾਤ ਹੈ:-

ਤੋ ਸੋ ਨ ਨਾਥ, ਅਨਾਥ ਨ ਮੋ ਸਰਿ,
ਤੋ ਸੋ ਨ ਦਾਨੀ, ਨ ਮੋ ਸੋ ਭਿਖਾਰੀ ॥
ਮੋ ਸੋ ਨ ਦੀਨ, ਦਯਾਲ ਨ ਤੋ ਸਰਿ,
ਮੋ ਸੋ ਅਗਯਾਨਿ ਨ ਤੋ ਸੋ ਬਿਚਾਰੀ ॥
ਮੋ ਸੋ ਨ ਪਤਿਤ, ਨ ਪਵਨ ਤੋ ਸਰਿ,
ਮੋ ਸੋ ਬਿਕਾਰੀ, ਨ ਤੋ ਸੋ ਉਪਕਾਰੀ ॥
ਮੇਰੇ ਹੈ ਅਵਗੁਨ, ਤੂ ਗੁਨ ਸਾਗਰ,
ਜਾਤ ਰਸਾਤਲ, ਓਟ ਤਿਹਾਰੀ ॥

ਇਸੇ ਤਰ੍ਹਾਂ ਦਸਮੇਸ਼ ਪਿਤਾ ਜੀ ਨੇ ਬਚਿਤ੍ਰ ਨਾਟਕ ਵਿਚ ਜੋ ਸਵੱਯਾ ਉਚਾਰਨ ਕੀਤਾ ਹੈ, ਉਹ ਵੀ ਜੀਵਨ-ਹੁਲਾਰਾ ਦੇਣ ਵਾਲਾ ਹੈ:-

ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਵਾਜ ਨ ਦੂਸਰ ਤੋ ਸੋ ॥
ਭੂਲ ਛਿਮੋ ਹਮਰੀ ਪ੍ਰਭ ਆਪਨ, ਭੂਲਨਹਾਰ ਕਹੂੰ ਕੋਊ ਮੋ ਸੋ ॥
ਸੇਵ ਕਰੀ ਤੁਮਰੀ ਤਿਨ ਕੇ ਸਭਹੀ ਗ੍ਰਿਹਿ ਦੇਖੀਅਤ ਦ੍ਰਬ ਭਰੋਸੋ ॥
ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ, ਭਾਰੀ ਭੁਜਨ ਕੋ ਭਾਰੀ ਭਰੋਸੋ॥

ਗੁਰੂ ਹਰਿ ਰਾਇ ਸਾਹਿਬ ਕੋਲੋਂ ਸਿੱਖਾਂ ਪੁੱਛਿਆ- ਪਾਤਸ਼ਾਹ ! ਕਿਹੜੀ ਅਰਦਾਸ ਸੁਣੀ ਜਾਂਦੀ ਹੈ? ਮਹਾਰਾਜ ਨੇ ਕਿਹਾ : 'ਬਾਹਰਲੀ ਅਰਦਾਸ ਵੀ ਸੁਣੀ ਜਾਂਦੀ ਹੈ ਪਰ ਅੰਦਰਲੀ ਅਰਦਾਸ ਬਹੁਤ ਸੁਣੀਂਦੀ ਹੈ। ਵਾਹਿਗੁਰੂ ਅੰਤਰਜਾਮੀ ਹੈ। ਜੀਆਂ ਦੀ ਥਾਇ ਪਾਂਵਦਾ ਹੈ।' ਸਤਵੇ ਪਾਤਸ਼ਾਹ ਨੇ ਇਹ ਵੀ ਬਚਨ ਕੀਤਾ : 'ਜੇ ਕੋਈ ਸਿੱਖ ਕਿਤੈ ਗਲੈ ਆਪਣੇ ਕਾਰਜ ਕੀ ਅਰਦਾਸ ਸੰਗਤਿ ਵਿਚ ਪਾਇ ਸੰਗਤ ਇਕ ਮਨ ਹੋਇ ਅਰਦਾਸ ਕਰੈ। ਸੁਣੈ ਸਹਜਿ ਅਨੰਦ ਕੇ ਘਰ ਤਾਂ ਉਸ ਸਿੱਖ ਦੀ ਅਰਦਾਸ ਪੂਰੀ ਪਾਈ। 'ਜੇ ਅਰਦਾਸ ਕਰਨ ਵਾਲੇ ਦਾ ਚਿੱਤ ਹੋਰਨੀ ਧਿਰ ਹੋਵੇ ਤਾਂ ਸਿੱਧ ਨਹੀਂ ਹੋਤੀ। ਤੇ ਸੰਗਤ ਵੀ ਜੇ ਬਹੁਤਿਆਂ ਖ਼ਿਆਲਾਂ ਵਿਚ ਹੈ ਤਾਂ ਅਰਦਾਸ ਸਿੱਧ ਨਹੀਂ ਹੋਤੀ।'

ਮੁਹਸਨ ਫ਼ਾਨੀ ਨੇ ਲਿਖਿਆ ਹੈ ਕਿ ਸਿੱਖਾਂ ਵਿਚ ਇਹ ਪੱਕਾ ਯਕੀਨ ਹੈ ਕਿ ਜਦ ਸੰਗਤ ਕਿਸੇ ਆਦਰਸ਼ ਲਈ ਇਕ ਮਨ ਚਿੱਤ ਹੋ ਕੇ ਅਰਦਾਸ ਕਰਦੀ ਹੈ ਤਾਂ ਉਹ ਅਵੱਸ਼ ਪੂਰੀ ਹੁੰਦੀ ਹੈ ਕਿਉਂਕਿ ਹਰ ਹਿਰਦਾ ਹਰੀ ਨਾਲ ਜੁੜਿਆ ਹੁੰਦਾ ਹੈ।

ਕਲਗੀਧਰ ਨੇ ਵੀ ਹੁਕਮ ਕੀਤਾ ਸੀ: "ਜੇ ਕੋਈ ਅਪਨੀ ਅਰਦਾਸ ਖ਼ਾਲਸੇ ਵਿਚ ਕਰੇ, ਤਾਂ ਚਾਹੀਐ: ਜੋ ਸਿੱਖ ਖ਼ਾਲਸੇ ਦੇ ਹੋਣ, ਸੋ ਆਪਣਾ ਹਿਰਦਾ ਸਭ ਠਉਰੋਂ ਤੇ ਸਭ ਚਿਤਵਨੀਅਉਂ ਤੇ ਉਸ ਵਖਤ ਇਕਾਗਰ ਕਰਨ। ਅਰ ਚਰਨ ਕੰਵਲ ਕੇ ਬਿਖੈ ਲੀਨ ਕਰਨ। ਲੀਨ ਕਰਕੇ ਅਰਦਾਸ ਸੁਨਣ। ਅਧੀਨ ਹੋਇਕੈ, ਆਪਸ ਕੋ ਕਿਛੁ ਨਾ ਜਨਾਇਨ।"

ਅਰਦਾਸ ਕਰਦੇ ਇਹ ਸ਼ਬਦ ਕਹੈ: "ਇਹ ਸਿੱਖ ਸਰਣਿ ਸ੍ਰੀ ਗੁਰੂ ਅਕਾਲ ਪੁਰਖ ਅਰ ਖ਼ਾਲਸੇ ਕੀ ਆਇਆ ਹੈ। ਇਸ ਕੋ ਦਾਨ ਸਿੱਖੀ ਖ਼ਾਲਸੇ ਸ੍ਰੀ ਅਕਾਲ ਪੁਰਖ ਕਾ ਹੋਵੈ। ਮਨ ਇਸ ਦਾ ਜਮੱਯਤ (ਦ੍ਰਿੜ੍ਹ, ਪੱਕਾ ਇਰਾਦਾ) ਨਾਲ ਰਹੈ। ਇਸ ਦੇ ਮਨੋਰਥ ਗੁਰੂ ਬਾਬਾ ਅਕਾਲ ਪੁਰਖ ਪੂਰੈ ਕਰੈ।"

ਦਸਮੇਸ਼ ਪਿਤਾ ਜੀ ਨੇ ਇਹ ਵੀ ਆਗਿਆ ਦੇ ਰੱਖੀ ਸੀ ਕਿ ਜੇ ਕਦੇ ਕੋਈ ਕਾਰਜ ਅੜਿਆ ਤੱਕੋ ਤਾਂ ਕੜਾਹ ਪ੍ਰਸ਼ਾਦ ਕਰਕੇ ਅਰਦਾਸ ਕਰਨੀ। ਕੋਈ ਸੁੱਖਣਾ, ਮੰਨਣਾ ਜਾਂ ਮਨੁੱਖੀ ਦੁਆਰੇ ਜਾਣ ਦੀ ਲੋੜ ਨਹੀਂ ਹੈ:-

'ਕਰਹੁ ਤਿਹਾਵਲ ਅਰਹਿ ਜੋ ਕਾਜਾ,
ਕਰ ਅਰਦਾਸ ਧਰਹੁ ਮਮ ਧਿਆਨਾ।
ਹੋਹਿ ਮਨੋਰਥ ਪੂਰ ਮਹਾਨਾ।'

ਮੁਹਸਨ ਫ਼ਾਨੀ ਨੇ ਵੀ ਲਿਖਿਆ ਹੈ:

ਇਹ ਸਿੱਖਾਂ ਦੀ ਮਰਯਾਦਾ ਹੈ ਕਿ ਜਦ ਵੀ ਸਿੱਖ ਨੂੰ ਕਦੇ ਕੋਈ ਔਕੜ ਵਾਪਰਦੀ ਹੈ, ਉਹ ਸੰਗਤ ਵਿਚ ਜਾ ਕੇ, ਜੋ ਉਸ ਕੋਲੋਂ ਬਣ ਆਂਵਦਾ ਹੈ ਭੇਟ ਰੱਖ ਕੇ, ਆਪਣੀ ਦੁੱਖ ਭਰੀ ਵਾਰਤਾ ਦੱਸਦਾ ਹੈ। ਉਸ ਦੀ ਵਾਰਤਾ ਸੁਣ ਕੇ, ਸਭ ਸੰਗਤਿ ਖੜੇ ਹੋ ਕੇ ਬੇਨਤੀ ਕਰਦੀ ਹੈ ਤੇ ਗੁਰੂ ਨੂੰ ਹਾਜ਼ਰ ਨਾਜ਼ਰ ਜਾਣ ਕੇ ਅਰਦਾਸ ਕਰਦੀ ਹੈ ਤੇ ਆਖਦੀ ਹੈ ਕਿ ਉਸ ਸਿੱਖ ਦੀਆਂ ਇੱਛਾਂ ਪੂਰੀਆਂ ਹੋਣ।

ਇਥੋਂ ਤਕ ਦਬਿਸਤਾਨਿ ਮਜ਼ਾਹਬ ਵਿਚ ਲਿਖਿਆ ਹੈ ਕਿ ਗੁਰੂ ਹਰਿਗੋਬਿੰਦ ਜੀ ਖ਼ੁਦ ਵੀ ਸੰਗਤ ਨੂੰ ਬੇਨਤੀ ਕਰਦੇ ਕਿ ਉਨ੍ਹਾਂ ਲਈ ਅਰਦਾਸ ਕਰੇ।

(ਗੁਰੂ ਹਮ ਬ ਦੀਯ ਗੋ- ਨਾ ਅਜ਼ ਸੰਗਤ
ਯਾਅਨੀ ਅੰਜਮਨਿ ਸਿੱਖਾਂ ਕਾਮ-ਇ-ਖ਼ੁਦ ਖ੍ਵਾਹਦ)

ਕੈਸੀ ਨਿੰਮਰਤਾ ਸੀ ਮੀਰੀ ਪੀਰੀ ਦੇ ਮਾਲਕ ਵਿਚ। ਸਰਬ ਸਮਰਥ ਸਨ, ਨਿੰਮਰਤਾ ਧਾਰ ਸਾਡੇ ਲਈ ਪੂਰਨੇ ਪਾ ਰਹੇ ਸਨ।

ਧੰਨਵਾਦ ਸਹਿਤ-
'ਆਦਿ ਸਿੱਖ ਤੇ ਆਦਿ ਸਾਖੀਆਂ' ਚੋਂ

ਤਾਣ ਹੋਂਦੇ ਹੋਏ ਨਿਤਾਣਾ, 'ਮਤਿ ਹੋਦੀ ਹੋਇ ਇਆਣਾ' (ਪੰਨਾ ੧੩੮੪) ਬਣ ਕੇ ਪ੍ਰਭੂ ਦੇ ਦਰ ਉਤੇ ਢਹਿਣਾ ਅਤੇ ਇਉਂ ਅਰਦਾਸ ਕਰਨੀ ਚਾਹੀਦੀ ਹੈ:-

ਤੂ ਪਿਰੁ ਗੁਣਵੰਤਾ, ਹਉ ਅਉਗਣਿਆਰਾ ॥
ਮੈ ਨਿਰਗੁਣ ਬਖਸਿ, ਨਾਨਕੁ ਵੇਚਾਰਾ ॥ [ਪੰਨਾ ੫੬੧



# ਅਰਦਾਸ ਭੇਟ

ਵਰਤਮਾਨ ਸਮੇਂ ਵਿੱਚ ਮਾਇਆ ਦਾ ਬਹੁਤ ਪਸਾਰਾ ਹੈ। ਵਿਆਹ ਦੇ ਮੌਕੇ ਤੇ ਬਹੁਤ ਸੁੰਦਰ ਸ਼ਾਮਿਆਨੇ ਲਗਵਾਏ ਜਾਂਦੇ ਹਨ, ਹੋਰ ਸਜਾਵਟਾਂ ਵੀ ਸ਼ਾਮਲ ਹੁੰਦੀਆਂ ਹਨ। ਕੀਰਤਨੀ ਜਥਾ ਜਦੋਂ ਕੀਰਤਨ ਕਰਦਾ ਹੈ, ਤਾਂ ਦੁਨਿਆਵੀ ਸੋਭਾ ਖਟਣ ਲਈ ਘਰ ਵਾਲੇ ਅਤੇ ਬਾਹਰੋਂ ਆਏ ਮਹਿਮਾਨ ਮਾਇਆ ਦੇ ਖੁਲ੍ਹੇ ਗਫ਼ੇ ਅਰਦਾਸ ਵਜੋਂ ਭੇਟ ਕਰਵਾਉਂਦੇ ਹਨ। ਸਚ ਜਾਣੋ, ਇਹ ਮਾਹੌਲ ਇਹੋ ਜਿਹਾ ਬਣਿਆ ਹੁੰਦਾ ਹੈ ਜਿਵੇਂ ਬਰਾਤ ਸਮੇਂ ਬਰਾਤੀ ਮਿਰਾਸੀਆਂ ਨੂੰ ਵੇਲਾ ਦਿੰਦੇ ਹਨ। ਅਜਿਹਾ ਵਾਤਾਵਰਨ ਗੁਰਮਤਿ ਮਰਯਾਦਾ ਦੇ ਉਲਟ ਹੈ। ਲੋੜ ਤਾਂ ਹੈ ਗੁਰੂ ਦਾ ਅਦਬ ਸਤਿਕਾਰ ਕਰਨ ਦੀ ਜਿਸ ਵਿੱਚ ਰੌਲਾ ਰੱਪਾ ਨਾ ਪਏ, ਮਨ ਦਾ ਟਿਕਾਉ ਹੋਵੇ।

ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰੁਮਤ ਮਾਰਤੰਡ' ਵਿਚ ਜੋ ਸੇਧ ਦਿੱਤੀ ਹੈ, ਉਸ ਉਤੇ ਅਮਲ ਕਰਨ ਦੀ ਲੋੜ ਹੈ:-

"ਅਰਦਾਸੀਏ ਸਿੱਖ ਨੂੰ ਟੱਕਾ, ਰੁਪਯਾ ਆਦਿਕ ਅਰਦਾਸ ਕਰਾਈ ਦੀ ਭੇਟਾ ਦੇਣਾ ਮਰਯਾਦਾ ਵਿਰੁੱਧ ਹੈ। ਅਰਦਾਸ ਦੀ ਉਜਰਤ ਗੁਰਮਤ ਵਿਚ ਵਿਧਾਨ ਨਹੀਂ ਹੈ" (ਪੰਨਾ 38)

ਗੁਰੂ ਘਰ ਵਿੱਚ ਅਰਦਾਸ ਦੀ ਆਦਰਸ਼ਕ ਭੇਟਾ ਅਰਪਨ ਕਰਨੀ ਅਤਿ ਕਠਿਨ ਹੈ। ਜੇ ਸੋਚੀਏ ਤਾਂ ਜੀਵ ਦੀ ਕੋਈ ਵਸਤੂ ਵੀ ਆਪਣੀ ਨਹੀਂ, ਹਰ ਰੋਜ਼ ਪੜ੍ਹਦੇ ਹਾਂ:-

ੳ. ਤੁਧੁ ਆਗੈ ਅਰਦਾਸਿ ਹਮਾਰੀ, ਜੀਉ ਪਿੰਡੁ ਸਭੁ ਤੇਰਾ ॥
ਕਹੁ ਨਾਨਕ ਸਭ ਤੇਰੀ ਵਡਿਆਈ, ਕੋਈ ਨਾਉ ਨ ਜਾਣੈ ਮੇਰਾ ॥

ਅ. ਕਬੀਰ ਮੇਰਾ ਮੁਝ ਮਹਿ ਕਿਛੁ ਨਹੀ, ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥ [ਪੰਨਾ ੧੩੭੫

ੲ. ਅਰਪਿਆ ਤ ਸੀਸ ਸੁਥਾਨਿ ਗੁਰ ਪਹਿ,
ਸੰਗਿ ਪ੍ਰਭੂ ਦਿਖਾਇਆ ॥
ਖਿਨ ਮਹਿ ਸਗਲਾ ਦੂਖੁ ਮਿਟਿਆ,
ਮਨਹੁ ਚਿੰਦਿਆ ਪਾਇਆ ॥ [ਪੰਨਾ ੨੪੭

ਹਾਂ, ਜਿਸ ਜਗਿਆਸੂ ਨੂੰ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਦੇ ਪਰਤੱਖ ਦਰਸ਼ਨ ਅਨੁਭਵ ਹੋ ਜਾਂਦੇ ਹਨ ਉਹ ਮਾਇਕ ਜਾਂ ਹੋਰ ਕਿਸੇ ਪ੍ਰਕਾਰ ਦੀ ਭੇਟਾ ਅਰਪਨ ਕਰਨ ਤੋਂ ਮੁਕਤ ਹੋ ਜਾਂਦਾ ਹੈ।

ਸੋਚਣ ਵਾਲੀ ਇਹ ਗਲ ਹੈ ਕਿ ਜਦ ਆਪਣੀ ਕੋਈ ਵਸਤੂ ਨਹੀਂ ਫਿਰ

ਮਾਇਆ ਦੇਣ ਸਮੇਂ ਅਪਣੱਤ ਅਤੇਂ[3] ਵਿਖਾਵੇ ਦਾ ਮੀਨਾ ਬਜ਼ਾਰ ਕਿਉਂ ਲਾਇਆ ਜਾਵੇ?।

ਸਾਰੇ ਜਗਿਆਸੂ ਜਾਣਦੇ ਹਨ ਕਿ ਗੁਰ ਅਸਥਾਨਾਂ ਤੇ ਮੱਥਾ ਟੇਕਣ ਸਮੇਂ ਹਰ ਕੋਈ ਅੱਠ ਆਨੇ, ਕੋਈ ਰੁਪਇਆ ਜਾਂ ਪੰਜ ਰੁਪਏ ਯਥਾ ਸ਼ਕਤ ਗੁਰੂ ਦੀ ਗੋਲਕ ਵਿਚ ਮਥਾ ਟੇਕਣ ਸਮੇਂ ਪਾਂਦਾ ਹੈ ਪਰ ਜਦੋਂ ਰਾਗੀ ਸਿੰਘਾਂ ਨੂੰ ਦਸ, ਵੀਹ, ਪੰਜਾਹ ਰੁਪਏ ਕੀਰਤਨ ਭੇਟਾ ਵਜੋਂ ਵਾਜੇ ਤੇ ਰਖਦੇ ਹਨ, ਓਦੋਂ ਓਹ ਰਤੀ ਭਰ ਨਹੀਂ ਸੋਚਦੇ ਕਿ ਉਹ ਇਕ ਤਰ੍ਹਾਂ ਸਤਿਗੁਰੂ ਜੀ ਦੀ ਨਿਰਾਦਰੀ ਕਰ ਰਹੇ ਹਨ।

ਗੁਰਦੁਆਰਿਆਂ ਦੀ ਉਸਾਰੀ ਲਈ ਅਤੇ ਹੋਰ ਧਾਰਮਿਕ ਕਾਰਜਾਂ ਲਈ ਦਸਵੰਧ ਚੋਂ ਮਾਇਆ ਭੇਟ ਕਰਨੀ ਚੰਗੀ ਗਲ ਹੈ ਪਰ ਗੁਰ-ਪਰਮੇਸ਼ਰ ਦੀ ਖੁੱਸ਼ੀ ਲੈਣ ਲਈ ਉਸ ਦੇ ਹੁਕਮ ਵਿੱਚ ਚਲਣਾ ਸਭ ਤੋਂ ਵੱਡੀ ਭੇਟਾ ਹੈ। ਜੇ ਭੇਟਾ ਅਰਪਨ ਕਰਨ ਸਮੇਂ ਮਨ ਹੀ ਹਾਜ਼ਰ ਨਾ ਹੋਵੇ, ਕਾਜ਼ੀ ਵਾਂਗੂੰ ਕਾਬਲ ਵਿਚ ਘੋੜੇ ਖ਼ਰੀਦ ਰਹਿਆ ਹੋਵੇ, ਤਾਂ ਅਜਿਹੀ ਭੇਟਾ ਦਾ ਕੀ ਲਾਭ? ਹਾਂ, ਪ੍ਰਭੂ ਦੀ ਕੀਰਤੀ ਸਮੇਂ ਜੇ ਰਬੀ-ਰੰਗ ਵਿੱਚ ਮਸਤੀ ਵਾਲਾ ਵਾਤਾਵਰਨ ਪੈਦਾ ਹੋ ਜਾਵੇ ਤਾਂ ਕੀਰਤਨ ਨਾਲ ਪ੍ਰਸੰਨ ਹੋਇਆ ਮਨੁੱਖ ਜੋ ਚਿਤ ਕਰੇ ਭੈ-ਭਾਵਨੀ ਸਹਿਤ ਭੇਟਾ ਕਰੇ, ਗੁਰੂ ਦਰਬਾਰ ਵਿੱਚ ਸੁਤੇ ਹੀ ਪਰਵਾਨ ਹੋ ਜਾਵੇਗੀ:-

ੳ. ਹੁਕਮਿ ਮੰਨਿਐ ਹੋਵੈ ਪਰਵਾਣੁ,
ਤਾ ਖਸਮੈ ਕਾ ਮਹਲੁ ਪਾਇਸੀ ॥ [ਪੰਨਾ ੪੭੧

ਅ. ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ,
ਹੁਕਮਿ ਮੰਨਿਐ ਪਾਈਐ ॥ [ਪੰਨਾ ੯੧੮

ਵਡਹੰਸ ਰਾਗ ਵਿਚ ਗੁਰੂ ਬਾਬਾ ਜੀ ਨੇ ਭੇਟਾ ਬਾਰੇ ਜੋ ਸੰਕੇਤ ਦਿਤਾ ਹੈ ਉਹ ਅਤੀ ਅਮੋਲਕ ਅਤੇ ਮਨਮੋਹਣਾ ਹੈ:-

ਪੰਥਿ ਸੁਹਲੈ ਜਾਵਹੁ ਤਾ ਫਲ ਪਾਵਹੁ, ਆਗੈ ਮਿਲੈ ਵਡਾਈ ॥
ਭੇਟੈ ਸਿਉ ਜਾਵਹੁ ਸਚਿ ਸਮਾਵਹੁ, ਤਾਂ ਪਤਿ ਲੇਖੈ ਪਾਈ ॥
[ਪੰਨਾ ੫੭੯

ਅਰਥਾਤ (ਸੇਵਾ, ਪ੍ਰੇਮ ਦੀ) ਭੇਟਾ ਲੈ ਕੇ ਜੇ ਤੁਸੀਂ ਵਾਹਿਗੁਰੂ ਜੀ ਦੇ ਦਰਬਾਰ ਵਿੱਚ ਜਾਵੋਗੇ ਤਾਂ ਸਚ ਵਿਚ ਸਮਾਉਗੇ ਅਤੇ ਲੋਕ ਪਰਲੋਕ ਵਿਚ ਤੁਹਾਡੀ ਇਜ਼ਤ ਹੋਵੇਗੀ।



ਦੇ ਚਰਨਾ ਵਿਚ ਅਰਦਾਸ ਕੀਤੀ:-

ਬਲੁ ਛੁਟਕਿਓ ਬੰਧਨ ਪਰੇ, ਕਛੂ ਨ ਹੋਤ ਉਪਾਇ ॥
ਕਹੁ ਨਾਨਕ ਅਬ ਓਟ ਹਰਿ, ਗਜ ਜਿਉ ਹੋਹੁ ਸਹਾਇ॥੩॥

[ਪੰਨਾ ੧੪੨੯

ਨਾਲ ਹੀ ਭਰੋਸੇ ਨਾਲ ਜੋ ਅੰਤਰਆਤਮੇ ਬਾਣੀ ਉਤਰੀ ਆਪ ਜੀ ਨੇ ਸਪਸ਼ਟ ਕਰ ਦਿਤਾ:-

ਬਲੁ ਹੋਆ ਬੰਧਨ ਛੁਟੇ, ਸਭੁ ਕਿਛੁ ਹੋਤ ਉਪਾਇ ॥
ਨਾਨਕ ਸਭੁ ਕਿਛੁ ਤੁਮਰੇ ਹਾਥ ਮੈ, ਤੁਮ ਹੀ ਹੋਤ ਸਹਾਇ॥੫੪॥

[ਪੰਨਾ ੧੪੨੯

ਸੋ, ਅਰਦਾਸ ਵਿੱਚ ਸਿਦਕ ਤੇ ਵਿਸ਼ਵਾਸ ਵਾਲਾ ਮਨੁੱਖ ਕਦੇ ਨਹੀਂ ਹਾਰਦਾ, ਸਦਾ ਜਿਤਦਾ ਹੈ ਕਿਉਂਕਿ ਉਹ ਗੁਰੂ ਨੂੰ ਅੰਗ-ਸੰਗ ਸਮਝਦਾ ਹੈ। ਗੁਰਵਾਕ ਹਨ:-

ਨਿਤ ਜਪੀਐ ਸਾਸਿ ਗਿਰਾਸਿ, ਨਾਉ ਪਰਵਦਿਗਾਰ ਦਾ ॥
ਜਿਸ ਨੋ ਕਰੇ ਰਹੰਮ, ਤਿਸੁ ਨ ਵਿਸਾਰਦਾ ॥
ਆਪਿ ਉਪਾਵਣਹਾਰ, ਆਪੇ ਹੀ ਮਾਰਦਾ ॥
ਸਭੁ ਕਿਛੁ ਜਾਣੈ ਜਾਣੁ, ਬੁਝਿ ਵੀਚਾਰਦਾ ॥
ਅਨਿਕ ਰੂਪ ਖਿਨ ਮਾਹਿ, ਕੁਦਰਤਿ ਧਾਰਦਾ ॥
ਜਿਸਨੋ ਲਾਇ ਸਚਿ, ਤਿਸਹਿ ਉਧਾਰਦਾ ॥
ਜਿਸ ਦੈ ਹੋਵੈ ਵਲਿ, ਸੁ ਕਦੇ ਨ ਹਾਰਦਾ ॥
ਸਦਾ ਅਭਗੁ ਦੀਬਾਣੁ, ਹਉ ਤਿਸੁ ਨਮਸਕਾਰਦਾ॥੪॥ [ਪੰਨਾ ੫੧੯



# ਅਰਦਾਸ ਦਾ ਰਹੱਸ

ਅਰਦਾਸ ਦਾ ਨਿਕਾਸ ਜੋ ਹਿਰਦੇ ਦੀਆਂ ਡੂੰਘਾਈਆਂ ਚੋਂ ਉਤਪੰਨ ਹੁੰਦਾ ਹੈ, ਉਹ ਆਤਮਿਕ ਸੁਗੰਧੀ ਨਾਲ ਭਰਪੂਰ ਹੁੰਦਾ ਹੈ ਕਿਉਂਕਿ ਉਸ ਦਾ ਅੰਤਸ਼ਕਰਨ "ਆਪੇ ਰਸੀਆ ਆਪਿ ਰਸੁ, ਆਪੇ ਰਾਵਣਹਾਰ" ਨਾਲ ਜੁੜਿਆ ਹੁੰਦਾ ਹੈ। ਉਸ ਦੀ ਇਕ-ਸੁਰ ਹੋਈ ਚੇਤਨਾ ਜਦ ਅਰਦਾਸ ਵਿਚ ਲੀਨ ਹੁੰਦੀ ਹੈ ਤਦ ਉਹ ਸੂਖਮ-ਵੀਚਾਰ ਰੂਪ ਉਡਾਰੀ ਰਾਹੀਂ ਸਿੱਧਾ ਗੁਰਮਤਿ ਮੰਡਲ ਵਿਚ ਜਾ ਪ੍ਰਵੇਸ਼ ਕਰਦੀ ਹੈ। ਅਰਦਾਸ ਕਦੇ ਵੀ ਇਕੱਲੀ ਨਹੀਂ ਹੁੰਦੀ, ਇਸ ਨਾਲ ਹਮੇਸ਼ਾਂ ਮਾਨਸਿਕ ਵੀਚਾਰਾਂ ਦੀ ਪੂੰਜੀ ਪੂਰਬਲੇ ਕਰਮਾਂ ਦਾ ਅੰਕੂਰ ਮਾਨੋ ਇਕ ਪ੍ਰਕਾਰ ਅਮਲੀ ਜੀਵਨ ਦਾ ਚਿੱਠਾ ਹੀ ਬਣ ਜਾਂਦਾ ਹੈ। ਅਮਲੀ ਜੀਵਨ ਸਾਈਂ ਨਾਲ ਅਭੇਦ ਕਰਾਉਣ ਵਿਚ ਵਿਚੋਲਗੀ ਦਾ ਕੰਮ ਕਰਦਾ ਹੈ। ਸ਼ੁਭ ਅਮਲ ਦੈਵੀ-ਗੁਣਾਂ ਦੀ ਮੰਜ਼ਲ ਵਲ ਵਧਦੇ ਹੋਏ ਭਰੋਸੇ ਦਾ ਰੂਪ ਧਾਰਨ ਕਰ ਲੈਂਦੇ ਹਨ। ਅਜਿਹੀ ਭਾਵਨਾ ਭਰੀ ਅਰਦਾਸ ਦਾ ਘੇਰਾ ਅਸੀਮ ਹੁੰਦਾ ਹੈ, ਇਸ ਉਤੇ ਸਮੇਂ ਤੇ ਅਸਥਾਨ ਵਾਲਾ ਕੋਈ ਬੰਧਨ ਲਾਗੂ ਨਹੀਂ ਹੁੰਦਾ ਹੈ।

ਅਰਦਾਸ ਭਾਵੇਂ ਕਿਸੇ ਰੂਪ ਵਿਚ ਹੋਵੇ ਪਰ ਉਸਦਾ ਸੰਪਰਕ ਜੀਵਨ ਦੇ ਕਈ ਪਹਿਲੂਆਂ ਨਾਲ ਬਣਿਆ ਰਹਿੰਦਾ ਹੈ। ਅਰਦਾਸ ਦੀ ਵਾਰਤਾ ਭਾਵੇਂ ਕਿਤਨੀ ਹੀ ਲੰਮੀ ਕਿਉਂ ਨਾ ਹੋਵੇ ਪਰ ਅੰਤ ਵਿਚ ਉਹ ਆਪਣੇ ਮਿਥੇ ਹੋਏ ਨਿਸ਼ਾਨੇ ਨੂੰ ਸੰਖੇਪ ਸ਼ਬਦਾਂ ਵਿਚ ਪ੍ਰਗਟ ਕਰ ਦਿੰਦੀ ਹੈ। ਅਜਿਹੀ ਭਾਵਨਾ ਵਾਲੀ ਅਰਦਾਸ ਕਰਨ ਲਈ ਕਿਸੇ ਗ੍ਰੰਥੀ ਸੰਤ ਜਾਂ ਮਹੰਤ ਦੀ ਲੋੜ ਨਹੀਂ ਹੁੰਦੀ। ਸਿਖ ਆਪਣੇ ਗੁਰੂ ਉਤੇ ਮਾਣ ਕਰਦਾ ਹੋਇਆ ਆਖਦਾ ਹੈ:-

ੳ) ਹਉ ਮਾਣੁ ਤਾਣੁ ਕਰਉ ਤੇਰਾ, ਹਉ ਜਾਨਉ ਆਪਾ ॥
ਸਭ ਹੀ ਮਧਿ ਸਭਹਿ ਤੇ ਬਾਹਰਿ, ਬੇਮੁਹਤਾਜ ਬਾਪਾ॥ [ਪੰਨਾ ੫੧

ਅ) ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ,
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ [ਪੰਨਾ ੭੩੫

"ਕਿ ਜ਼ਾਹਰ ਜਹੂਰ ਹੈਂ॥ ਕਿ ਹਾਜਰ ਹਜੂਰ ਹੈਂ॥ " (ਜਾਪੁ)

ਵਾਲੀ ਭਾਵਨਾ ਮੁੱਖ ਰਖ ਕੇ ਕੀਤੀ ਅਰਦਾਸ ਦਾ ਰਹੱਸ ਵਿਲੱਖਣ ਹੁੰਦਾ ਹੈ। ਜਗਿਆਸੂ ਜਿਸ ਰੂਪ ਵਿਚ ਆਪਣੇ ਮਨ ਦੀ ਬਿਰਥਾ ਆਪ ਦਸ ਸਕਦਾ ਹੈ, ਉਹ ਦੂਜਾ ਵਿਅਕਤੀ ਨਹੀਂ ਦਸ ਸਕਦਾ। ਗੁਰਬਾਣੀ ਵਿਚ ਅਜਿਹੀਆਂ ਅਰਜ਼ੋਈਆਂ ਅਰਦਾਸ ਦਾ ਰਹੱਸ ਵਿਸਮਾਦ ਮਈ ਤੇ ਸ਼ਕਤੀਸ਼ਾਲੀ ਹੁੰਦਾ ਹੈ:

1) ਠਾਕੁਰੁ ਸਰਬੇ ਸਮਾਣਾ ॥

ਕਿਆ ਕਹਉ ਸੁਣਉ ਸੁਆਮੀ, ਤੂੰ ਵਡਪੁਰਖ ਸੁਜਾਣਾ॥ [ਪੰਨਾ ਪ੧

2) ਸਭ ਬਿਧਿ ਤੁਮਹੀ ਜਾਨਤੇ ਪਿਆਰੇ,

ਕਿਸੁ ਪਹਿ ਕਹਉ ਸੁਨਾਇ ॥ [ਪੰਨਾ ੪੩੨

ਇਸ ਵਿੱਚ ਸੰਦੇਹ ਨਹੀਂ ਕਿ ਸਮੂਹ ਧਰਮਾਂ ਦੇ ਅਨੁਆਈਆਂ ਪਾਸ ਅਰਦਾਸ ਦੀਆਂ ਵੰਨ ਸੁਵੰਨੀਆਂ ਝਲਕਾਂ ਹੁੰਦੀਆਂ ਹਨ ਪਰ ਇਨ੍ਹਾਂ ਦੀ ਸਮੁਚੀ ਨੁਹਾਰ ਗੁਰਮਤਿ ਨਾਲ ਮੇਲ ਨਹੀਂ ਖਾਂਦੀ। 'ਦੇਵੀ ਦੇਵਾ ਮੂਲ ਹੈ ਮਾਇਆ" ਉਤੇ ਟੇਕ ਰਖਣ ਵਾਲੀ ਅਰਦਾਸ ਵਿਚ ਬ੍ਰਿਹਾ ਨਹੀਂ ਹੁੰਦਾ, ਉਨ੍ਹਾਂ ਦਾ ਅੰਦਾਜ਼ਾ 'ਊਚੇ ਕੂਕਹ ਵਾਦਾ ਗਾਵਹ' ਮਾਇਕੀ ਹਵਸ ਤੋਂ ਬਿਨਾਂ ਹੋਰ ਕੁਝ ਨਹੀਂ ਹੁੰਦਾ। ਗੁਰਬਾਣੀ ਦਾ ਦ੍ਰਿਸ਼ਟੀਕੋਨ ਅਤੇ ਅਰਦਾਸ ਦੀ ਰਵਾਨੀ, ਆਧੁਨਿਕ ਮਨੋ-ਵਿਗਿਆਨੀਆਂ ਦੀ ਤਰਕਵਾਦੀ ਸੋਚਣੀ ਨਾਲ ਮੇਲ ਨਹੀਂ ਖਾਂਦੀ। ਗੁਰਸਿਖਾਂ ਦੀ ਅਰਦਾਸ ਵਿਚ ਕੌਮੀ ਇਤਿਹਾਸ ਕਲਮਬੰਦ ਹੈ। ਗੁਰਬਾਣੀ ਆਤਮ-ਰਸੀਆਂ ਨੂੰ 'ਸੋ ਦਰੁ' ਦਾ ਵਿਸਮਾਦੀ ਦਰਸ਼ਨ ਕਰਾਉਂਦੀ ਹੈ ਜੋ ਆਤਮਿਕ ਜਗਿਆਸੂਆਂ ਨੂੰ 'ਦਿਨੁ ਰਾਤਿ ਚਾਨਣੁ ਚਾਉ ਉਪਜੈ, ਸਬਦੁ ਗੁਰ ਕਾ ਮਨਿ ਵਸੈ' (ਪੰਨਾ ੭੬੭) ਵਾਲੀ ਰਹੱਸਮਈ ਵੀਚਾਰਧਾਰਾ ਨਾਲ ਕੇਂਦਰਤ ਕਰੀ ਰਖਦੀ ਹੈ।

ਅਰਦਾਸ ਦੁਆਰਾ ਜੋ ਸ਼ਕਤੀਆਂ ਰੂਪਮਾਨ ਹੁੰਦੀਆਂ ਹਨ, ਉਨ੍ਹਾਂ ਦਾ ਵਿਗਿਆਤਾ ਹਰੇਕ ਮਨੁੱਖ ਨਹੀਂ ਹੋ ਸਕਦਾ। ਉਥੋਂ ਤਕ ਪਹੁੰਚ ਕੇਵਲ ਅਲੌਕਿਕ ਜੀਵਨ ਜੀਊਣ ਵਾਲੇ ਸਤਿਪੁਰਸ਼ਾਂ ਦੀ ਹੁੰਦੀ ਹੈ। ਅਰਦਾਸ ਦੀ ਸ਼ਕਤੀ ਅਦ੍ਰਿਸ਼ਟ ਰੂਪ ਹੋ ਕੇ ਜਾਗਤ ਜੋਤਿ ਰਾਹੀਂ ਵਰਦੀ ਹੈ। ਪ੍ਰੋ. ਪੂਰਨ ਸਿੰਘ ਜੀ ਨੇ ਆਪਣੀ ਰਚਨਾ 'ਰੂਹ ਦਾ ਸੰਗੀਤ' **(Music of soul)** ਵਿਚ ਅਰਦਾਸ ਦੇ ਵਲਵਲਿਆਂ ਤੇ ਜਲਵਿਆਂ ਨੂੰ ਦ੍ਰਿਸ਼ਟਮਾਨ ਕਰਨ ਦਾ ਜਤਨ ਕੀਤਾ ਹੈ, ਪਰ ਇਨ੍ਹਾਂ ਦਾ ਰਹੱਸ ਰੂਹਾਨੀ ਅਵਸਥਾ ਵਾਲਾ ਕੋਈ ਵਿਰਲਾ ਜੀਊੜਾ ਹੀ ਮਾਣ ਸਕਦਾ ਹੈ।

ਅਰਦਾਸ ਦੀਆਂ ਵੰਨਗੀਆਂ ਵਖਰੀਆਂ-2 ਹਨ ਪਰ ਇਨ੍ਹਾਂ ਦੀ ਆਖਰੀ ਮੰਜ਼ਲ ਇਕ ਹੈ। ਅਮਲ ਅਤੇ ਅਰਦਾਸ ਦਾ ਪਰਸਪਰ ਸਬੰਧ ਹੈ, ਜੋੜ-ਮੇਲ ਹੈ। ਗੁਨਹਗਾਰ ਦੀ ਕੀਤੀ ਅਰਦਾਸ ਦਾ ਰੂਪ ਅਧੂਰਾ, ਫਿਕਾ ਅਤੇ ਬੇ-ਰੱਸਾ ਹੁੰਦਾ ਹੈ ਜਦੋਂ ਕਿ ਦੈਵੀ ਅਨਭਵ ਵਾਲੇ ਪੁਰਸ਼ ਦੀ ਅਰਦਾਸ ਰਬੀ-ਰਹਿਮਤ ਨਾਲ ਸੰਪੂਰਨ ਹੁੰਦੀ ਹੈ। ਕੌਮੀ ਚੇਤਨਾ ਤੇ ਨਾਮ-ਸਿਮਰਨ ਤੋਂ ਬਿਨਾ ਮਸਤੀ ਵਾਲਾ ਜੀਵਨ ਕਿਸੇ ਨੂੰ ਵੀ ਪ੍ਰਾਪਤ ਨਹੀਂ ਹੋ ਸਕਦਾ। ਪਾਪੀ ਪੁਰਸ਼ਾਂ ਦੀ ਅਰਦਾਸ ਓਦੋਂ ਕਬੂਲ ਹੁੰਦੀ ਹੈ ਜਦੋਂ ਚੰਗੀ ਸੰਗਤ ਦੇ ਫਲਸਰੂਪ ਉਨ੍ਹਾਂ ਦਾ ਜੀਵਨ ਤੇ ਅਮਲ ਸਚਿਆਰਾ ਵਾਲਾ ਹੋ ਨਿਬੜਦਾ ਹੈ।

ਸੰਸਾਰ ਦੁਖਾਂ ਤੇ ਸੁੱਖਾਂ ਦਾ ਘਰ ਹੈ ਜਿਸ਼ ਵਿਚ ਬੇਹਾਲੀ ਤੇ ਖੁਸ਼ਹਾਲੀ ਵਾਲੀਆਂ ਘਟਨਾਵਾਂ ਵਾਤਾਵਰਨ ਨੂੰ ਇਕ ਸਾਰ ਟਿਕਣ ਲਈ ਰੁਕਾਵਟਾਂ ਪਾਈ ਰਖਦੀਆਂ ਹਨ। ਜਦੋਂ ਮਨ ਡੋਲ ਜਾਵੇ ਤਾਂ ਡੋਲਦੇ ਮਨ ਨੂੰ ਸਹਾਰਾ ਦੇਣ ਲਈ ਅਰਦਾਸ ਕਰਨ ਦੀ ਲੋੜ ਪੈਂਦੀ ਹੈ। ਨਾਸਤਕ ਮਨੁੱਖ ਰਬ ਨੂੰ ਨਹੀਂ ਮੰਨਦੇ ਪਰ ਦੁਖਦਾਈ ਸਮੇਂ ਤੋਂ ਬਚਣ ਲਈ ਅਰਦਾਸ ਰਾਹੀਂ ਸੁੱਖਾਂ ਦੀ ਚਾਹਨਾ ਕੀਤੇ ਬਿਨਾ ਓਹ ਵੀ ਨਹੀਂ ਰਹਿ ਸਕਦੇ। ਚੋਰ ਯਾਰ ਜੁਆਰੀਏ, ਠਗ ਆਦਿ ਸਾਰੇ ਹੀ ਆਪਣੇ ਸੁਖਾਂ ਦੀ ਖ਼ਾਤਰ ਕਿਸੇ ਨਾ ਕਿਸੇ ਰੂਪ ਵਿਚ ਅਰਦਾਸ ਜਰੂਰ ਕਰਦੇ ਹਨ। ਅਰਦਾਸ ਕਰਨ ਵਿਚ ਆਲਸ ਕਰਨਾ 'ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ' (ਪੰਨਾ ੧੪੮) ਵਾਲੀ ਗਲ ਹੈ।

ਅਰਦਾਸ ਕਰਨ ਸਮੇਂ ਸ਼ਬਦ ਤੇ ਸੁਰਤਿ ਸੋਝੀ ਦਾ ਸੁਮੇਲ ਹੋਣਾ ਅਤਿ ਜ਼ਰੂਰੀ ਹੈ। ਖ਼ਾਲਸਾ ਆਪ ਨਿਆਰਾ ਹੈ ਤੇ ਖ਼ਾਲਸੇ ਦੀ ਅਰਦਾਸ ਵੀ ਨਿਰਮਾਣਤਾ ਭਰੀ ਨਿਆਰੀ ਹੁੰਦੀ ਹੈ:-

ਸੁਨਹੁ ਬੇਨੰਤੀਆ ਸੁਆਮੀ ਮੇਰੇ ਰਾਮ ॥
ਕੋਟਿ ਪਰਾਧ ਭਰੇ ਭੀ ਤੇਰੇ ਚੇਰੇ ਰਾਮ ॥ [ਪੰਨਾ ਪ੪੭

ਅਰਦਾਸ ਦੀ ਇਕਾਈ '੧ਓ' ਅਥਵਾ ਮੂਲ ਮੰਤਰ ਵਾਹਿਗੁਰੂ ਦੇ ਰੂਪ ਵਿਚ ਸਦਾ ਚੇਤੇ ਰਖਣੀ ਚਾਹੀਦੀ ਹੈ। ਅਰਦਾਸ ਨਾਮ ਜਪਣ, ਧਰਮ ਦੀ ਕ੍ਰਿਤ ਕਰਨ ਅਤੇ ਵੰਡ ਛਕਣ ਲਈ ਪ੍ਰੇਰਨਾ ਸ੍ਰੋਤ ਹੈ। ਖ਼ਾਲਸਾ ਜੀ ਦੀ ਜੀਵਨ-ਜਾਚ ਅਤੇ ਇਤਿਹਾਸਕ ਅਰਦਾਸ ਗੁਰਮਤਿ-ਵਾਤਾਵਰਨ ਵਿਚ ਹੀ ਪ੍ਰਫੁਲਤ ਹੁੰਦੀ ਹੈ ਕਿਉਂਕਿ ਗੁਰਬਾਣੀ ਜਗਿਆਸੂ ਨੂੰ ਆਤਮਿਕ ਅਗਵਾਈ ਬਖ਼ਸ਼ਦੀ ਹੈ।



# ਅਰਦਾਸ ਦਾ ਮਹੱਤਵ

ਜਿਸ ਸਿਰਜਨਹਾਰ ਦਾਤਾਰ ਨੇ ਅਨੇਕ ਭਾਂਤ ਦੀ ਸ੍ਰਿਸ਼ਟੀ ਰਚਨਾ ਕੀਤੀ ਹੈ, ਭਿੰਨ ਭਿੰਨ ਸੂਰਤਾਂ ਮੂਰਤਾਂ ਵਾਲੇ ਮਨੁੱਖ ਪੈਦਾ ਕੀਤੇ ਹਨ। ਪੰਛੀ ਅਤੇ ਜਾਨਵਰ ਸਭ ਨੂੰ ਓਦੋਂ ਦਾ ਰਿਜ਼ਕ ਦਿਤਾ ਹੋਇਆ ਹੈ ਜਦ ਤੋਂ ਓਹ ਹੋਂਦ ਵਿਚ ਆਏ ਹਨ- 'ਚਵ ਰਾਸੀਹ ਲਖ ਜੋਨਿ ਉਪਾਈ, ਰਿਜਕੁ ਦੀਆ ਸਭ ਹੂ ਕਉ ਤਦ ਕਾ' (ਪੰਨਾ ੧੪੦੩), ਪਰ ਅਸਚਰਜ ਇਹ ਹੈ ਕਿ ਕੋਈ ਜੀਵ ਵੀ ਇਕੋ ਜਿਹਾ ਪੈਦਾ ਨਹੀਂ ਕੀਤਾ, ਅੱਖਾਂ, ਨੱਕ, ਕੰਨ, ਹਥ, ਦਿਲ, ਦਿਮਾਗ, ਰੂਪ ਰੰਗ ਸਭ ਦੇ ਵਖੋ ਵਖਰੇ ਹਨ ਪਰ ਜੀਵਨ ਜੋਤਿ ਹਰੇਕ ਅੰਦਰ ਟਿਕਾਅ ਕੇ ਇਕ ਹੈਰਾਨੀ ਜਨਕ ਖੇਲ ਬਣਾ ਦਿਤਾ ਹੈ:-

ਮੇਰੈ ਕਰਤੈ ਇਕੁ ਖੇਲੁ ਰਚਾਇਆ ॥
ਕੋਇ ਨ ਕਿਸਹੀ ਜੇਹਾ ਉਪਾਇਆ ॥ [ਪੰਨਾ ੧੦੫੬

ਜਿਸ ਪ੍ਰਭੂ ਨੇ ਜੀਆਂ ਨੂੰ ਗੁਣ ਅਤੇ ਗਿਆਨ ਦੀ ਰਾਸਿ ਬਖ਼ਸ਼ੀ ਹੈ, ਉਸ ਨੇ ਹੀ ਸੁਖੀ ਜੀਵਨ ਬਿਤਾਉਣ ਲਈ 'ਅਰਦਾਸ' ਕਰਨ ਦੀ ਜਾਚ ਵੀ ਸਿਖਾਈ ਹੈ:-

ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ,
ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ,
ਜੀਉ ਪਿੰਡੁ ਸਭੁ ਤੁਮਰੀ ਰਾਸਿ ॥ [ਪੰਨਾ ੨੦੪

ਅਰਦਾਸ, ਜ਼ਬਾਨੀ ਰੱਟਾ ਨਹੀਂ, ਭੈ-ਭਾਵਨੀ, ਭਰੋਸੇ ਅਤੇ ਪ੍ਰੇਮ ਦੇ ਰੰਗ ਵਿਚ ਰੰਗੀ ਹੋਈ ਆਤਮਾ ਦੀ ਇਕ ਆਵਾਜ਼ ਹੈ। ਅਰਦਾਸ ਦੀ ਰਫ਼ਤਾਰ ਤੇਜ਼ ਨਾ ਹੋਵੇ, ਕਾਹਲੀ ਵਾਲੇ ਅੰਸ਼ ਤੋਂ ਮੁਕਤ ਹੋਵੇ। ਅਰਦਾਸ ਕਰਨ ਵਾਲੇ ਜਗਿਆਸੂ ਦੇ ਚਿਹਰੇ ਉਤੇ ਮਲਾਲੀ ਨਾ ਹੋਵੇ, ਖ਼ੁਸ਼ਹਾਲੀ ਤੇ ਖੇੜਾ ਹੋਵੇ। ਨਾਲ ਹੀ ਉਸਦੇ ਹਿਰਦੇ ਵਿਚ ਇਹ ਵਿਸ਼ਵਾਸ ਹੋਵੇ ਕਿ:-

ਦਾਨਾ ਦਾਤਾ ਸੀਲਵੰਤ, ਨਿਰਮਲੁ ਰੂਪੁ ਅਪਾਰੁ ॥
ਸਖਾ ਸਹਾਈ ਅਤਿ ਵਡਾ, ਊਚਾ ਵਡਾ ਅਪਾਰੁ ॥
ਬਾਲਕੁ ਬਿਰਧਿ ਨ ਜਾਣੀਐ, ਨਿਹਚਲੁ ਤਿਸੁ ਦਰਵਾਰੁ ॥
ਜੋਈ ਮੰਗੀਐ ਸੋਈ ਪਾਈਐ, ਨਿਧਾਰਾ ਆਧਾਰੁ ॥ [ਪੰਨਾ ੪੭

ਜਗਿਆਸੂ ਦੇ ਹਿਰਦੇ ਅੰਦਰ ਅਜਿਹਾ ਨਿਸਚਾ ਹੋਣਾ ਚਾਹੀਦਾ ਹੈ। ਵਾਹਿਗੁਰੂ ਜੀ ਦੇ ਦਰਬਾਰ ਵਿਚ ਜਾਣ ਵਾਲੇ ਨੂੰ ਡਰਨ ਦੀ ਲੋੜ ਨਹੀਂ, ਕਿਉਂ:-

ਡਰੀਐ ਤਾਂ ਜੇ ਕਿਛੁ ਆਪਦੂ ਕੀਚੈ,
ਸਭ ਕਰਤਾ ਆਪਣੀ ਕਲਾ ਵਧਾਏ॥ [ਪੰਨਾ ੩੦੮

ਸੰਸਾਰ ਵਿਚ ਜਿਤਨੇ ਜੀਵ ਵਿਚਰ ਰਹੇ ਹਨ, ਸਭ ਭੈ ਵਿਚ ਹਨ। ਸਭ ਦੀ ਮੰਗ ਵਖਰੀ ਅਤੇ ਅਰਦਾਸ ਭੀ ਵਖਰੀ ਹੁੰਦੀ ਹੈ। ਕੋਈ ਜੀਵ ਸਰੀਰਕ ਅਰੋਗਤਾ ਲਈ, ਕੋਈ ਧਨ ਲਈ, ਕੋਈ ਸੰਤਾਨ ਲਈ, ਕੋਈ ਨੌਕਰੀ ਲਈ, ਕੋਈ ਵਾਪਾਰ ਲਈ, ਕੋਈ ਵਿਰਲਾ ਰਾਮ ਨਾਮ ਦਾ ਸਿਮਰਨ ਅਤੇ ਜੀਵਨ ਉਧਾਰ ਲਈ ਅਰਦਾਸ ਕਰਦਾ ਹੈ। ਮੁਖ ਤੌਰ ਤੇ ਹਰੇਕ ਜੀਵ ਦੀ ਮੰਗ ਸੁਖਾਂ ਲਈ ਹੁੰਦੀ ਹੈ:-

ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ ॥
ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ ॥
ਸੁਖ ਦੁਖ ਸਮ ਕਰਿ ਜਾਣੀਅਹਿ,
ਸਬਦਿ ਭੇਦਿ ਸੁਖੁ ਹੋਇ ॥ ੫ ॥ [ਪੰਨਾ ੫੭

ਮਾਇਕੀ ਸੁੱਖਾਂ ਦੀ ਮੰਗ ਮੇਰ-ਤੇਰ ਵਾਲੀ, ਹੰਗਤਾ ਨਾਲ ਮੈਲੀ-ਕੁਚੈਲੀ, ਇਸ ਦੀ ਪ੍ਰਾਪਤੀ ਨਾਲ ਕਈ ਬਖੇੜੇ ਖੜੇ ਹੋ ਜਾਂਦੇ ਹਨ। ਅਸਲ ਅਰਦਾਸ ਓਹ ਹੁੰਦੀ ਹੈ ਜੋ ਵੈਰ-ਭਾਵਨਾ ਅਤੇ ਡਰ ਤੋਂ ਉਪਰ ਹੋਵੇ, ਕਿਸੇ ਨਾਲ ਤਾਤਿ (ਈਰਖਾ) ਰਖਣ ਵਾਲਾ ਜੀਵ ਕਦੇ ਵੀ ਸੁੱਖੀ ਨਹੀਂ ਹੋ ਸਕਦਾ। ਗੁਰਬਾਣੀ ਵਿਚ ਇਸ ਬਾਰੇ ਅੰਕਿਤ ਹੈ:-

ਜਿਸ ਅੰਦਰਿ ਤਾਤਿ ਪਰਾਈ ਹੋਵੈ,
ਤਿਸ ਦਾ ਕਦੇ ਨ ਹੋਵੀ ਭਲਾ ॥
ਓਸ ਦੈ ਆਖਿਐ ਕੋਈ ਨ ਲਗੈ,
ਨਿਤ ਓਜਾੜੀ ਪੂਕਾਰੇ ਖਲਾ ॥ [ਪੰਨਾ ੩੦੮

ਅਜਿਹੀ ਬ੍ਰਿਤੀ ਤੋਂ ਖਹਿੜਾ ਛੁਡਾਉਣ ਲਈ ਗਉੜੀ ਬਾਵਨ ਅਖਰੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:-

ਤਾਤਾ ਕਛੂ ਨ ਹੋਈ ਹੈ, ਜਉ ਤਾਪ ਨਿਵਾਰੈ ਆਪ ॥
ਪ੍ਰਤਿਪਾਲੈ ਨਾਨਕ ਹਮਹਿ, ਆਪਹਿ ਮਾਈ ਬਾਪੁ ॥ [ਪੰਨਾ ੨੫੭

ਮੰਗਣ ਬਾਰੇ ਭਾਈ ਮੰਝ ਵਾਲੀ ਸਾਖੀ ਵਿਚ ਜੋ ਗਿਆਨ ਪਰਦਾਨ ਕੀਤਾ ਗਿਆ ਹੈ, ਓਹ ਕਮਾਲ ਦਾ ਹੈ:-

"ਤਾ ਬਚਨ ਹੋਇਆ ਕਛੁ ਮੰਗ। ਓਸ ਨੇ ਅਰਦਾਸ ਕੀਤੀ। ਗਰੀਬ ਨਿਵਾਜ਼! ਜੋ ਕੁਝ ਤੁਸਾਂ ਦੇਣਾ ਹੈ ਸੋ ਦੇ ਰਹੇ ਹੋ" ਆਪ ਸਾਨੂੰ ਇਹ ਦਾਨ ਦੇਹੋ ਜੋ ਅਸਾਡੀ ਮੰਗਣ ਦੀ ਬਿਰਤ ਨਾ ਉਪਜੈ ਹੋਰ ਕਿਛੁ ਮੰਗੇ ਨਹੀ ਗਰੀਬ ਨਿਵਾਜ ! ਸਿਦਕ ਦਾਨ ਦਿਓ। ਗੁਰਮਤਿ ਜਗਿਆਸੂ ਦੇ ਹਿਰਦੇ ਚੋਂ ਅਜਿਹੀ ਅਰਦਾਸ ਨਿਕਲੇ ਜਿਸ ਦਾ ਵਿਧਾਨ ਗੁਰਬਾਣੀ ਵਿਚ ਪ੍ਰਵਾਹਿਤ ਹੈ:-

ੳ. ਸੁਨਤ ਪੇਖਤ ਸੰਗਿ ਸਭ ਕੈ, ਪ੍ਰਭ ਨੇਰ ਹੂ ਤੇ ਨੇਰੇ ॥
ਅਰਦਾਸਿ ਨਾਨਕ ਸੁਨਿ ਸੁਆਮੀ,

ਰਖਿ ਲੇਹੁ ਘਰ ਕੇ ਚੇਰੇ ॥ [ਪੰਨਾ ੫੪੭

ਅ. ਪਤਿਤ ਉਧਾਰਿ ਲੇਹੁ ਹਾਂ ॥
ਨਾਨਕ ਅਰਦਾਸਿ ਏਹੁ ਮੇਰੇ ਮਨਾ ॥ [ਪੰਨਾ ੪੧੦

ਏਦਾਂ ਦੀਆਂ ਦੀਨ ਭਾਵਨਾਵਾਂ ਵਾਲੀਆਂ ਅਰਦਾਸਾਂ ਕਰਨੀਆਂ ਹੀ ਉਚਿਤ ਹਨ। ਹਰੇਕ ਜਗਿਆਸੂ ਦੀ ਆਪੋ ਆਪਣੀ ਮਾਨਸਿਕ ਅਵਸਥਾ ਹੈ। ਲੋੜ ਅਨੁਸਾਰ ਸਤਿਗੁਰੂ ਪਾਸੋਂ ਅਰਦਾਸ ਕਰਨ ਦੀ ਸੇਧ ਪ੍ਰਾਪਤ ਕੀਤੀ ਜਾ ਸਕਦੀ ਹੈ।

ਜੀਵਨ ਵਿਚ ਵੇਖਦੇ ਹਾਂ ਕਿ ਆਪਣੇ ਵਲੋਂ ਹਰੇਕ ਮਨੁੱਖ ਜਾਨ ਮਾਰ ਕੇ ਕੰਮ ਕਰਦਾ ਹੈ। ਪੈਸਾ ਕਮਾ ਕੇ ਬੜੇ ਮਾਣ ਤੇ ਤਾਣ ਨਾਲ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਕਈ ਵਾਰੀ ਜੀਵਨ ਵਿਚ ਘਾਟੇ ਵੀ ਪੈ ਜਾਂਦੇ ਹਨ। ਓਦੋਂ ਮਨੁੱਖ ਇਕ ਦੂਜੇ ਅਗੇ ਆਪਣੇ ਦੁਖੜੇ ਰੋਂਦਾ ਹੈ। ਆਪਣੇ ਵਲੋਂ ਮਿਹਨਤ ਕਰਨ ਵਿਚ ਵੀ ਕੋਈ ਕਸਰ ਨਹੀਂ ਛਡਦਾ। ਜਦੋਂ ਚਾਰੇ ਬੰਨੇ ਕੋਈ ਹੀਲਾ ਵਸੀਲਾ ਨਾ ਬਣੇ ਤਾਂ ਨਿਰਾਸ ਹੋ ਕੇ ਸਾਈਂ ਅਗੇ ਅਰਦਾਸ ਕਰਨ ਵਲ ਧਿਆਨ ਜਾਂਦਾ ਹੈ। ਜਿਵੇਂ ਭਟ ਜੀ ਨੇ ਆਪਣੀ ਹਡ-ਬੀਤੀ ਦਾ ਵਰਨਣ ਕੀਤਾ ਹੈ:-

ਰਹਿਓ ਸੰਤ ਹਉ ਟੋਲਿ, ਸਾਧ ਬਹੁਤੇਰੇ ਡਿਠੇ ॥
ਸੰਨਿਆਸੀ ਤਪਸੀਅਹ, ਮੁਖਹੁ ਏ ਪੰਡਿਤ ਮਿਠੇ ॥
ਬਰਸੁ ਏਕੁ ਹਉ ਫਿਰਿਓ, ਕਿਨੈ ਨਹੁ ਪਰਚਉ ਲਾਯਉ ॥
ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ ॥
ਹਰਿਨਾਮੁ ਛੋਡਿ ਦੂਜੈ ਲਗੇ, ਤਿਨ੍ਹ ਕੇ ਗੁਣ ਹਉ ਕਿਆ ਕਹਉ ॥
ਗੁਰ ਦਯਿ ਮਿਲਾਯਉ ਭਿਖਿਆ, ਜਿਵ ਤੂ ਰਖਹਿ ਤਿਵ ਰਹਉ ॥
[ਪੰਨਾ ੧੩੯੫-੯੬

ਸਿੱਖ ਦੇ ਹਿਰਦੇ ਵਿਚ ਏਦਾਂ ਦੀ ਭਾਵਨੀ ਹੋਣੀ ਚਾਹੀਦੀ ਹੈ।

ਇਸੇ ਤਰ੍ਹਾਂ ਜਗਿਆਸੂ "ਪਾਛੰ ਕਰੋਤਿ ਅਗ੍ਰਣੀਵਹ ਨਿਰਾਸੰ ਆਸ ਪੂਰਨਹ" (ਪੰਨਾ ੧੩੫੫) ਵਾਲੇ ਪ੍ਰਭੂ ਦੀ ਸ਼ਰਣਿ ਲੈਂਦਾ ਹੈ। ਸੋ, ਅਰਦਾਸ ਦਾ ਇਹ ਮਹੱਤਵ ਸਭ ਨੂੰ ਚੇਤੇ ਰਖਣਾ ਚਾਹੀਦਾ ਹੈ। ਜਹਾਂਗੀਰ ਬਾਦਸ਼ਾਹ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੁਖ ਦੇਣ ਵਿਚ ਆਪਣੇ ਵਲੋਂ ਕੋਈ ਕਸਰ ਨਹੀਂ ਸੀ ਰਹਿਣ ਦਿਤੀ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦੁਖ ਵਿਚ ਵੀ ਅਡੋਲ ਰਹੇ। ਜਦੋਂ ਪ੍ਰਿਥੀ ਚੰਦ ਨੇ ਪੰਚਮ ਗੁਰਦੇਵ ਜੀ ਨੂੰ ਮਰਵਾਉਣ ਲਈ ਸੁਲਹੀ ਖਾਨ ਤੇ ਸੁਲਭੀ ਨੂੰ ਲਿਆਂਦਾ, ਇਸ ਘੋਰ ਸੰਕਟ ਸਮੇਂ ਗੁਰਦੇਵ ਪਿਤਾ ਜੀ ਰਬੀ ਭਾਣੇ ਵਿਚ ਰਹੇ। ਗੁਰਬਾਣੀ ਵਿਚ ਇਸ ਘਟਨਾ ਬਾਰੇ ਸੰਗਤਾਂ ਦੇ ਆਖਣ ਤੇ ਕਿ ਦੁਸ਼ਮਨ ਚੜ੍ਹਾਈ ਕਰਨ ਆ ਰਿਹਾ ਹੈ, ਇਸ ਬਾਰੇ ਕੋਈ ਪ੍ਰੋਗਰਾਮ ਬਣਾਉ ਤਾਂ

ਆਪ ਜੀ ਨੇ ਇਸ ਬਾਰੇ ਜੋ ਸ਼ਬਦ ਉਚਾਰਨ ਕੀਤਾ ਉਹ ਆਪ ਜੀ ਦੇ ਦ੍ਰਿੜ੍ਹ ਵਿਸ਼ਵਾਸ ਨੂੰ ਮੂਰਤੀਮਾਨ ਕਰਦਾ ਹੈ:-

ੳ. ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥
ਦੁਤੀਏ ਮਤਾ, ਦੁਇ ਮਾਨੁਖ ਪਹੁਚਾਵਉ ॥
ਤ੍ਰਿਤੀਏ ਮਤਾ ਕਛੁ ਕਰਉ ਉਪਾਇਆ ॥
ਮੈ ਸਭ ਕਿਛ ਛੋਡਿ ਪ੍ਰਭ ਤੁਹੀ ਧਿਆਇਆ ॥ [ਪੰਨਾ ੩੭੧

ਅ. ਸੁਲਹੀ ਤੇ ਨਾਰਾਇਣ ਰਾਖ ॥
ਸੁਲਹੀ ਕਾ ਹਾਥ ਕਹੀ ਨ ਪਹੁਚੈ,
ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ॥
ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ,
ਖਿਨ ਮਹਿ ਹੋਇ ਗਇਆ ਹੈ ਖਾਕੁ ॥
ਮੰਦਾ ਚਿਤਵਤ ਚਿਤਵਤ ਪਚਿਆ,
ਜਿਨਿ ਰਚਿਆ ਤਿਨਿ ਦੀਨਾ ਧਾਕੁ ॥ ੧ ॥
ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ,
ਛੋਡਿ ਗਇਆ ਸਭ ਭਾਈ ਪਸਾਰੁ ॥
ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ,
ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥ [ਪੰਨਾ ੮੨੫



# ਅਰਦਾਸ ਦੀ ਸਫਲਤਾ ਅਤੇ ਅਸਫਲਤਾ

ਆਸਤਕ ਲੋਕ ਅਰਦਾਸ ਵਿਚ ਬਹੁਤ ਵਿਸ਼ਵਾਸ ਰਖਦੇ ਹਨ। ਮਨੁੱਖੀ ਸੁਭਾਵ ਹੈ ਜੇ ਮਨੁੱਖ ਨੂੰ ਮੂੰਹ ਮੰਗਿਆ ਪਦਾਰਥ ਮਿਲ ਜਾਵੇ ਅਥਵਾ ਉਸ ਦੀ ਮੁਰਾਦ ਪੂਰੀ ਹੋ ਜਾਵੇ ਤਾਂ ਉਹ ਖੁਸ਼ੀ ਵਿਚ ਫੁਲਿਆ ਨਹੀਂ ਸਮਾਉਂਦਾ। ਪਰ ਜਦੋਂ ਮਨੁੱਖ ਨੂੰ ਮਨ-ਇਛਤ ਫਲ ਦੀ ਪ੍ਰਾਪਤੀ ਨਹੀਂ ਹੁੰਦੀ, ਓਦੋਂ ਇਸ ਦੇ ਮਨ ਤੇ ਤਨ ਤੇ ਨਿਰਾਸਤਾ ਛਾ ਜਾਂਦੀ ਹੈ। ਗਲ ਕੀ, ਅਰਦਾਸ ਦੀ ਸਫਲਤਾ ਨਾਲ ਖੁਸ਼ੀ ਤੇ ਖੇੜਾ, ਅਰਦਾਸ ਦੀ ਅਸਫਲਤਾ ਨਾਲ ਮੱਥੇ ਤੇ ਤੀਊੜੀਆਂ, ਚਿਹਰਾ ਮੁਰਝਾਇਆ ਹੋਇਆ ਮਨੁੱਖ ਸੋਚਾਂ ਵਿਚ ਡੁਬਿਆ ਹੋਇਆ ਦਿਖਾਈ ਦਿੰਦਾ ਹੈ। ਇਹ ਮਨੁੱਖ ਦਾ ਸੁਭਾਵ ਹੈ:-

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ॥
ਮਾਇਆ ਗਈ ਤਬ ਰੋਵਨੁ ਲਗਤੁ ਹੈ ॥ [ਪੰਨਾ ੪੮੭

ਅਜਿਹੀ ਦਸ਼ਾ ਤੇ ਕਾਬੂ ਪਾਉਣ ਲਈ ਮਨ ਨੂੰ ਗੁਰਬਾਣੀ ਦੁਆਰਾ ਸਮਝਾਉਣਾ ਚਾਹੀਦਾ ਹੈ:-

ੳ. ਕਾਹੇ ਮਨ ਤੂ ਡੋਲਤਾ, ਹਰਿ ਮਨਸਾ ਪੂਰਣਹਾਰੁ ॥
ਸਤਿਗੁਰੁ ਪੁਰਖੁ ਧਿਆਇ ਤੂ, ਸਭਿ ਦੁਖ ਵਿਸਾਰਣਹਾਰੁ॥ [ਪੰ. ੯੫੯

ਅ. ਆਵਤ ਕਉ ਹਰਖ ਜਾਤ ਕਉ ਰੋਵਹਿ,
ਇਹੁ ਦੁਖੁ ਸੁਖੁ ਨਾਲੇ ਲਾਗਾ॥ [ਪੰਨਾ ੫੯੨

ਹਰਖ ਤੇ ਸੋਗ ਵਾਲੀ ਅਵਸਥਾ ਵਿਚੋਂ ਬਾਹਰ ਕਢਣ ਲਈ ਮਨੁੱਖ ਨੂੰ ਇਉਂ ਸਮਝਾਉਣਾ ਹੈ:-

ਮਨ ਰੇ ਸਮਝੁ ਕਵਨ ਮਤਿ ਲਾਗਾ ॥
ਨਾਮੁ ਵਿਸਾਰਿ ਅਨਰਸ ਲੋਭਾਨੇ, ਫਿਰਿ ਪਛੁਤਾਹਿ ਅਭਾਗਾ॥ [ਪੰ. ੫੯੮

ਅਰਦਾਸ ਦੀ ਸਫਲਤਾ ਦਾ ਮੂਲ ਆਧਾਰ ਪ੍ਰਭੂ ਨਾਲ ਪਿਆਰ ਕਰਨਾ, ਪ੍ਰਭੂ ਅਗੇ ਨਿਮਖ ਨਿਮਖ ਨਮਸਕਾਰ ਕਰਨੀ, ਪ੍ਰਭੂ ਦਾ ਆਗਿਆਕਾਰੀ ਬਣ ਕੇ ਆਪਣੀ ਅਰਜ਼ੋਈ ਆਪਣੇ ਸਾਈਂ ਅਗੇ ਇਉਂ ਰਖਣੀ:-

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ,
ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ, ਜਿਸ ਪਹਿ ਕਰਉ ਬੇਨੰਤੀ,
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ [ਪੰਨਾ ੭੩੫

ਜਿਸ ਅਰਦਾਸ ਵਿਚ "ਕਰਿ ਆਸਾ ਆਇਓ ਪ੍ਰਭ ਮਾਗਨ॥ ਤੁਮ੍ ਪੇਖਤ ਸੋਭਾ ਮੇਰੈ ਆਗਨਿ" (ਪੰਨਾ ੮੦੪) ਅਤੇ "ਆਸ ਓਟ ਪ੍ਰਭ ਤੋਰੀ" (ਪੰਨਾ ੨੧੩)

ਵਾਲੀ ਦੁਹਾਈ ਹੋਵੇ, ਓਹ ਆਪਣੇ ਸੁਆਮੀ ਪਾਸੋਂ ਮਨ ਭਾਉਂਦੇ ਪਦਾਰਥ ਪ੍ਰਾਪਤ ਕਰ ਲੈਂਦਾ ਹੈ। ਅਰਦਾਸ ਦੀ ਸਫਲਤਾ ਦਾ ਮੂਲ ਕਾਰਨ ਹਰੀ ਨੂੰ ਹਰ ਵੇਲੇ ਹਾਜ਼ਰ-ਨਾਜ਼ਰ ਸਮਝ ਕੇ ਉਸ ਦੀ ਆਗਿਆ ਵਿਚ ਚਲਣਾ ਹੁੰਦਾ ਹੈ।

ਜਿਹੜੇ ਜੀਵ ਗੁਰਬਾਣੀ ਦੇ ਉਪਦੇਸ਼ ਉਤੇ ਅਮਲ ਕਰਦੇ ਹਨ, ਉਨ੍ਹਾਂ ਦੀ ਕੀਤੀ ਅਰਦਾਸ ਕਦੇ ਨਿਸਫਲ ਨਹੀਂ ਜਾਂਦੀ। ਹਾਂ, ਜਿਹੜੇ ਜੀਵ ਕੇਵਲ ਬਾਹਰਮੁਖੀ ਰਟ ਲਾਈ ਫਿਰਦੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਵਿਸ਼ਵਾਸ ਰਤੀ ਭਰ ਨਹੀਂ, ਉਨ੍ਹਾਂ ਦੀ ਕੀਤੀ ਅਰਦਾਸ ਰਬੀ ਦਰਬਾਰ ਵਿਚ ਪਰਵਾਨ ਨਹੀਂ ਹੁੰਦੀ। ਉਨ੍ਹਾਂ ਨੂੰ ਨਿਰਾਸਤਾ ਦਾ ਮੂੰਹ ਵੇਖਣਾ ਪੈਂਦਾ ਹੈ। ਗੁਰਬਾਣੀ ਵਿਚ ਦੋਵੇਂ ਪੱਖ ਉਪਲਬਧ ਹਨ। ਵੇਖੋ ਭਗਤਨਾਮ ਦੇਉ ਜੀ ਨੇ ਠਾਕੁਰ ਨੂੰ ਦੁੱਧ ਪੀਣ ਲਈ ਪ੍ਰੇਮ-ਬੇਨੰਤੀ ਕੀਤੀ:-

> ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
> ਨਾਹੀ ਤ ਘਰ ਕੋ ਬਾਪੁ ਰਿਸਾਇ ॥ [ਪੰਨਾ ੧੧੬੩

ਇਥੇ ਸਾਰੀ ਸਾਖੀ ਦੇਣ ਦੀ ਲੋੜ ਨਹੀਂ। ਪ੍ਰੇਮਾ-ਭਗਤੀ ਨਾਲ ਕੀਤੀ ਅਰਦਾਸ ਦਾ ਪ੍ਰਣਾਮ ਇਹ ਨਿਕਲਿਆ:-

> ਦੂਧੁ ਪੀਆਇ ਭਗਤੁ ਘਰਿ ਗਇਆ ॥
> ਨਾਮੇ ਹਰਿ ਕਾ ਦਰਸਨੁ ਭਇਆ ॥ [ਪੰਨਾ ੧੧੬੩

ਜਿਵੇਂ ਸ਼ਿਕਾਰੀ ਸ਼ਿਕਾਰ ਲਈ ਜੰਗਲ ਵਿਚ ਜਾਂਦੇ ਹਨ ਪਰ ਹਰੇਕ ਸ਼ਿਕਾਰੀ ਨੂੰ ਸ਼ਿਕਾਰ ਕਰਨ ਵਿਚ ਸਫਲਤਾ ਪ੍ਰਾਪਤ ਨਹੀਂ ਹੁੰਦੀ, ਕਿਉਂ?

ਚੰਗੀ ਬੰਦੂਕ ਦਾ ਨਾ ਹੋਣਾ, ਚੰਗਾ ਨਿਸ਼ਾਨਚੀ ਨਾ ਹੋਣਾ, ਅਰਦਾਸ ਕਰਨ ਸਮੇਂ ਪੂਰੀ ਇਕਾਗਰਤਾ ਨਾ ਹੋਣੀ, 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ ॥ ਸਿਮਰਿ ਸਿਮਰਿ ਤਿਸੁ ਸਦਾ ਸਮਾਲੇ' (ਪੰਨਾ ੩੯੪) ਵਾਲੀ ਭਾਵਨਾ ਨਾ ਹੋਣੀ, ਆਦਿ ਅਰਦਾਸ ਦੀ ਅਸਫਲਤਾ ਦਾ ਕਾਰਨ ਬਣਦੀ ਹੈ।

ਅਰਦਾਸ ਹਮੇਸ਼ਾਂ ਓਦੋਂ ਫਲੀਭੂਤ ਹੁੰਦੀ ਹੈ ਜਦੋਂ ਜੀਵ ਦਾਤਾਰ ਪਿਤਾ ਜੀ ਦੇ ਸਨਮੁਖ ਅਜਾਣ ਬੱਚੇ ਦੇ ਰੂਪ ਵਿੱਚ ਹੋਵੇ, ਦੀਨ ਹੋ ਕੇ ਬੇਨਤੀ ਕਰੇ:-

> ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ ॥
> ਆਨ ਨ ਬੀਆ ਤੇਰੀ ਸਮਸਰਿ ॥... [ਪੰਨਾ ੩੭੧

ਅਰਦਾਸ ਵਿੱਚ "ਮੇਰ ਕਰੋ ਤ੍ਰਿਣ ਤੇ ਮੁਹਿ ਜਾਹਿ, ਗਰੀਬ ਨਿਵਾਜ ਨ ਦੂਸਰ ਤੋ ਸੋ ॥ ਭੂਲ ਛਿਮੋ ਹਮਰੀ ਪ੍ਰਭ ਆਪਨ, ਭੂਲਨਹਾਰ ਕਹਾ ਕੋਉ ਮੋ ਸੋ ॥ ਸੇਵ ਕਰੀ ਤੁਮਰੀ, ਤਿਨ ਕੇ ਸਭ ਹੀ ਗ੍ਰਿਹਿ ਦੇਖੀਅਤ ਦ੍ਰਬ ਭਰੋ ਸੋ ॥ ਯਾ ਕਲ ਮੈ ਸਭ ਕਾਲ ਕ੍ਰਿਪਾਨ ਕੇ, ਭਾਰੀ ਭੁਜਾਨ ਕੇ ਭਾਰੀ ਭਰੋਸੋ" (ਬਚਿਤ੍ਰ ਨਾਟਕ ਪਾ. ੧੦) ਵਾਲੀ ਭਾਵਨਾ ਹੀ ਚੜ੍ਹਦੀਕਲਾ ਨੂੰ ਹੋਰ ਚਾਰ ਚੰਨ ਲਾਉਂਦੀ ਹੈ। ਵੇਖੋ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਔਰੰਗਜ਼ੇਬ ਨੂੰ

ਫ਼ਾਰਸੀ ਵਿੱਚ ਜ਼ਫ਼ਰਨਾਮਾ ਰੂਪ ਚਿਠੀ ਲਿਖ ਕੇ ਭਾ.ਸ. ਦਯਾ ਸਿੰਘ ਜੀ ਹਥੀ ਔਰੰਗਜ਼ੇਬ ਨੂੰ ਭੇਜੀ ਅਤੇ ਉਸ ਵਿਚ ਲਿਖਿਆ "ਐ ਔਰੰਗਜ਼ੇਬ! ਤੈਨੂੰ ਆਪਣੇ ਵਿਸ਼ਾਲ ਰਾਜ, ਜ਼ਰ, ਧਨ, ਦੌਲਤ ਅਤੇ ਫ਼ੌਜਾਂ ਤੇ ਮਾਣ ਹੋਵੇਗਾ, ਪਰ ਮੇਰਾ ਮਾਣ ਤਾਣ ਅਕਾਲ ਪੁਰਖ ਹੈ, ਕੇਵਲ ਓਹੀ ਮੇਰੀ ਰਖਿਆ ਕਰੇਗਾ:-

ਕਿ ੳ ਰਾ ਗ਼ਰੂਰ ਅਸਤ ਬਰ ਮੁਲਕੁ ਮਾਲ ॥
ਵ ਮਾ ਰਾ ਪਨਾਹ ਅਸਤ ਬਜ਼ਦਾ ਅਕਾਲ ॥੧੦੬॥

ਬਸ, ਇਹੀ ਇਲਮੁਲ ਯਕੀਨ ਹੈ। ਆਪ ਜੀ ਨੇ ਨਿਰਭਉ ਤੇ ਨਿਰਵੈਰ ਹੋ ਕੇ ਧਰਮ-ਯੁੱਧ ਕੀਤੇ ।

ਬਹੁਤੇ ਲੋਕ ਪਰਮੇਸ਼ਰ ਅਗੇ ਅਰਦਾਸ ਕਰਨ ਸਮੇਂ ਬੇਨਤੀ ਕਰਦੇ ਹਨ, ਮਹਾਰਾਜ ! ਮੇਰਾ ਅਮਕਾ ਕੰਮ ਰਾਸ ਕਰ ਦਿਓ, ਮੈਂ ਅਖੰਡਪਾਠ ਰਖਾਂਵਾਂਗਾ, ਲੰਗਰ ਲਾਵਾਂਗਾ, ਆਦਿ ਆਦਿ। ਅਨਜਾਣ ਬਚੇ ਅੰਦਰ ਸੋਝੀ ਦੀ ਘਾਟ ਹੁੰਦੀ ਹੈ, ਜਿਸ ਕਰਕੇ ਉਹ ਛੋਟੀਆਂ-2 ਮੰਗਾਂ ਵਿਚ ਆਪਣਾ ਕੀਮਤੀ ਸਮਾਂ ਬਰਬਾਦ ਕਰ ਦਿੰਦਾ ਹੈ। ਗੁਰਬਾਣੀ ਵਿਚ ਇਸ ਬਾਰੇ ਸੰਕੇਤ ਮਿਲਦਾ ਹੈ:-

ਜਉ ਮਾਗਹਿ ਤਉ ਮਾਗੈ ਬੀਆ ॥
ਜਾ ਤੇ ਕੁਸਲ ਨ ਕਾਹੂ ਥੀਆ ॥ [ਪੰਨਾ ੨੫੮

ਜੀਵ ਇਧਰ ਉਧਰ ਦੀਆਂ ਫਜ਼ੂਲ ਮੰਗਾਂ ਦੀ ਪੂਰਤੀ ਕਰਨ ਦੀ ਥਾਂ ਕੇਵਲ ਪ੍ਰਭੂ ਨਾਲ ਪ੍ਰੀਤਿ ਕਰਨ ਵਾਲੀ ਮੰਗ ਮੰਗੇ:-

ਰਾਜੁ ਨ ਚਾਹਉ ਮੁਕਤਿ ਨ ਚਾਹਉ ॥
ਮਨਿ ਪ੍ਰੀਤਿ ਚਰਨ ਕਮਲਾਰੇ ॥ [ਪੰਨਾ ੫੩੪

ਵੇਖੋ ਦ੍ਰੋਪਦੀ ਨੇ ਕਿਵੇਂ ਅਰਦਾਸ ਕੀਤੀ? ਭਾ.ਸ. ਗੁਰਦਾਸ ਜੀ ਲਿਖਦੇ ਹਨ:-

ਹਾ ਹਾ ਕ੍ਰਿਸ਼ਨ ਕਰੇ ਵਿਲਲਾਂਦੀ ॥

ਅਰਦਾਸ ਕਰਨ ਸਮੇਂ ਹਿਰਦਾ ਨਿਰਮਲ ਹੋਵੇ, ਮਕਾਰਪੁਣਾ ਜਾਂ ਹੋਰ ਮੰਦ-ਵਾਸ਼ਨਾ ਵਾਲੀ ਭਾਵਨਾ ਨਾ ਹੋਵੇ। ਅਰਦਾਸ ਦਾ ਆਤਮਾ ਉਤੇ ਪੂਰਾ ਅਕਸ ਪੈਂਦਾ ਹੈ, ਆਤਮਾ ਵਿਚ ਜਾਗ੍ਰਤੀ ਆਉਂਦੀ ਹੈ, ਉਹ ਸਿਮਰਨ ਦੁਆਰਾ ਸਾਵਧਾਨ ਹੋ ਕੇ ਆਪਣੇ ਸਾਹਿਬ ਪਾਸੋਂ ਮੰਗਦੀ ਹੈ, ਓਹੀ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। ਭਗਤ ਸਧਨਾ ਜੀ ਕਸਾਈ ਸਨ। ਪਰ ਜਦੋਂ ਆਪ ਜੀ ਨੂੰ ਪੂਰਨ ਗਿਆਨ ਹੋ ਗਿਆ, ਭਗਤੀ ਕਰਨ ਵਿਚ ਹੀ ਰਚ-ਮਿਚ ਗਏ, ਫਿਰ ਆਪ ਜੀ ਦੇ ਮਨ ਵਿਚ ਦ੍ਰਿੜਤਾ ਆ ਗਈ। ਫਿਰ, ਜੋ ਅਰਦਾਸ ਸਧਨਾ ਜੀ ਨੇ ਕੀਤੀ, ਅਜ ਉਹ ਲਖਾਂ ਜੀਆਂ ਦਾ ਮਾਰਗ ਦਰਸ਼ਨ ਕਰਦੀ ਹੈ:-

ਨ੍ਰਿਪ ਕੰਨਿਆ ਕੇ ਕਾਰਨੈ, ਇਕੁ ਭਇਆ ਭੇਖਧਾਰੀ ॥
ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥
ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ, ਜਉ ਜੰਬੁਕੁ ਗ੍ਰਾਸੈ॥ ਰਹਾਉ॥

ਏਕ ਬੂੰਦ ਜਲ ਕਾਰਨੇ, ਚਾਤ੍ਰਿਕੁ ਦੁਖੁ ਪਾਵੈ ॥
ਪ੍ਰਾਨ ਗਏ ਸਾਗਰੁ ਮਿਲੈ, ਫੁਨਿ ਕਾਮਿ ਨ ਆਵੈ ॥੨॥
ਪ੍ਰਾਨ ਜੁ ਥਾਕੇ ਥਿਰੁ ਨਹੀ, ਕੈਸੇ ਬਿਰਮਾਵਉ ॥
ਬੂਡਿ ਮੂਏ ਨਉਕਾ ਮਿਲੈ, ਕਹੁ ਕਾਹਿ ਚਢਾਵਉ ॥੩॥
ਮੈ ਨਾਹੀ ਕਛੁ ਹਉ ਨਹੀ, ਕਿਛੁ ਆਹਿ ਨ ਮੋਰਾ ॥
ਅਉਸਰ ਲਜਾ ਰਾਖਿ ਲੇਹੁ, ਸਧਨਾ ਜਨੁ ਤੋਰਾ ॥੪॥ [ਪੰਨਾ ੮੫੮

ਅਰਦਾਸ ਦੀ ਅਸਫਲਤਾ ਦਾ ਕਾਰਨ ਇਕ ਮਨ ਇਕ ਚਿਤ ਹੋ ਕੇ ਅਰਦਾਸ ਨਾ ਕਰਨ ਵਾਲੀ ਘਾਟ ਅਤੇ ਆਪਣੇ ਗੁਰੂ ਉਪਰ ਵਿਸ਼ਵਾਸ ਨਾ ਕਰਨ ਦੀ ਅਣਹੋਂਦ ਹੈ। ਜਦੋਂ ਤਕ ਜਗਿਆਸੂ ਦੇ ਹਿਰਦੇ ਵਿਚ "ਜੋ ਮਾਂਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥ ਨਾਨਕ ਕਉ ਗੁਰੁ ਪੂਰਾ ਭੇਟਿਓ, ਬਿਨਸਿਓ ਸਗਲ ਅੰਦੇਸਾ" (ਪੰਨਾ ੬੧੯) ਵਾਲੀ ਸਥਤੀ ਨਹੀਂ ਬਣਦੀ, ਓਦੋਂ ਤਕ ਕੋਈ ਕਾਰਜ ਵੀ ਰਾਸਿ ਹੋਣਾ ਸੰਭਵ ਨਹੀਂ।

ਦੁਨਿਆਵੀ ਪਦਾਰਥ ਅਤੇ ਨਾਮ-ਦਾਨ ਆਦਿ ਬਹੁਤ ਲੋਕ ਮੰਗਦੇ ਹਨ ਪਰ ਆਸਾ ਕੇਵਲ ਉਨ੍ਹਾਂ ਦੀ ਪੂਰਨ ਹੋਂਦੀ ਹੈ ਜਿਨ੍ਹਾਂ ਦੇ ਹਿਰਦੇ ਵਿਚ ਸ੍ਰੇਸ਼ਟ ਭਾਵਨੀ ਹੁੰਦੀ ਹੈ। ਸ਼ੁੱਧ ਭਾਵਨੀ ਦਾ ਸਦਕਾ ਹੀ ਪਰਮੇਸ਼ਰ ਸੁਪ੍ਰਸੰਨ ਹੁੰਦਾ ਹੈ। ਗੁਰਬਾਣੀ ਦੀ ਹੇਠ ਲਿਖੀ ਪਾਵਨ ਪੰਕਤੀ ਉਪਰੋਕਤ ਗੁਰਮਤਿ-ਸਿਧਾਂਤ ਉਤੇ ਇਉਂ ਆਪਣੀ ਮੋਹਰ ਛਾਪ ਲਾਉਂਦੀ ਹੈ:-

ੳ. ਕੇਤੀ ਕੇਤੀ ਮਾਗਨ ਮਾਂਗੈ, ਭਾਵਨੀਆ ਸੋ ਪਾਈਐ ॥ [ਪੰ. ੧੩੨੧
ਅ. ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ, ਤਾ ਇਹ ਸੋਝੀ ਪਾਏ ॥
[ਪੰਨਾ ੯੦੯

ਲੋੜ ਹੈ ਜਨ ਬਣਨ ਦੀ, ਜਦੋਂ ਜੀਵ ਜਨ ਬਣ ਜਾਂਦਾ ਹੈ, ਫਿਰ ਇਸ ਦੀ ਅਰਦਾਸ ਕਦੇ ਵੀ ਬਿਰਥੀ ਨਹੀਂ ਜਾਂਦੀ :-

ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥
ਨਾਨਕ ਜੋਰੁ ਗੋਵਿੰਦ ਕਾ, ਪੂਰਨ ਗੁਣਤਾਸਿ ॥ [ਪੰਨਾ ੮੧੯



# ਆਦਰਸ਼ਕ ਅਰਦਾਸ

ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ ॥
ਕਹੁ ਨਾਨਕ ਗੁਰੁ ਪੂਰਾ ਭੇਟਿਓ, ਮਿਟਿਓ ਸਗਲ ਅੰਦੇਸਾ ॥
[ਪੰਨਾ ੬੧੯

ਗੁਰਮਤਿ ਅਨੁਸਾਰ ਅਰਦਾਸ ਗੁਰਸਿਖੀ ਜੀਵਨ ਦਾ ਅਨਿਖੜ ਅੰਗ ਹੈ ਜਿਸ ਵਿਚ ਅੰਤਰ ਆਤਮੇ ਦੀ ਬਿਹਬਲਤਾ, ਵਿਸ਼ਵਾਸ਼, ਲੋੜੀਂਦੇ ਮਨੋਰਥਾਂ ਦੀ ਪੂਰਤੀ, ਪਿਛੇ ਕੀਤੇ ਪਾਪਾਂ-ਅਉਗਣਾ ਦਾ ਪਛਤਾਵਾ, ਅਗੋਂ ਲਈ ਰਬੀ-ਰਹਿਮਤ ਦੀ ਜਾਚਨਾ, ਅੰਤ ਵਿਚ 'ਦੁਖ ਹੰਤਾ ਸੁਖ ਰਾਸਿ' ਦੇ ਦਰਸ਼ਨਾ ਦੀ ਸਿੱਕ ਅਤੇ 'ਨਾਨਕ ਨਾਮ ਚੜਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ' ਨਾਲ ਸੰਪੂਰਨ ਕੀਤੀ ਜਾਂਦੀ ਹੈ।

ਗੁਰੂ ਦਰਬਾਰ ਦੀ ਹਾਜ਼ਰੀ ਭਰਦਿਆਂ ਸਭ ਤੋਂ ਪਹਿਲਾਂ ਭੈ-ਭਾਵਨੀ, ਸਿਦਕ-ਸ਼ਰਧਾ ਸਹਿਤ ਡੰਡਉਤ ਅਥਵਾ ਨਮਸਕਾਰ ਕੀਤੀ ਜਾਂਦੀ ਹੈ। ਫਿਰ ਗੁਰੂ ਦੀ ਗੋਦ ਵਿਚ (ਭਾਵ ਸਤਿਸੰਗਤ ਵਿਚ) ਬੈਠ ਕੇ ਧੁਰੋਂ ਆਈ ਬਾਣੀ ਦਾ ਪਾਠ-ਕੀਰਤਨ ਸ੍ਰਵਣ ਕੀਤਾ ਜਾਂਦਾ ਹੈ। ਜਿਤਨੇ ਜੀਵ ਉਤਨੀਆਂ ਹੀ ਉਨ੍ਹਾਂ ਦੀਆਂ ਵੱਖੋ ਵਖਰੀਆਂ ਅਰਦਾਸਾਂ, ਗਲ ਕੀ ਜਿਵੇਂ ਕਿਸੇ ਜੀਵ ਦੀ ਸ਼ਕਲ ਤੇ ਅਕਲ ਦੂਜੇ ਜੀਵ ਨਾਲ ਨਹੀਂ ਮਿਲਦੀ ਤਿਵੇਂ ਅਰਦਾਸ ਦਾ ਕੋਈ ਮੇਲ ਨਹੀਂ। ਹਾਂ, ਪੰਥਕ ਅਰਦਾਸ ਦੀ ਸ਼ਬਦਾਵਲੀ ਟਕਸਾਲੀ ਅਤੇ ਸੂਤਰ ਮਾਤਰ ਹੈ ਜਿਸ ਦੀ ਸੋਝੀ ਪਿਉ ਦਾਦੇ ਦਾ ਖਜ਼ਾਨਾ ਡਿੱਠੇ ਬਿਨਾ ਨਹੀਂ ਆ ਸਕਦੀ। ਇਤਿਹਾਸਕ ਸਰਵੇਖਣ ਕਰਨ ਮਗਰੋਂ ਅਰਦਾਸ ਵਿਚ ਅੰਕਿਤ ਤੱਥਾਂ ਬਾਰੇ ਸੂਝ-ਬੂਝ ਨਸੀਬ ਹੁੰਦੀ ਹੈ। ਆਦਰਸ਼ਕ ਅਰਦਾਸ ਦੀ ਜੁਗਤੀ ਤੋਂ ਜਾਣੂੰ ਹੋਣਾ, ਉਸ ਦੇ ਰਹੱਸ ਦਾ ਰੰਗ ਮਾਣਨਾ ਕੋਈ ਸਾਧਾਰਨ ਗਲ ਨਹੀਂ। ਜਨਮਾਂ ਜਨਮਾਂ ਦੀ ਹਉਮੈ-ਮੈਲ ਨਾਲ ਕਾਲਾ ਸਿਆਹ ਹੋਇਆ ਮਨ ਬਿਨਾ ਨਾਮ ਅਭਿਆਸ ਤੇ ਸੇਵਾ ਦੇ, ਨਿਰਮਲ ਹੋਣਾ ਸੰਭਵ ਹੀ ਨਹੀਂ। ਸ਼ਬਦ ਅਭਿਆਸ ਨੇ ਸੁਰਤਿ ਨੂੰ ਫਰਸ਼ ਤੋਂ ਚੁਕ ਕੇ ਅਰਸ਼ ਵਿਚ ਲਿਜਾਣਾ ਹੁੰਦਾ ਹੈ, ਇਸ ਲਈ ਉਸ ਦੀ ਪ੍ਰਾਪਤੀ ਤਾਂ ਹੀ ਹੋ ਸਕਦੀ ਹੈ ਜੇ ਪਹਿਲਾਂ ਆਪਣਾ ਮਨ ਗੁਰਮਤਿ ਦੀਖਿਆ ਨਾਲ ਪ੍ਰਬੋਧਿਆ ਜਾਵੇ-"ਪ੍ਰਥਮੇ ਮਨੁ ਪ੍ਰਬੋਧੇ ਅਪਨਾ ਪਾਛੈ ਅਵਰ ਰੀਝਾਵੈ" (ਪੰਨਾ ੩੮੧)।

ਅਰਦਾਸ ਮਨ ਦੀ ਕਲਪਨਾ ਜਾਂ ਮਨੌਤ ਨਹੀਂ ਇਹ ਤਾਂ ਵਿਸ਼ਵਾਸ ਦੀ ਪੂੰਜੀ ਹੈ-'ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮੋਹਿਆ ਜੀਉ' (ਪੰਨਾ ੮੧) ਵਾਲੀ ਸੁਖਦਾਈ ਭਾਵਨਾ ਦੀ ਪ੍ਰਤੀਕ ਹੈ। ਅਰਦਾਸ ਗੁਰੂ ਦਰਸ਼ਨਾ ਲਈ ਇਕ

ਆਲਾ ਹੈ ਜਿਸ ਚੋਂ "ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਵਾਲੀ ਮਾਲਾ ਦੇ ਮਨ ਮੋਹਣੇ ਦਰਸ਼ਨ ਹਰ ਵੇਲੇ ਹੁੰਦੇ ਰਹਿੰਦੇ ਹਨ। ਅਰਦਾਸ ਸਤਿਗੁਰੂ ਨਾਲ ਜੁੜਨ ਦਾ ਇਕ ਜ਼ਰੀਆ ਹੈ। ਦੁੱਖਾਂ ਦੀ ਨਵਿਰਤੀ ਅਤੇ ਸੁੱਖਾਂ ਦੀ ਕਾਮਨਾ, ਅਰਦਾਸ ਦਾ ਮੁਖ ਮੰਤਵ ਹੁੰਦਾ ਹੈ। ਸੰਗਤੀ ਅਤੇ ਨਿਜੀ ਅਰਦਾਸ ਵਿਚ ਅੰਤਰ ਹੁੰਦਾ ਹੈ। ਸੰਗਤੀ ਅਰਦਾਸ ਉਹ ਹੈ ਜੋ ਪੰਥ ਵਲੋਂ ਪ੍ਰਮਾਣੀਕ ਹੈ, ਨਿਜੀ ਅਰਦਾਸ ਵਿਚ ਕੋਈ ਸਮਾਂ ਤੇ ਸੀਮਾਂ ਨਹੀਂ। ਜੇ ਪ੍ਰੇਮੀ ਗੁਰਸਿਖ ਗੁਰਬਾਣੀ ਦਾ ਨਿਤਨੇਮ ਕਰਦਿਆਂ ਜੁੜ ਗਿਆ ਤਾਂ ਉਹ ਜੋਦੜੀ ਰਾਹੀਂ ਜਿਤਨਾ ਦਿਲ ਕਰੇ ਰੱਸ ਮਾਣਦਾ ਹੈ ਸਮੇਂ ਦੀ ਕੋਈ ਪਾਬੰਦੀ ਨਹੀਂ:- "ਹਉ ਤਿਸੁ ਆਗੈ ਦਿਨ ਰਾਤਿ ਰਹਾ ਕਰ ਜੋੜੀਐ" (ਪੰਨਾ ੫੨੨) ਵਾਲੇ ਸਿਧਾਂਤ ਦੇ ਸਾਹਮਣੇ ਕੋਈ ਮਨੁੱਖ ਕਿੰਤੂ-ਪ੍ਰੰਤੂ ਨਹੀਂ ਕਰ ਸਕਦਾ ਕਿਉਂਕਿ ਅਜਿਹੀ ਅਰਦਾਸ ਸਤਿ ਸੰਤੋਖ ਵਾਲੇ ਗੁਣਾਂ ਨਾਲ ਭਰਪੂਰ ਹੁੰਦੀ ਹੈ। ਇਸ ਅਰਦਾਸ ਦਾ ਅਨੂਠਾ ਅਨੰਦ ਓਹੀ ਜਾਣ ਤੇ ਮਾਣ ਸਕਦਾ ਹੈ ਜਿਸ ਨੂੰ ਸਤਿਗੁਰੂ ਜੀ ਦੀ ਸਮੀਪਤਾ ਪ੍ਰਾਪਤ ਹੋਵੇ। ਗੁਰਵਾਕ ਹਨ:-

ਸਤੁ ਸੰਤੋਖੁ ਹੋਵੈ ਅਰਦਾਸਿ ॥
ਤਾ ਸੁਣਿ ਸਦਿ ਬਹਾਲੇ ਪਾਸਿ ॥ [ਪੰਨਾ ੮੭੮

ਹਰੇਕ ਜਗਿਆਸੂ ਨੂੰ ਇਹ ਗਲ ਚੇਤੇ ਰਖਣੀ ਚਾਹੀਦੀ ਹੈ ਕਿ ਭੈ-ਭਾਵਨੀ ਵਾਲੇ ਗੁਣਾਂ ਦੇ ਪ੍ਰਵੇਸ਼ ਹੋਣ ਨਾਲ ਜੋ ਅਰਦਾਸ ਕਰਨ ਦਾ ਸੁਹਜ ਸੁਆਦ ਬਣਦਾ ਹੈ, ਉਸ ਦਾ ਗੁਰਮਤਿ ਵਿਚ ਵਿਸ਼ੇਸ਼ ਸਥਾਨ ਹੈ ਜਿਵੇਂ ਕਿ ਗੁਰਦੇਵ ਪਿਤਾ ਜੀ ਦਾ ਫੁਰਮਾਨ ਹੈ:-

ਹਰਿ ਗੁਣ ਹਿਰਦੈ ਟਿਕਹਿ ਤਿਸ ਕੈ,
ਜਿਸ ਅੰਤਰਿ ਭੈ ਭਾਵਨੀ ਹੋਈ ॥
ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ,
ਬਿਨੁ ਭੈ ਪਾਰਿ ਨ ਉਤਰਿਆ ਕੋਈ ॥ [ਪੰਨਾ ੧੧੧੬

ਭਗਤ ਕਬੀਰ ਜੀ ਨੇ ਵੀ ਭੈ-ਭਾਵਨੀ ਬਾਰੇ ਬਹੁਤ ਵਡੀ ਗਲ ਆਖੀ ਹੈ:-

ਕਬੀਰ ਘਾਣੀ ਪੀੜਤੇ ਸਤਿਗੁਰਿ ਲੀਏ ਛਡਾਇ ॥
ਪਰਾ ਪੂਰਬਲੀ ਭਾਵਨੀ ਪ੍ਰਗਟ ਹੋਈ ਆਇ ॥ [ਪੰਨਾ ੧੩੭੫

ਆਦਰਸ਼ਕ ਅਰਦਾਸ ਵਿਚ ਅੰਧ-ਵਿਸ਼ਵਾਸ ਦਾ ਅੰਸ਼ ਨਹੀਂ ਹੁੰਦਾ, ਉਹ ਸਚੀ ਆਸ਼ਕੀ ਅਤੇ ਗੁਰਮਤਿ ਗਿਆਨ ਦੇ ਰਹੱਸ ਨਾਲ ਭਰਪੂਰ ਹੁੰਦੀ ਹੈ। ਗੁਰੂ ਪਾਤਿਸ਼ਾਹ ਜੀ ਨੇ ਗੁਰਸਿਖ ਪੁਤਰਾਂ ਨੂੰ ਧੁਰੋਂ ਆਈ ਬਾਣੀ ਦੁਆਰਾ ਇਹ ਧਰਵਾਸ ਬੰਨ੍ਹਾਈ ਹੈ:-

ਤੀਨੇ ਤਾਪ ਨਿਵਾਰਨਹਾਰਾ, ਦੂਖ ਹੰਤਾ ਸੁਖ ਰਾਸਿ ॥
ਤਾ ਕਉ ਬਿਘਨੁ ਨ ਕੋਊ ਲਾਗੈ, ਜਾਕੀ ਪ੍ਰਭ ਆਗੈ ਅਰਦਾਸਿ ॥
[ਪੰਨਾ ੭੧੪

ਕਈ ਮਨੁੱਖ ਜਿਨ੍ਹਾਂ ਅੰਦਰ ਵਿਸ਼ਵਾਸ਼ ਦੀ ਘਾਟ ਹੁੰਦੀ ਹੈ, ਕਹਿੰਦੇ ਹਨ ਕਿ ਦੁਖ ਸੁਖ ਵਾਲੇ ਲੇਖ ਜਦ ਹਰੇਕ ਜੀਵ ਦੇ ਮੱਥੇ ਉਤੇ ਧੁਰੋਂ ਲਿਖੇ ਹੋਏ ਹਨ, ਉਹ ਅਵੱਸ਼ ਭੋਗਣੇ ਪੈਂਦੇ ਹਨ ਫਿਰ ਅਰਦਾਸ ਕਰਨ ਦੀ ਕੀ ਲੋੜ ਹੈ? ਅਜਿਹੇ ਜਗਿਆਸੂਆਂ ਨੂੰ ਗੁਰਮਤਿ ਗਿਆਨ ਬਾਰੇ ਇਹ ਸੋਝੀ ਨਹੀਂ ਕਿ ਗੁਰਬਾਣੀ ਵਿਚ ਪਾਵਨ ਉਪਦੇਸ਼ਾਂ ਉਤੇ ਅਮਲ ਕੀਤਿਆਂ ਕਰਮ-ਗਤੀ ਟਲ ਜਾਂਦੀ ਹੈ। ਗਲ ਤਾਂ ਹੈ- "ਜਿਨ ਕਉ ਨਦਰਿ ਕਰਮੁ ਤਿਨ ਕਾਰ॥ ਨਾਨਕ ਨਦਰੀ ਨਦਰਿ ਨਿਹਾਲ" (ਪੰਨਾ ੮)। ਸੋ, ਗੁਰੂ ਪਿਆਰਿਓ ! ਗੁਰ-ਪਰਮੇਸ਼ਰ ਜੀ ਦੀ ਨਦਰਿ ਪੂਰਬਲੇ ਲੇਖਾਂ ਤੋਂ ਉਪਰ ਹੈ, "ਖਿਨ ਮਹਿ ਨੀਚ ਕੀਟ ਕਉ ਰਾਜ॥ ਪਾਰਬ੍ਰਹਮ ਗਰੀਬ ਨਿਵਾਜ" (ਪੰਨਾ ੨੭੭) ਹੈ। ਜਿਵੇਂ ਬੀਮਾਰ ਨੂੰ ਅਰੋਗ ਹੋਣ ਲਈ ਦਵਾਈ ਦੀ ਲੋੜ ਹੈ, ਅੰਨ੍ਹੇ ਨੂੰ ਸੋਟੀ ਦਾ ਸਹਾਰਾ ਅਤੇ ਪੰਛੀ ਨੂੰ ਉਡਣ ਲਈ ਪਰਾਂ ਦੀ ਲੋੜ ਹੈ ਤਿਵੇਂ ਜੀਵ ਨੂੰ ਸੰਕਟ ਤੋਂ ਛੁਟਕਾਰਾ ਪਾਣ ਲਈ ਅਰਦਾਸ ਦੀ ਲੋੜ ਹੈ। ਅਰਦਾਸ ਨਿਰਾ ਰਟਨ ਨਾ ਹੋਵੇ, ਉਸ ਵਿਚ ਹਿਰਦੇ ਦੀ ਵੇਦਨਾ ਵਲਵਲਾ ਤੇ ਤਰਲਾ ਹੋਵੇ:-

ਤੁਧੁ ਊਪਰਿ ਮੇਰਾ ਹੈ ਮਾਣਾ, ਤੂ ਹੈ ਮੇਰਾ ਤਾਣਾ ਰਾਮ ॥
ਸੁਰਤਿ ਮਤਿ ਚਤੁਰਾਈ ਤੇਰੀ, ਤੂ ਜਾਣਾਇਹਿ ਜਾਣਾ ਰਾਮ ॥ [ਪੰ.੭੭੯

ਜੇ ਅਰਦਾਸ ਸੁਣ ਕੇ ਮਾਲਕ ਦੀ ਮਿਹਰ ਹੋ ਜਾਵੇ ਤਾਂ ਸਾਰੇ ਦੁਖ, ਸੁਖ ਵਿੱਚ ਬਦਲ ਜਾਂਦੇ ਹਨ। ਕਈ ਵਾਰੀ ਦੁਨਿਆਵੀ ਅਦਾਲਤਾਂ ਵਲੋਂ ਮਿਲੀਆਂ ਫਾਂਸੀਆਂ ਦੀਆਂ ਸਜ਼ਾਵਾਂ ਵੀ ਰਹਿਮ ਦੀ ਅਪੀਲ ਕਰਨ ਤੇ ਸੂਲੀ ਦਾ ਕੰਡਾ ਹੋ ਨਿਬੜਦੀਆਂ ਹਨ। ਸੋ, ਯਾਦ ਰਖੋ, ਕੇਵਲ ਬਾਹਰਮੁਖੀ ਕਥਨੀ ਨਾਲ ਨਾ ਕੁਝ ਬਣਦਾ ਹੈ ਤੇ ਨਾ ਕੁਝ ਸਵਰਦਾ ਹੈ, ਪਰਮੇਸਰ ਦੀ ਨਦਰਿ ਹੀ ਜੀਵਨ ਦਾ ਪਾਸਾ ਪਲਟਣ ਵਿੱਚ ਸਮਰਥ ਹੈ।

ਪਰਮੇਸ਼ਰ ਜੀ ਨੇ ਮਾਇਆ ਮੋਹਣੀ ਦਾ ਐਸਾ ਜਾਲ ਤਣਿਆ ਹੋਇਆ ਹੈ ਕਿ ਅਜੋਕੀ ਸਭਿਅਤਾ ਇਸ਼ਟ-ਉਪਾਸ਼ਨਾ ਵਲੋਂ ਬੇ-ਮੁੱਖ ਹੋ ਕੇ ਖਾਣ ਪੀਣ ਵਾਲੇ ਪਦਾਰਥਾਂ ਅਤੇ ਮਾਇਆ ਦੇ ਹੋਰ ਚੋਚਲਿਆਂ ਵਿਚ ਹੀ ਖਚਿਤ ਹੋਈ ਪਈ ਹੈ, ਇਸ ਨੂੰ ਨਾ ਅੰਮ੍ਰਿਤ ਵੇਲੇ ਦੀ ਸਾਰ ਹੈ, ਨਾ ਗੁਰਬਾਣੀ ਦੇ ਨਿਤਨੇਮ ਨਾਲ ਪਿਆਰ ਹੈ। ਬਸ, "ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ" (ਪੰਨਾ ੮੨੦) ਵਾਲੀ ਹਾਲਤ ਬਣੀ ਹੋਈ ਹੈ। ਆਮ ਤੌਰ ਤੇ ਲੋਕਾਂ ਦੀ ਸੁਰਤਿ ਅਤੇ ਸੋਚ ਝੂਠੀ ਆਉ-ਭਗਤਿ ਕਰਨ ਵਾਲੇ ਭੰਭਲ ਭੂਸੇ ਵਿਚ ਹੀ ਪਈ ਰਹਿੰਦੀ ਹੈ। ਜਦੋਂ ਤਕ ਜੀਵ 'ਗੁਰੁ ਕਹੈ ਸੁ ਕਾਰੁ ਕਮਾਇ ਜੀਉ' ਦਾ ਧਾਰਨੀ ਨਹੀਂ ਬਣਦਾ, ਓਦੋਂ ਤਕ ਇਸ ਨੂੰ ਆਦਰਸ਼ਕ ਜੀਵਨ ਤੇ ਅਰਦਾਸ ਦੀਆਂ ਕਦਰਾਂ ਕੀਮਤਾਂ ਦਾ ਬੋਧ ਵੀ ਨਹੀਂ ਹੋ ਸਕਦਾ। ਅਰਦਾਸ ਲਈ ਜੀਵਨ ਜਾਗ੍ਰਤੀ ਦੀ ਡਾਢੀ ਲੋੜ ਹੈ। ਜਦੋਂ ਤਕ ਮਨ ਵਿਚ ਅਹੰਕਾਰ ਹੈ, ਵੱਡਾ ਵਿਕਾਰ ਹੈ। ਮਨੁੱਖੀ ਜੀਵਨ ਦਾ ਬੇੜਾ ਪਾਰ ਕਰਨ ਵਿਚ ਇਹ ਵਡੀ ਰੁਕਾਵਟ

ਹੈ। ਇਸ ਤੋਂ ਬਚਣ ਦੀ ਲੋੜ ਹੈ। ਲੋਕ-ਪਰਲੋਕ ਸੁਹੇਲਾ ਕਰਨ ਲਈ ਸਤਿਗੁਰੂ ਜੀ ਦੇ ਸਨਮੁਖ ਹੋ ਕੇ ਢਹਿਣ ਦੀ ਲੋੜ ਹੈ:-

ਸਤਿਗੁਰ ਅਗੇ ਢਹਿ ਪਉ, ਸਭੁ ਕਿਛੁ ਜਾਣੈ ਜਾਣੁ॥ [ਪੰਨਾ ੬੪੬

ਨਿਰੀਆਂ ਰਸਮੀ ਅਰਦਾਸਾਂ ਓਦੋਂ ਤਕ ਮਨੁੱਖੀ ਜੀਵਨ ਦਾ ਕੁਝ ਨਹੀਂ ਸਵਾਰ ਸਕਦੀਆਂ ਜਦੋਂ ਤਕ ਕਿ ਜਗਿਆਸੂ ਦਾ ਆਪਣਾ ਮਨ ਨਿਰਮਲ ਤੇ ਕੋਮਲ ਨਹੀਂ ਹੁੰਦਾ। ਕੋਮਲ ਹਿਰਦੇ ਚੋਂ ਨਿਕਲੀ ਜਨ ਦੀ ਅਰਦਾਸ ਕਦੇ ਵੀ ਬ੍ਰਿਥੀ ਨਹੀਂ ਜਾਂਦੀ। ਕੋਮਲ ਹਿਰਦੇ ਵਾਲਾ ਜਗਿਆਸੂ ਸਦਾ ਇਕਾਗਰ ਚਿਤ ਨਾਲ ਇਉਂ ਜੋਦੜੀ ਕਰਦਾ ਹੈ:-

ਮੰਗਤ ਜਨ ਦੀਨ ਖਰੇ ਦਰਿ ਠਾਢੇ,<br>
ਅਤਿ ਤਰਸਨ ਕਉ ਦਾਨੁ ਦੀਜੈ ॥<br>
ਤ੍ਰਾਹਿ ਤ੍ਰਾਹਿ ਸਰਨਿ ਪ੍ਰਭ ਆਏ,<br>
ਮੋ ਕਉ ਗੁਰਮਤਿ ਨਾਮੁ ਦ੍ਰਿੜੀਜੈ ॥ [ਪੰਨਾ ੧੩੨੫

ਫਿਰ ਵੇਖੋ ਕਿਵੇਂ ਜੀਵਨ ਵਿਚ ਭਾਰੀ ਪਲਟਾ ਆਉਂਦਾ ਹੈ। ਘਬਰਾਹਟ ਤੇ ਕਾਹਲੀ ਨਾਲ ਅਰਦਾਸ ਕਰਨ ਤੋਂ ਸਦਾ ਸੰਕੋਚ ਕਰਨਾ ਚਾਹੀਦਾ ਹੈ। ਜਿਵੇਂ 'ਸਬਦਿ ਜਿਤੀ ਸਿਧ ਮੰਡਲੀ ਕੀਤੋਸ ਅਪਣਾ ਪੰਥ ਨਿਰਾਲਾ' ਤਿਵੇਂ ਪੰਥਕ ਅਰਦਾਸ ਵੀ ਨਿਰਾਲੀ ਹੈ। ਅਰਦਾਸ ਵਿਚ ਜਿਨ੍ਹਾਂ ਬ੍ਰਹਮ-ਬੇਤਿਆਂ ਤੇ ਉਪਦੇਸ਼ਟਿਆਂ ਦੀ ਕੁਰਬਾਨੀ ਦਾ ਜ਼ਿਕਰ ਕੀਤਾ ਗਿਆ ਹੈ, ਓਹ ਜਗਤ ਦੇ ਸਾਹਮਣੇ ਹੈ। ਉਬਲਦੀਆਂ ਦੇਗਾਂ ਵਿਚ ਬੈਠਣਾ, ਤਤੀਆਂ ਤਵੀਆਂ ਉਤੇ ਅਡੋਲ ਚੌਕੜਾ ਮਾਰਨਾ, ਬੰਦ ਬੰਦ ਕਟਵਾਉਣੇ, ਆਰਿਆਂ ਨਾਲ ਸਰੀਰ ਦੋ ਫਾੜ ਕਰਾਉਣਾ, ਰੰਬੀਆਂ ਨਾਲ ਖੋਪਰੀਆਂ ਲੁਹਾਉਣੀਆਂ, ਸ਼ਰੀਰ ਉਤੇ ਐਨੇ ਅਕਹਿ ਤੇ ਅਸਹਿ ਕਸ਼ਟ ਕੌਣ ਸਹਾਰ ਸਕਦਾ ਹੈ? ਉਨ੍ਹਾਂ ਕੁਰਬਾਨੀਆਂ ਦੀ ਮੂਲਿਕ ਸ਼ਕਤੀ ਅਰਦਾਸ ਸੀ ਜਿਹੜੀ ਕਿ ਗੁਰਸਿਖਾਂ ਨੂੰ ਵਿਰਸੇ ਵਿਚ ਮਿਲ਼ੀ ਸੀ। ਓਹ ਰਬੀ ਹੁਕਮ ਮੰਨ ਕੇ ਖਿੜੇ ਮਥੇ ਦੁਖ ਜਰਦੇ ਰਹੇ- "ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੇ ਮਾਨਿਓ" (ਪੰਨਾ ੧੦੦੦)।

ਗੁਰੂ ਪਿਆਰਿਓ ! ਉਪਰੋਕਤ ਅਰਦਾਸ ਸ਼ਕਤੀ ਦਾ ਕੋਈ ਸਾਨੀ ਨਹੀਂ। ਹਾਂ, ਜਿਸ ਸਿਖ ਦਾ ਕਿਰਦਾਰ ਉਚਾ ਤੇ ਸੁੱਚਾ ਹੈ, ਉਹੀ ਕੁਰਬਾਨੀ ਕਰ ਸਕਦਾ ਹੈ। ਅਜੋਕਾ ਰਾਜਨੀਤਕ ਵਾਤਾਵਰਨ ਵੇਖ ਕੇ ਨਿਰਾਸਤਾ ਹੁੰਦੀ ਹੈ, ਜਿਸ ਤੋਂ ਬਚ ਕੇ ਰਹਿਣ ਦੀ ਲੋੜ ਹੈ। ਅਜੋਕੇ ਆਗੂ ਬਾਹਰੋਂ ਹੋਰ, ਅੰਦਰੋਂ ਹੋਰ ਹਨ, ਇਸ ਲਈ ਗੁਰਸਿਖਾਂ ਨੂੰ ਅਜੋਕੇ ਆਗੂਆਂ ਦੇ ਉਪਦੇਸ਼ਾਂ ਉਤੇ ਨਿਰਭਰ ਕਰਨ ਦੀ ਲੋੜ ਨਹੀਂ। ਆਪਣਾ ਆਪਾ ਸਵਾਰਨ ਦੀ ਲੋੜ ਹੈ, ਦੂਜਿਆਂ ਦੇ ਅਉਗਣ ਵੇਖਣ ਦੀ ਲੋੜ ਨਹੀਂ। ਗੁਣਾਂ ਦੀ ਸਾਂਝ ਕੀਤਿਆਂ ਹੀ ਸਫਲ ਜੀਵਨ ਦੀ ਪ੍ਰਾਪਤੀ ਹੋ ਸਕਦੀ ਹੈ। ਅਰਦਾਸ ਦੇ ਪਖ ਨੂੰ ਕਦੇ ਵੀ ਅਖੋਂ ਓਹਲੇ ਨਾ ਕਰੋ। ਗੁਰੂ ਜੀ ਦੀ ਦਿਤੀ ਸਿਖਿਆ 'ਗੁਣਾ ਕਾ ਹੋਵੈ

ਵਾਂਸੁਲਾ, ਕਢਿ ਵਾਸੁ ਲਈਜੈ' (ਪੰਨਾ ੭੬੫) ਉਤੇ ਪਹਿਰਾ ਦਿਓ, ਆਤਮ-ਰੰਗ ਮਾਣੋ, ਸਦਾ ਚੜ੍ਹਦੀ ਕਲਾ ਵਿਚ ਵਿਚਰਦੇ ਰਹੋ। ਵਡੀ ਤੋਂ ਵਡੀ ਔਕੜ ਚੋਂ ਬਾਹਰ ਨਿਕਲਣ ਲਈ ਗੁਰ-ਪਰਮੇਸ਼ਰ ਜੀ ਦੇ ਚਰਨਾਂ ਵਿਚ ਇਉਂ ਰਸ-ਭਿੰਨੀ ਅਰਦਾਸ ਕਰੋ:-

ਗਉੜੀ ਮਹਲਾ ੫ ॥

ਭੁਜਬਲ ਬੀਰ ਬ੍ਰਹਮ ਸੁਖ ਸਾਗਰ ॥
ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ ਰਹਾਉ॥
ਸ੍ਰਵਨ ਨ ਸੁਰਤਿ ਨੈਨ ਸੁੰਦਰ ਨਹੀ ॥
ਆਰਤ ਦੁਆਰਿ ਰਟਤ ਪਿੰਗੁਰੀਆ ॥੧॥
ਦੀਨਾਨਾਥ ਅਨਾਥ ਕਰੁਣਾਮੈ, ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ,
ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥

ਅਰਦਾਸ ਦਾ ਆਦਰਸ਼ਕ ਪਖ ਸਾਈਆਂ ਜੀਉ ਨਾਲ ਪੱਕੀ ਗੰਢ ਸਚੇ ਪਿਆਰ ਵਾਲੀ ਸਾਂਝ ਕਾਇਮ ਰਖਣੀ ਅਤੇ ਮੇਰਾ ਦੁਖ ਸੁਖ ਤੁਝ ਹੀ ਪਾਸਿ ਵਾਲੇ ਸਿਧਾਂਤ ਉਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣਾ ਹੈ। ਸੰਗਤੀ ਅਤੇ ਨਿਜੀ ਅਰਦਾਸ ਵਿਚ ਅੰਤਰ ਹੁੰਦਾ ਹੈ। ਨਿਜੀ ਅਰਦਾਸ ਨਾਮ ਦੇ ਰੰਗ ਬੈਰਾਗ ਸਹਿਤ "ਮੈ ਨੀਰ ਵਹੇ ਵਹਿ ਚਲੈ ਜੀਉ" ਵਾਲੇ ਰੂਪ ਵਿਚ ਜਿਤਨਾ ਚਿਰ ਸੁਰਤਿ ਜੁੜੀ ਰਹੇ ਕੀਤੀ ਜਾ ਸਕਦੀ ਹੈ, ਸਮੇਂ ਦੀ ਕੋਈ ਪਾਬੰਦੀ ਨਹੀਂ ਪਰ ਸੰਗਤੀ ਅਰਦਾਸ ਸਥਾਨਕ ਮਰਯਾਦਾ ਅਨੁਸਾਰ ਸੀਮਤ ਸਮੇਂ ਵਿੱਚ ਹੀ ਕਰਨੀ ਪੈਂਦੀ ਹੈ। ਅਰਦਾਸ ਵਿਚ ਵਾਧੂ ਮੰਗਾਂ ਕਰਨ ਤੋਂ ਸੰਕੋਚ ਕਰਨਾ ਚਾਹੀਦਾ ਹੈ ਜੋ ਮਾਨਸਿਕ ਤਣਾਉ ਦਾ ਕਾਰਨ ਬਣਦੀਆਂ ਹਨ। ਗੁਰ-ਪਰਮੇਸ਼ਰ ਜੀ ਜੀਵ ਦੀਆਂ ਅੰਤਰੀਵੀ ਮੰਗਾਂ ਜਾਣਦੇ ਹਨ। ਗੁਰਬਾਣੀ ਦੇ ਉਪਦੇਸ਼ ਅਨੁਸਾਰ ਅਰਦਾਸ ਵਿਚ ਇਕੋ-ਇਕ ਮੰਗ ਮੰਗਣ ਉਤੇ ਜ਼ੋਰ ਦਿੱਤਾ ਗਿਆ ਹੈ:-

ੳ. ਮਾਗਨਿ ਮਾਗ ਤ ਏਕਹਿ ਮਾਗ ॥
ਨਾਨਕ ਜਾ ਤੇ ਪਰਹਿ ਪਰਾਗ ॥ [ਪੰਨਾ ੨੫੮

ਅ. ਮੰਗਣਾ ਤ ਸਚੁ ਇਕੁ, ਜਿਸੁ ਤੁਸਿ ਦੇਵੈ ਆਪਿ ॥
ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ ॥ [ਪੰਨਾ ੩੨੧

ੲ. ਏਕ ਚੀਜੁ ਮੁਝਹਿ ਦੇਹਿ, ਅਵਰ ਜਹਰ ਚੀਜ ਨ ਭਾਇਆ ॥
[ਪੰਨਾ ੧੨੯੧



# ਅਰਦਾਸ ਦੀ ਸੁਧਾਈ

(ਪ੍ਰੇਰਨਾ)

1. ਅਰਦਾਸ ਕਰਨ ਸਮੇਂ '੧ੳ ਵਾਹਿਗੁਰੂ ਜੀ ਕੀ ਫਤਹਿ॥ ਸ੍ਰੀ ਭਗਉਤੀ ਜੀ ਸਹਾਇ॥ ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ਦਸਵੀਂ' ਪੜ੍ਹਨਾ ਜਰੂਰੀ ਹੈ। ਪਾਤਸ਼ਾਹੀ ਦਸਵੀਂ ਨੂੰ ਪਾਤਸ਼ਾਹੀ ਦਸ ਪੜ੍ਹਨਾ ਉਚਿਤ ਨਹੀਂ ਹੈ। ਇਸ ਮੰਗਲ ਵਿਚ ਕੋਈ ਮਨੁੱਖ ਵੀ ਅਦਲਾ-ਬਦਲੀ ਨਹੀਂ ਕਰ ਸਕਦਾ।

2. ਅਰਦਾਸ ਵਿਚ ਜਿਨ੍ਹਾਂ ਨਾਵਾਂ ਨਾਲ 'ਗੁਰ' ਸ਼ਬਦ ਮੂਲ ਰੂਪ ਵਿਚ ਅੰਕਿਤ ਹੈ ਉਹ ਉਸੇ ਤਰ੍ਹਾਂ ਪੜ੍ਹਨਾ ਹੀ ਯੋਗ ਹੈ। ਆਪਣੇ ਕੋਲੋਂ ਹਰੇਕ ਨਾਮ ਨਾਲ 'ਗੁਰ' ਸ਼ਬਦ ਦਾ ਪ੍ਰਯੋਗ ਕਰਨਾ ਮਨਮਤਿ ਹੈ। 'ਤੇਗ ਬਹਾਦਰ' ਨੂੰ 'ਗੁਰ ਤੇਗ ਬਹਾਦਰ' ਪੜ੍ਹਨਾ ਠੀਕ ਨਹੀਂ ਹੈ, ਜਿਵੇਂ ਦਰਜ ਹੈ ਤਿਵੇਂ ਪੜ੍ਹੋ।

3. ਅਰਦਾਸ ਦੀ ਵਾਰਤਕ ਇਉਂ ਹੈ 'ਫਿਰ ਅੰਗਦ ਗੁਰ ਤੇ ਅਮਰਦਾਸ' ਪਰ ਕਈ ਪ੍ਰੇਮੀ 'ਫਿਰ ਗੁਰ ਅੰਗਦ ਤੇ ਗੁਰ ਅਮਰਦਾਸ' ਪੜ੍ਹਦੇ ਹਨ। ਸ਼ੁੱਧ ਸਰੂਪ ਵਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

4. ਕਈ ਸੱਜਣ ਅਰਦਾਸ ਵਿਚ 'ਹਠੀਆਂ' ਸ਼ਬਦ ਦਾ ਪ੍ਰਯੋਗ ਕਰਨਾ ਠੀਕ ਨਹੀਂ ਸਮਝਦੇ ਕਿਉਂਕਿ ਗੁਰਮਤਿ ਵਿਚ ਹਠ ਲਈ ਕੋਈ ਥਾਂ ਨਹੀਂ, ਜਿਵੇਂ ਕਿ ਗੁਰਵਾਕ ਹਨ:- ਹਠੁ ਕਰਿ ਮਰੈ, ਨ ਲੇਖੈ ਪਾਵੈ ॥ [ਪੰਨਾ ੨੨੫ ਪਰ ਗੁਰੂ ਪਿਆਰਿਓ ! ਧਿਆਨ ਦਿਓ, ਜਿਵੇਂ ਦੋ ਪ੍ਰਕਾਰ ਦਾ ਭਉ ਹੈ ਇਕ 'ਮੈਲਾ ਭਉ' ਤੇ ਦੂਜਾ 'ਨਿਰਮਲ ਭਉ', ਇਸੇ ਤਰ੍ਹਾਂ ਇਕ 'ਮੈਲਾ ਹਠ' ਤੇ ਦੂਜਾ 'ਉਤਮ ਹਠ' ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਮਹਾਨ ਕੋਸ਼ ਵਿਚ ਇਸ ਬਾਰੇ ਇਉਂ ਨਿਰਣਾ ਕੀਤਾ ਹੈ:-

"ਹਠੀ ਦੋ ਪ੍ਰਕਾਰ ਹਨ ਇਕ ਅੰਧ ਵਿਸ਼ਵਾਸੀ ਜੋ ਯਥਾਰਥ ਜਾਨਣ ਪੁਰ ਵੀ ਅਗਿਆਨ ਨਾਲ ਦ੍ਰਿੜ ਕੀਤੀ ਗੱਲ ਨੂੰ ਨਾ ਤਿਆਗੇ। ਦੂਜਾ ਉਤਮ ਹਠੀ ਉਹ ਹੈ ਜੋ ਸਤਿ ਵਿਚਾਰ ਨੂੰ ਕਿਸੇ ਲਾਲਚ ਅਥਵਾ ਭੈ ਕਾਰਨ ਨਹੀਂ ਤਿਆਗਦਾ ਅਤੇ ਆਤਮਕ ਕਮਜ਼ੋਰੀ ਨਹੀਂ ਦਿਖਾਉਂਦਾ। ਅਜਿਹੇ ਹਠੀਏ ਦਾ ਹੀ ਨਾਉਂ ਅਰਦਾਸ ਵਿਚ ਸਿਖ ਸਿਮਰਦੇ ਹਨ। ਇਸ ਪਵਿਤਰ ਹਠ ਦਾ ਉਦਾਹਰਣ ਹੈ:-

ਧਰਮ ਹੇਤ ਸਾਕਾ ਜਿਨਿ ਕੀਆ ॥<br>
ਸੀਸੁ ਦੀਆ ਪਰ ਸਿਰਰੁ ਨਾ ਦੀਆ ॥ [ਬਚਿਤ੍ਰ ਨਾਟਕ

ਸੋ ਇਥੇ ਹਠ ਤੋਂ ਭਾਵ ਸਿਰਰ (ਦ੍ਰਿੜਤਾ) ਹੈ।

## ਮਤਿ ਪਤਿ ਦਾ ਰਾਖਾ

5. ਪ੍ਰਮਾਣੀਕ ਅਰਦਾਸ ਵਿਚ 'ਮਤਿ ਕਾ ਰਾਖਾ ਆਪ ਵਾਹਿਗੁਰੂ' ਅੰਕਿਤ ਹੈ ਪਰ ਬਹੁਤੇ ਪ੍ਰੇਮੀ 'ਮਤਿ' ਦੇ ਨਾਲ 'ਪਤਿ' ਕੋਲੋਂ ਲਾ ਕੇ 'ਮਤਿ ਪਤਿ ਕਾ ਰਾਖਾ ਆਪ ਵਾਹਿਗੁਰੂ' ਅਰਦਾਸ ਕਰਨ ਵੇਲੇ ਆਖਦੇ ਹਨ। ਇਹ ਸੁਣ ਕੇ ਕਈ ਅਖੌਤੀ ਵਿਦਵਾਨ ਬਹੁਤ ਔਖੇ ਹੁੰਦੇ ਹਨ। ਇਥੋਂ ਤਕ ਕਿ ਕਈ ਵਾਰੀ ਸਟੇਜ ਉਤੇ ਇਸ ਨੂੰ ਚਰਚਾ ਦਾ ਵਿਸ਼ਾ ਹੀ ਬਣਾ ਲੈਂਦੇ ਹਨ ਜੋ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਨਹੀਂ।

ਗੁਰਬਾਣੀ ਵਿਚ ਨਿਰੀ 'ਮਤਿ' ਹੀ ਨਹੀਂ ਮੰਗੀ ਗਈ, ਪਤਿ ਵੀ ਮੰਗੀ ਗਈ ਹੈ। ਕੀ ਮਤਿ ਨਾਲੋਂ 'ਪਤਿ' ਪਦ ਦਾ ਪ੍ਰਯੋਗ ਕੋਈ ਘਟ ਸਥਾਨ ਰਖਦਾ ਹੈ? ਇਸ ਭਾਵਨਾਂ ਦੀ ਪ੍ਰੋੜਤਾ ਲਈ ਇਕੋ ਪ੍ਰਮਾਣ ਹੀ ਕਾਫੀ ਹੈ:

ਲਖ ਲਸਕਰ ਲਖ ਵਾਜੇ ਨੇਜੇ, ਲਖ ਉਠਿ ਕਰਹਿ ਸਲਾਮੁ ॥
ਲਖਾ ਉਪਰਿ ਫੁਰਮਾਇਸਿ ਤੇਰੀ, ਲਖ ਉਠਿ ਰਾਖਹਿ ਮਾਨੁ ॥
ਜਾਂ ਪਤਿ ਲੇਖੈ ਨਾ ਪਵੈ, ਤਾਂ ਸਭਿ ਨਿਰਾਫਲ ਕਾਮ ॥੧॥
[ਪੂਰਾ ਸ਼ਬਦ ਪੜ੍ਹੋ ਪੰਨਾ ੩੫੮ ਉਤੇ

ਜਿਵੇਂ, ਜਤਿ ਸਤਿ ਤੇ ਤਨ ਧਨ ਆਦਿ ਸ਼ਬਦਾਂ ਦੀ ਪਰਸਪਰ ਸਾਂਝ ਹੈ, ਇਸੇ ਤਰ੍ਹਾਂ 'ਮਤਿ ਤੇ ਪਤਿ' ਦਾ ਆਪਸ ਵਿਚ ਗੂੜ੍ਹਾ ਸਬੰਧ ਹੈ। ਇਹ ਜਰੂਰੀ ਨਹੀਂ ਕਿ 'ਮਤਿ' ਆ ਜਾਵੇ ਤਾਂ 'ਪਤਿ' ਭੀ ਨਾਲ ਹੀ ਮਿਲ ਜਾਂਦੀ ਹੈ। ਮਨੁੱਖ ਅਰਦਾਸ ਵਿਚ ਦੋਵੇਂ ਮੰਗਾਂ ਮੰਗਦਾ ਹੈ, ਮਤਿ ਵੀ ਤੇ ਪਤਿ ਵੀ। ਅਰਦਾਸ ਵਿਚ ਭਾਵਨਾ ਪਰਧਾਨ ਹੁੰਦੀ ਹੈ। ਇਸ ਵਿਸ਼ੇ ਤੇ ਬਹੁਤੀ ਵਿਆਖਿਆ ਕਰਨ ਦੀ ਲੋੜ ਨਹੀਂ ਜਾਪਦੀ। ਜੇ ਕੋਈ ਪ੍ਰੇਮੀ ਮਤਿ ਦੇ ਨਾਲ ਪਤਿ ਭੀ ਆਖ ਦਿੰਦਾ ਹੈ ਤਾਂ ਉਸ ਨੂੰ ਸਹਿਨਸ਼ੀਲਤਾ ਨਾਲ ਸੁਣਨਾ ਚਾਹੀਦਾ ਹੈ, ਬਹਿਸ ਕਰਨ ਦੀ ਲੋੜ ਨਹੀਂ। ਜੇ ਗੁਰਬਾਣੀ ਦਾ ਅਧਿਐਨ ਕਰੀਏ ਤਾਂ 'ਮਤਿ ਤੇ ਪਤਿ' ਦੋਹਾਂ ਸ਼ਬਦਾਂ ਦਾ ਪ੍ਰਯੋਗ ਇਕਠਾ ਕੀਤਾ ਹੋਇਆ ਮਿਲਦਾ ਹੈ। ਜਿਵੇਂ:-

ੳ. ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥ [ਪੰਨਾ ੨੨੫

ਅ. ਜਤਿ ਮੇਰੀ ਪਤਿ ਮੇਰੀ, ਧਨੁ ਹਰਿ ਨਾਮੁ ॥
ਸੂਖ ਸਹਜ ਆਨੰਦ ਬਿਸਰਾਮ ॥ [ਪੰਨਾ ੭੪੨

ੲ. ਮਤਿ ਪਤਿ ਧਨੁ ਸੁਖ ਸਹਜ ਅਨੰਦਾ ॥
ਇਕ ਨਿਮਖ ਨ ਵਿਸਰਹੁ ਪਰਮਾਨੰਦਾ ॥ [ਪੰਨਾ ੮੦੫

'ਪਤਿ ਰਾਖੀ' ਬਾਰੇ ਤਾਂ ਬਾਣੀ ਵਿਚੋਂ ਕਈ ਪ੍ਰਮਾਣ ਦਿਤੇ ਜਾ ਸਕਦੇ ਹਨ,

ਜਿਵੇਂ:-

ੳ. ਪਤਿ ਰਾਖੀ ਗੁਰਿ ਪਾਰਬ੍ਰਹਮ, ਤਜਿ ਪਰਪੰਚ ਮੋਹ ਬਿਕਾਰ ॥
ਨਾਨਕ ਸੋਊ ਆਰਾਧੀਐ, ਅੰਤੁ ਨ ਪਾਰਾਵਾਰੁ ॥ [ਪੰਨਾ ੨੫੮

ਅ. ਲੋਕਿ ਪਤੀਣੈ ਨਾ ਪਤਿ ਹੋਇ ॥
ਤਾ ਪਤਿ ਰਹੈ ਰਾਖੈ ਜਾ ਸੋਇ ॥ [ਪੰਨਾ ੬੬੧

ੲ. ਪਤਿ ਮਤਿ ਪੂਰੀ ਪੂਰਾ ਪਰਵਾਨਾ,
ਨਾ ਆਵੈ ਨਾ ਜਾਸੀ ॥
ਨਾਨਕ ਗੁਰਮੁਖਿ ਆਪੁ ਪਛਾਣੈ,
ਪ੍ਰਭ ਜੈਸੇ ਅਵਿਨਾਸੀ ॥ [ਪੰਨਾ ੭੬੫

ਹਾਂ, ਆਪਣੇ ਕੋਲੋਂ 'ਪਤਿ' ਸ਼ਬਦ ਦੀ ਵਰਤੋਂ ਕਰਨ ਦਾ ਜੇ ਕੋਈ ਦੋਸ਼ ਅਰੋਪਿਆ ਜਾ ਸਕਦਾ ਹੈ ਤਾਂ ਉਹ ਇਹ ਹੈ ਕਿ ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਅਰਦਾਸਿ ਵਾਲੀ ਸ਼ਬਦਾਵਲੀ ਦੀ ਉਲੰਘਣਾ ਹੋ ਜਾਂਦੀ ਹੈ। ਪਰ ਹੁਣ ਤਾਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਅਰਦਾਸ ਵਿਚ 'ਮਤਿ ਪਤਿ' ਵਾਲੀ ਸ਼ਬਦਾਵਲੀ ਦਾ ਪ੍ਰਯੋਗ ਕੀਤਾ ਜਾਂਦਾ ਹੈ। ਸ਼੍ਰੋਮਣੀ ਕਮੇਟੀ ਨੂੰ ਸਿਖ ਰਹਤ ਮਰਯਾਦਾ ਵਿਚ ਲੋੜੀਂਦੀ ਸੁਧਾਈ ਕਰ ਲੈਣ ਵਿਚ ਕਿਸੇ ਪ੍ਰਕਾਰ ਦਾ ਹੱਠ ਨਹੀਂ ਕਰਨਾ ਚਾਹੀਦਾ। ਇਸ ਤਰ੍ਹਾਂ ਅਰਦਾਸਿ ਦੇ ਏਕੀਕਰਨ ਨੂੰ ਬਲ ਪ੍ਰਾਪਤ ਹੋਵੇਗਾ।



# ਅਰਦਾਸ ਬਾਰੇ ਆਦੇਸ਼

(ਰਹਤਨਾਮਿਆਂ ਚੋਂ)

ਸਾਖੀ-ਸਾਹਿਤ, ਰਹਿਤਨਾਮੇ ਅਤੇ ਸਿੱਖ ਇਤਿਹਾਸ ਵਿਚ ਅਰਦਾਸ ਕਰਨ ਬਾਰੇ ਹੇਠ ਲਿਖੇ ਆਦੇਸ਼ ਮਿਲਦੇ ਹਨ:-

1. ਜੋ ਮੇਰੇ ਸਿਖ ਨਮ੍ਰ ਹੋਇ ਕੇ ਅਰਦਾਸ ਕਰਨਗੇ, ਤਿਨਾ ਦੇ ਕਾਰਜ ਰਾਸ ਹੋਵਨਗੇ। [ਭਾਈ ਬਾਲੇ ਵਾਲੀ ਜਨਮਸਾਖੀ
2. ਸਿੱਖ ਅਨਿਨ ਪੰਡਿਤ ਦਿਖ ਐਸੇ। ਗ੍ਰਹ ਤਿਥਿ ਵਾਰ ਨ ਮਾਨੇ ਕੈਸੇ। ਏਕ ਭਰੋਸਾ ਪ੍ਰਭ ਕਾ ਪਾਏ। ਤਯਾਗਿ ਲਗਨ ਅਰਦਾਸ ਕਰਾਏ। [ਗੁਰਬਿਲਾਸ ਪਾ. ੬ਵੀਂ
3. ਕਾਰਜੋਂ ਕੇ ਆਦਿ ਅਰਦਾਸ ਕਰੇ। [ਸਿੱਖ ਰਹਿਤਨਾਮੇ
4. ਗੁਰੂ ਕਾ ਸਿਖ ਕਿਤੇ ਕਾਰਜ ਜਾਏ ਦੇਸ ਅਥਵਾ ਪਰਦੇਸ ਆਪਣੇ ਗੁਰੂ ਦੀ ਅਰਦਾਸ ਕਰਕੇ ਟੁਰੇ। [ਰਹਿਤਨਾਮਾ ਭਾਈ ਚੌਪਾ ਸਿੰਘ ਜੀ

ਗੁਰਬਾਣੀ ਵਿਚ ਇਕ ਪਾਸੇ ਅਰਦਾਸ ਕਰਨ ਦੇ ਆਦੇਸ਼ ਹਨ ਅਤੇ ਦੂਜੇ ਪਾਸੇ ਜਦੋਂ ਜਗਿਆਸੂ ਹੇਠ ਲਿਖੀਆਂ ਪੰਗਤੀਆਂ ਦਾ ਪਠਨ ਪਾਠਨ ਕਰਦੇ ਹਨ ਤਾਂ ਉਹ ਸੋਚਣ ਲਗ ਜਾਂਦੇ ਹਨ ਕਿ ਕੀ ਕਰੀਏ? ਇਥੋਂ ਤੱਕ ਕਿ ਕਈ ਸੱਜਣ ਅਰਦਾਸ ਕਰਨ ਤੋਂ ਹੀ ਆਕੀ ਹੋ ਜਾਂਦੇ ਹਨ:-

1. ਵਿਣੁ ਬੋਲਿਆ ਸਭੁ ਕਿਛੁ ਜਾਣਦਾ,
   ਕਿਸੁ ਆਗੈ ਕੀਚੈ ਅਰਦਾਸਿ ॥ [ਪੰਨਾ ੧੪੨੦
2. ਕੈ ਪਹਿ ਕਰਉ ਅਰਦਾਸਿ ਬੇਨਤੀ, ਜਉ ਸੁਨਤੋ ਹੈ ਰਘੁਰਾਇਓ ॥ [ਪੰ. ੨੦੪

ਅਸਲ ਵਿਚ ਇਹ ਪੰਗਤੀਆਂ ਪੁੱਗੇ ਹੋਏ ਗੁਰਮੁਖ ਜਗਿਆਸੂਆਂ ਦੀ ਆਤਮਿਕ ਅਵਸਥਾ ਅਤੇ ਵਿਸ਼ਵਾਸ਼ ਨੂੰ ਦ੍ਰਿੜ ਕਰਵਾਉਂਦੀਆਂ ਹਨ। ਓਹ ਪ੍ਰਭੂ ਨੂੰ ਅੰਤਰਜਾਮੀ ਜਾਣਦੇ ਹੋਏ ਇਸ ਪੰਗਤੀ ਦਾ ਪਾਠ ਕਰਕੇ ਨਿਰਮਲ ਗਿਆਨ ਦੀ ਸੋਧ ਲੈਂਦੇ ਹਨ:-

ਹਰਿ ਅੰਤਰਜਾਮੀ ਸਭ ਬਿਧਿ ਜਾਣੈ, ਤਾ ਕਿਸੁ ਪਹਿ ਆਖਿ ਸੁਣਾਈਐ ॥
ਕਹਣੈ ਕਥਨਿ ਨ ਭੀਜੈ ਗੋਬਿੰਦੁ, ਹਰਿ ਭਾਵੈ ਪੈਜ ਰਖਾਈਐ ॥ [ਪੰਨਾ ੬੨੫

ਅਜਿਹੀਆਂ ਪੰਕਤੀਆਂ ਜਿਥੇ ਨਿਤਨੇਮੀ ਗੁਰਸਿਖਾਂ ਦੇ ਅਟੱਲ ਵਿਸ਼ਵਾਸ ਨੂੰ ਉਤੇਜਤ ਕਰਦੀਆਂ ਹਨ ਉਥੇ ਅੰਤਰ-ਆਤਮੇ ਅਰਦਾਸ ਦੀ ਜਾਚ ਸਿਖਾਉਂਦੀਆਂ ਹਨ ਅਤੇ ਬਾਹਰਮੁਖੀ ਕਥਨੀ ਬਦਨੀ ਤੋਂ ਹਟਾਉਂਦੀਆਂ ਹਨ। ਅਜਿਹੇ ਜਗਿਆਸੂ ਅਰਦਾਸ ਦੀ ਵਿਰੋਧਤਾ ਨਹੀਂ ਕਰਦੇ, ਸਗੋਂ ਭਰੋਸੇ ਤੇ ਭਾਵਨਾ ਵਿੱਚ ਵਾਧਾ ਕਰਨ ਦੇ ਮੁਦਈ ਬਣਦੇ ਹਨ।



# ਅਰਦਾਸ ਦੇ ਲਾਭ

ਭਾਵੇਂ ਅਰਦਾਸ ਦੁਆਰਾ ਹੋਈਆਂ ਪ੍ਰਾਪਤੀਆਂ ਦੀ ਗਿਣਤੀ ਨਹੀਂ ਹੋ ਸਕਦੀ ਪ੍ਰੰਤੂ ਕੁਝ ਅਜਿਹੇ ਵਿਸ਼ੇਸ਼ ਗੁਣ ਤੇ ਲਾਭ ਹਨ, ਜੋ ਮਨੁੱਖੀ-ਜੀਵਨ ਦੀ ਪ੍ਰਗਤੀ ਲਈ ਸਦਾ ਹੀ ਸਹਾਇਕ ਹੁੰਦੇ ਹਨ। ਗੁਣਾਂ ਤੇ ਲਾਭਾਂ ਦਾ ਵਿਵਰਣ ਇਸ ਤਰ੍ਹਾਂ ਉਲੀਕਿਆ ਜਾ ਸਕਦਾ ਹੈ:-

1. ਹਰੇਕ ਅਪੂਰਨ ਕਾਜ ਨੂੰ ਸੰਪੂਰਨ ਕਰਨ ਵਾਲੀ ਆਸ ਦਾ ਸਬੰਧ ਅਰਦਾਸ ਨਾਲ ਜੁੜਦਾ ਹੈ, ਜਿਵੇਂ ਅੰਨ੍ਹੇ ਮਨੁੱਖ ਦੇ ਹੱਥ ਵਿਚ ਟੋਹਣੀ (ਸੋਟੀ) ਹੁੰਦੀ ਹੈ, ਜਿਸ ਦੇ ਆਸਰੇ ਉਹ ਚਲਦਾ ਹੈ ਤਿਵੇਂ ਡਿੱਗੇ ਤੇ ਨਿਰਾਸੇ ਮਨੁੱਖ ਲਈ ਅਰਦਾਸ ਧਰਵਾਸ ਦਾ ਕੰਮ ਕਰਦੀ ਹੈ।

2. ਪਰਮਾਰਥਕ ਪੰਧ ਵਿਚ ਅਰਦਾਸ ਅਕਾਲ ਪੁਰਖ ਜੀ ਨਾਲ ਸਬੰਧ ਜੋੜਨ ਦਾ ਸਭ ਤੋਂ ਵਧੀਆ ਵਸੀਲਾ ਹੈ।

3. ਅਰਦਾਸ ਮਨੁੱਖੀ ਮਨ ਨੂੰ ਇਕਾਗਰ ਤੇ ਨਿਰਮਲ ਕਰਦੀ ਹੈ।

4. ਅਰਦਾਸ ਕਰਨ ਤੇ ਸੁਣਨ ਨਾਲ ਕਠੋਰ ਮਨ ਕੋਮਲ ਹੋ ਜਾਂਦਾ ਹੈ।

5. ਅਰਦਾਸ ਵਿੱਚ ਜਦੋਂ ਜਗਿਆਸੂ ਆਪਣੇ ਸਤਿਗੁਰੂ ਨੂੰ ਹਾਜ਼ਰ ਨਾਜ਼ਰ ਸਮਝ ਕੇ ਆਪਣੇ ਕੀਤੇ ਅਵਗੁਣਾਂ ਦੀ ਮੁਆਫ਼ੀ ਮੰਗਦਾ ਹੈ ਤਾਂ ਜੀਵਨ ਵਿਚ ਅਜਿਹਾ ਪਰਿਵਰਤਨ ਆਉਣਾ ਸ਼ੁਰੂ ਹੋ ਜਾਂਦਾ ਹੈ ਜਿਸ ਦੇ ਫਲਸਰੂਪ ਉਹ ਸਹੀ ਰਸਤੇ ਤੇ ਚਲ ਪੈਂਦਾ ਹੈ।

6. ਦ੍ਰਵੇ ਹੋਏ ਮਨ ਨਾਲ ਕੀਤੀ ਅਰਦਾਸ ਵਿਚ ਕਈ ਵਾਰੀ ਆਤਮਿਕ ਵਲਵਲੇ ਉਠਦੇ ਹਨ, ਬਿਹਬਲਤਾ ਆ ਜਾਂਦੀ ਹੈ। ਤੀਬਰ ਵੈਰਾਗ ਦੀ ਹਾਲਤ ਵਿਚ ਕਈ ਵਾਰੀ ਅਰਦਾਸ ਕਰਦਿਆਂ ਹੱਥ ਪੈਰ ਕੰਬਣ ਲਗ ਜਾਂਦੇ ਹਨ, ਇਥੋਂ ਤਕ ਕਿ ਕਈ ਵਾਰੀ ਉਚੀਆਂ ਉਚੀਆਂ ਚੀਕਾਂ ਨਿਕਲ ਜਾਂਦੀਆਂ ਹਨ- "ਹਉ ਰਹਿ ਨ ਸਕਾ ਬਿਨ ਦੇਖੇ ਪ੍ਰੀਤਮਾ, ਮੈ ਨੀਰ ਵਹੇ ਵਹਿ ਚਲੈ ਜੀਉ" (ਪੰਨਾ ੯੪) ਵਾਲੀ ਸਥਿਤੀ ਵਿਚ ਨੈਣਾਂ ਚੋਂ ਛਮ ਛਮ ਕਰਦੇ ਅਥਰੂ ਵਗਣ ਲਗ ਪੈਂਦੇ ਹਨ। ਕਈ ਵਾਰੀ ਗ਼ੈਬੀ-ਸ਼ਕਤੀ ਪ੍ਰਵੇਸ਼ ਕਰ ਜਾਂਦੀ ਹੈ ਜਿਸ ਦੀ ਕ੍ਰਿਆ ਅਨਿਕ ਭਾਂਤੀ ਹੁੰਦੀ ਹੈ ਪਰ ਅਜਿਹੀ ਅਵਸਥਾ ਵੇਲੇ ਜਗਿਆਸੂ ਨੂੰ ਆਪਣਾ ਆਪ ਸੰਭਾਲਣ ਦੀ ਲੋੜ ਹੁੰਦੀ ਹੈ- 'ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ" (ਪੰਨਾ ੨੧੭)

7. ਅਰਦਾਸ ਨਾਲ ਮਨੁੱਖ ਦਾ ਵਿਸ਼ਵਾਸ਼ ਪੱਕਾ ਹੁੰਦਾ ਹੈ ਜਿਸ ਕਰਕੇ ਜੀਵਨ

ਵਿੱਚ ਕਿਸੇ ਪ੍ਰਕਾਰ ਦਾ ਬਿਘਨ ਨਹੀਂ ਲਗਦਾ। ਅਰਦਾਸਿ ਸਫਰ ਵਿਚ ਵੀ ਕਈ ਹਾਦਸਿਆਂ ਤੋਂ ਬਚਾਉਂਦੀ ਹੈ। ਇਸ ਲਈ ਅਰਦਾਸਿ ਕੀਤੇ ਬਿਨਾ ਭੁਲ ਕੇ ਵੀ ਕਦੇ ਵੀ ਸਫਰ ਨਹੀਂ ਕਰਨਾ ਚਾਹੀਦਾ:-

ੳ. ਬਿਘਨੁ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥
ਰਖਵਾਲਾ ਗੋਬਿੰਦ ਰਾਇ, ਭਗਤਨ ਕੀ ਰਾਸਿ ॥ [ਪੰਨਾ ੮੧੭

ਅ. ਤੀਨੇ ਤਾਪ ਨਿਵਾਰਣਹਾਰਾ, ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨ ਨ ਕੋਊ ਲਾਗੈ,
ਜਾਕੀ ਪ੍ਰਭ ਆਗੈ ਅਰਦਾਸਿ ॥ [ਪੰਨਾ ੭੧੪

8. ਅਰਦਾਸ ਨਾਲ ਮਨ ਨੀਵਾਂ ਤੇ ਮਤਿ ਉਚੀ ਹੁੰਦੀ ਹੈ।

9. ਅਰਦਾਸ ਕਰਨ ਨਾਲ ਚਾਰੇ ਪਦਾਰਥ ਧਰਮ, ਅਰਥ, ਕਾਮ, ਮੋਖ ਅਤੇ ਹੋਰ ਮਨ-ਬਾਂਛਤ ਫਲ ਪ੍ਰਾਪਤ ਹੋ ਜਾਂਦੇ ਹਨ।

10. ਸਹੀ ਅਰਥਾਂ ਵਿਚ ਅਰਦਾਸ ਜੀਵਨ-ਗੁੰਝਲਾਂ ਨੂੰ ਹਲ ਕਰਨ ਦੀ ਸਫਲ ਕੁੰਜੀ ਹੈ।

11. ਅਰਦਾਸ ਵਿਚ ਭਾਵੇਂ ਕਾਮਨਾਵਾਂ ਤੇ ਭਾਵਨਾਵਾਂ ਦਾ ਪੱਖ ਪਰਧਾਨ ਹੁੰਦਾ ਹੈ, ਫਿਰ ਵੀ ਕਈ ਜੀਵ ਡਾਕਟਰੀ ਇਲਾਜ ਤੋਂ ਬਿਨਾ ਹੀ ਨਵੇਂ ਨਰੋਏ ਹੋਂਦੇ ਦੇਖੀਦੇ ਹਨ। ਓਹ ਦਸਦੇ ਹਨ ਕਿ ਕਰਤਾਰੀ ਦਰਬਾਰ ਵਿਚ ਭੈ-ਭਾਵਨੀ ਸਹਿਤ ਕੀਤੀ ਨਿਰੰਤਰ ਅਰਦਾਸ ਦੀ ਬਰਕਤ ਨੇ ਨਵਾਂ ਨਰੋਆ ਕੀਤਾ ਹੈ। ਆਮ ਲੋਕ ਇਕ ਦੋ ਵਾਰੀ ਅਰਦਾਸ ਕਰਕੇ ਜਾਂ ਗ੍ਰੰਥੀ ਸਿੰਘਾਂ ਪਾਸੋਂ ਅਰਦਾਸ ਕਰਵਾ ਕੇ ਵੀ ਆਰੋਗ ਨਹੀਂ ਹੁੰਦੇ। ਜਿਸ ਕਰਕੇ ਉਹ ਨਿਰਾਸ ਹੋ ਜਾਂਦੇ ਹਨ। ਨਿਰਾਸ ਹੋਣ ਦੀ ਲੋੜ ਨਹੀਂ, ਅਰਦਾਸ ਸਦਾ ਜਾਰੀ ਰਖਣੀ ਚਾਹੀਦੀ ਹੈ।

12. ਹੇਠ ਲਿਖੀ ਅਰਦਾਸ ਜਗਿਆਸੂ ਸਦਾ ਚੇਤੇ ਰਖਣ ਦੀ ਲੋੜ ਹੈ:-

ਅੰਧ ਗੁੰਗ ਪਿੰਗੁਲ ਮਤਿ ਹੀਨਾ,
ਪ੍ਰਭ ਰਾਖਹੁ ਰਾਖਨਹਾਰਾ ॥
ਕਰਨ ਕਰਾਵਨਹਾਰ ਸਮਰਥਾ,
ਕਿਆ ਨਾਨਕ ਜੰਤ ਬਿਚਾਰਾ ॥ [ਪੰਨਾ ੫੩੦



# ਅਰਦਾਸ ਦੇ ਇਤਿਹਾਸਕ ਪੱਖ

ਸਾਰੇ ਆਸਤਕ ਮੱਤ ਅਰਦਾਸ ਕਰਦੇ ਹਨ ਜਦੋਂ ਕਿ ਨਾਸਤਕ ਮੱਤ ਵਾਲੇ ਖਾਓ, ਪੀਓ ਤੇ ਮੌਜ ਕਰੋ ਦੇ ਵਿਸ਼ਵਾਸ਼ੀ ਹੁੰਦੇ ਹੋਏ ਅਰਦਾਸ ਨਹੀਂ ਕਰਦੇ। ਅਰਦਾਸ ਮਨ ਦੀ ਖ਼ਾਸ ਹਾਲਤ ਹੈ ਜਿਸ ਵਿਚ ਅੰਦਰਲਾ ਅਹਿਸਾਸ ਕੰਮ ਕਰਦਾ ਹੈ। ਅਰਦਾਸ ਵਿਚ ਜੇ ਸਿਖ ਦਾ ਸਤਿਗੁਰੂ ਉਪਰ ਅਕੀਦਾ ਨਾ ਹੋਵੇ ਤਾਂ ਨਿਰੋਲ ਅੱਖਰੀ ਰੱਟ ਮਨੁੱਖ ਦਾ ਲੋੜੀਂਦਾ ਕਾਰਜ ਸਵਾਰਨ ਵਿਚ ਸਫ਼ਲ ਨਹੀਂ ਹੁੰਦੀ। ਜੇ ਅਸੀਂ ਅਰਦਾਸ ਨੂੰ ਇਕ ਆਤਮਿਕ ਕਲਾ ਸਮਝੀਏ ਤਾਂ ਇਹ ਸਾਡੇ ਜੀਵਨ ਦੇ ਵਿਕਾਸ ਲਈ ਸਹਾਈ ਹੁੰਦੀ ਹੈ। ਸੋ, ਲੋੜ ਹੈ ਅਜਿਹੇ ਹਿਰਦੇ ਦੀ। ਜਿਵੇਂ ਟੈਲੀਫੋਨ ਦਾ ਰਿਸੀਵਰ ਦੋਹਾਂ ਪਾਸਿਆਂ ਤੋਂ ਚੁਕ ਕੇ ਹੀ ਇਕ ਦੂਜੇ ਨਾਲ ਗਲਬਾਤ ਹੋ ਸਕਦੀ ਹੈ। ਜੇ ਇਕ ਪਾਸੇ ਰਸੀਵਰ ਚੁਕਿਆ ਹੋਵੇ ਤੇ ਦੂਜੇ ਪਾਸੇ ਰਿਸੀਵਰ ਰੱਖਿਆ ਹੋਵੇ ਤਾਂ ਕੋਈ ਗੱਲ ਸੁਣੀ ਨਹੀਂ ਜਾ ਸਕਦੀ, ਇਸੇ ਤਰ੍ਹਾਂ ਜੇ ਅਰਦਾਸੀਏ ਦਾ ਰਿਸੀਵਰ ਠੀਕ ਨਾ ਹੋਵੇ ਭਾਵ ਇਕ ਮਨ, ਇਕ-ਚਿਤ ਹੋ ਕੇ ਸਾਹਿਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਅਰਦਾਸ ਨਾ ਕਰ ਰਿਹਾ ਹੋਵੇ ਤਾਂ ਉਹ ਅਰਦਾਸ ਸਾਹਿਬ ਦੇ ਦਰਬਾਰ ਵਿਚ ਨਹੀਂ ਸੁਣੀ ਜਾਂਦੀ। ਅਰਦਾਸ ਬਾਰੇ ਸਹੀ ਪ੍ਰੇਰਨਾ ਸਾਨੂੰ ਭਗਤ ਨਾਮਦੇਵ ਜੀ ਤੋਂ ਮਿਲਦੀ ਹੈ ਜਿਵੇਂ ਕਿ ਪ੍ਰਭੂ ਜੀ ਭਗਤ ਨਾਮਦੇਵ ਜੀ ਦੀ ਅਰਦਾਸ ਸੁਣ ਕੇ ਪੁਛ ਰਹੇ ਹਨ "ਤੂੰ ਕੁਨ ਰੇ" ਤੂੰ ਕਉਣ ਹੈਂ?

ਨਾਮਦੇਵ ਜੀ ਉਤਰ ਦਿੰਦੇ ਹਨ-'ਮੈਂ ਜੀ ਨਾਮਾ'। (ਦਸ ਭਗਤਾ ! ਤੇਰਾ ਕੀ ਕੰਮ ਹੈ?)। 'ਹੋ ਜੀ ! ਆਲਾ ਤੇ ਨਿਵਾਰਣਾ ਜਮ ਕਾਰਣਾ।'

ਇਸੇ ਤਰ੍ਹਾਂ ਜਿਵੇਂ ਬਬੀਹਾ ਲਗਾਤਾਰ 'ਪ੍ਰਿਉ ਪ੍ਰਿਉ' ਟੇਰਦਾ ਰਹਿੰਦਾ ਹੈ, ਤਿਵੇਂ ਗੁਰਸਿਖ ਵੀ "ਕਰਿ ਕ੍ਰਿਪਾ ਦੇਹੁ ਜੀਅ ਦਾਨ" ਵਾਲੀ ਨਿਰੰਤਰ ਧੁਨੀ ਅਲਾਪੀ ਜਾਏ, ਬਿਨਾਂ ਕਿਸੇ ਵਿਘਨ ਦੇ ਸੱਚੀ ਦਰਗਾਹ ਵਿਚ ਪਹੁੰਚਦੀ ਹੈ। ਜਿਸ ਅਰਦਾਸ ਵਿਚ ਅੰਮ੍ਰਿਤ ਬੈਨ ਹੋਣ ਅਤੇ ਆਤਮ ਜਲ ਨੈਨ ਵਾਲਾ ਰੰਗ ਤੇ ਰਹੱਸ ਹੋਵੇ, ਉਹ ਅਰਦਾਸ ਸਾਈਂ ਦੇ ਦਰਬਾਰ ਵਿਚ ਝਟ ਪਹੁੰਚਦੀ ਹੈ। ਸ਼ਰਤ ਤੇ ਸਿਧਾਂਤ ਕੇਵਲ ਇਹ ਹੈ ਕਿ ਅਰਦਾਸੀਆ, ਅਰਦਾਸ ਵਿਚ ਮਗਨ ਹੋਵੇ ਉਸਦੀ ਰਸਨਾ ਚੋਂ ਲਗਾਤਾਰ ਇਹ ਸ਼ਬਦ ਨਿਕਲਦੇ ਰਹਿਣ:-

ਪ੍ਰਭ ਪਾਸਿ ਜਨ ਕੀ ਅਰਦਾਸਿ, ਤੂ ਸਚਾ ਸਾਂਈ॥
ਤੂ ਰਖਵਾਲਾ ਸਦਾ ਸਦਾ, ਹਉ ਤੁਧੁ ਧਿਆਈ ॥ [ਪੰਨਾ ੫੧੭

ਜੀਵ ਦਾ ਕੰਮ ਅਰਦਾਸ ਕਰਨਾ ਹੈ ਜਿਵੇਂ ਅਪਰਾਧੀ ਮਨੁੱਖ ਕੋਰਟ ਵਿਚ ਅਪੀਲ ਕਰਦਾ ਹੈ, ਜੇ ਜੱਜ ਦੇ ਦਿਲ ਵਿਚ ਰਹਿਮ ਆ ਜਾਵੇ ਤਾਂ ਉਸ ਨੂੰ

ਬਖ਼ਸ਼ ਦਿੰਦਾ ਹੈ। ਇਸੇ ਤਰ੍ਹਾਂ, ਅਰਦਾਸ ਕਰਨ ਵਾਲੇ ਮਨੁੱਖ ਦਾ ਫਰਜ਼ ਬਣਦਾ ਕਿ ਉਹ ਅਰਦਾਸ ਕਰਦਾ ਰਹੇ, ਸੁਣਨਾ ਪ੍ਰਭੂ ਦੀ ਇਛਾ ਤੇ ਨਿਰਭਰ ਕਰਦਾ ਹੈ।

ਜਿਨ੍ਹਾਂ ਜਿਨ੍ਹਾਂ ਆਤਮਾਵਾਂ ਦੀਆਂ ਅਰਦਾਸਾਂ ਪ੍ਰਭੂ ਦੇ ਦਰਬਾਰ ਵਿਚ ਸੁਣੀਆਂ ਗਈਆਂ ਹਨ ਉਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ। ਸਤਿਜੁਗ, ਤ੍ਰੇਤਾ, ਦੁਆਪਰਿ ਅਤੇ ਕਲਿਜੁਗ ਵਿਚ ਹੋਏ ਭਗਤ ਜਨਾ ਦੀਆਂ ਬੇਨੰਤੀਆਂ ਦਾ ਪੂਰਾ ਵੇਰਵਾ ਦੇਣਾ ਬਹੁਤ ਮੁਸ਼ਕਲ ਹੈ। ਸਿੱਖ ਇਤਿਹਾਸ ਵਿਚ ਬੇਬੇ ਨਾਨਕੀ, ਰਾਇ ਬੁਲਾਰ ਅਤੇ ਹੋਰ ਅਜਿਹੀਆਂ ਅਣਗਿਣਤ ਆਤਮਾਵਾਂ ਹੋਈਆਂ ਹਨ ਜਿਨ੍ਹਾਂ ਨੇ ਗੁਰੂ ਨਾਨਕ ਸਾਹਿਬ ਅੱਗੇ ਅਰਦਾਸ ਕੀਤੀ। ਬਾਬਾ ਦੀਪ ਸਿੰਘ ਜੀ ਨੇ ਸ੍ਰੀ ਦਰਬਾਰ ਸਾਹਿਬ ਦੀ ਪਵਿਤ੍ਰਤਾ ਕਾਇਮ ਰੱਖਣ ਲਈ ਅਰਦਾਸ ਕਰਕੇ ਸ਼ਹਾਦਤ ਪ੍ਰਾਪਤ ਕੀਤੀ। ਇਸੇ ਤਰ੍ਹਾਂ ਭਾਈ ਸੁੱਖਾ ਸਿੰਘ, ਮਹਿਤਾਬ ਸਿੰਘ ਨੇ ਅਰਦਾਸ ਕਰਕੇ ਹੀ ਮੱਸੇ ਰੰਘੜ ਦਾ ਸਿਰ ਵੱਢਣ ਵਿਚ ਸਫਲਤਾ ਪ੍ਰਾਪਤ ਕੀਤੀ। ਨੁਸ਼ਹਿਰੇ ਦੀ ਜੰਗ ਵੇਲੇ ਸ. ਹਰੀ ਸਿੰਘ ਨਲੂਆ ਅਤੇ ਅਕਾਲੀ ਫੂਲਾ ਸਿੰਘ ਜੀ ਦੀ ਅਰਦਾਸ ਦਾ ਸਦਕਾ ਹੀ ਅਟਕ ਦਰਿਆ ਨੇ ਰਸਤਾ ਦਿੱਤਾ ਸੀ। ਵਰਤਮਾਨ ਸਮੇਂ ਵਿਚ ਵੀ ਬੇਅੰਤ ਅਜਿਹੇ ਸ਼ਹੀਦ ਹੋਏ ਹਨ ਜਿਨ੍ਹਾਂ ਨੇ ਅਰਦਾਸ ਦਾ ਸਦਕਾ ਸ਼ਹੀਦੀ ਪ੍ਰਾਪਤ ਕਰਕੇ ਕੌਮ ਦਾ ਨਾਂ ਉੱਚਾ ਕੀਤਾ ਹੈ। ਸ. ਦਰਸ਼ਨ ਸਿੰਘ ਜੀ ਫੇਰੂਮਾਨ ਵਲੋਂ ਅਰਦਾਸ ਦਾ ਪ੍ਰਣ ਨਿਭਾਉਣਾ ਅਜ ਉਨ੍ਹਾਂ ਦੀ ਇਕ 'ਅਮਰ ਯਾਦ' ਦਾ ਰੂਪ ਧਾਰਨ ਕਰ ਚੁਕਾ ਹੈ। ਅਰਦਾਸ ਦਾ ਸਿਧਾਂਤ ਇਹ ਹੈ ਕਿ ਅਰਦਾਸ ਵੇਲੇ ਅਰਦਾਸੀਆ ਸੋ-ਦਰੁ ਵਿਚ ਹਾਜ਼ਰ ਹੋ ਕੇ ਅਰਦਾਸ ਕਰ ਰਿਹਾ ਹੋਵੇ। ਸਿੱਖ ਨੂੰ ਸਦਾ ਹੀ ਸੋ-ਦਰੁ ਦਾ ਦੀਦਾਰ ਕਰਦਿਆਂ ਸਤਿਗੁਰੂ ਪਾਸੋਂ ਸਚੇ ਨਾਮ ਦੀ ਰਾਸਿ ਮੰਗਣੀ ਚਾਹੀਦੀ ਹੈ:-

ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥
ਨਾਨਕ, ਨਾਮੁ ਮਿਲੈ ਸਚੁ ਰਾਸਿ ॥ [ਪੰਨਾ ੧੯੨



# ਮਨ ਤੋਂ ਧੋਖਾ ਲਾਹੁਣ ਦੀ ਜੁਗਤੀ

ਨਾਨਕੁ ਤੇਰਾ ਬਾਣੀਆ, ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ॥ [ਪੰਨਾ ੫੫੭

ਆਮ ਮਨੁੱਖਾਂ ਦੇ ਮਨ, ਪਾਪਾਂ, ਬੀਮਾਰੀਆਂ, ਡਰਾਂ, ਭੁੱਲਾਂ, ਅਸਫਲਤਾਵਾਂ, ਖ਼ੁਦਗਰਜ਼ੀਆਂ, ਗ਼ੰਮਾਂ-ਗੁਸਿਆਂ, ਪੀੜਾਂ ਤੇ ਫਿਕਰਾਂ ਨਾਲ ਭਰੇ ਰਹਿੰਦੇ ਹਨ ਪਰ ਨਾਮੀ ਪੁਰਸ਼ ਆਧੀਆਂ, ਬਿਆਧੀਆਂ, ਉਪਾਧੀਆਂ ਆਦਿ ਰੋਗਾਂ ਤੋਂ ਨਿਰਲੇਪ ਰਹਿੰਦੇ ਹਨ। ਜੇ ਜੀਵ ਵਾਹਿਗੁਰੂ ਜੀ ਨੂੰ ਸਰਬ ਕਲਾ ਸਮਰਥ ਤੇ ਸਦਾ ਹਾਜ਼ਰ ਨਾਜ਼ਰ ਜਾਣ ਕੇ ਅਰਦਾਸ ਕਰੇ ਅਤੇ "ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ" (ਪੰਨਾ ੬੧੯) ਦਾ ਅਨੁਆਈ ਹੋਵੇ ਤਾਂ ਉਸ ਦੇ ਸਾਰੇ ਡਰ, ਦੁਖ, ਕਲੇਸ਼ ਆਦਿ ਨਾਸ਼ ਹੋ ਜਾਂਦੇ ਹਨ।

ਜਿਸ ਸਾਈਂ ਨੇ ਸਾਰੀ ਕੁਦਰਤਿ ਸਾਜੀ ਹੈ ਉਸ ਨੇ ਹੀ ਅਰਦਾਸ ਦੀ ਪ੍ਰੇਰਨਾ ਜੀਵ ਅੰਦਰ ਪਾਈ ਹੈ। ਸਰੀਰਕ-ਅਰੋਗਤਾ ਰੋਜ਼ੀ-ਰਿਜ਼ਕ, ਹੋਰ ਦੁਨਿਆਵੀ ਲੋੜਾਂ ਦੀ ਪੂਰਤੀ ਅਤੇ ਮਨ ਤੋਂ ਧੋਖਾ ਲਾਹੁਣ ਲਈ ਅਰਦਾਸਿ ਕਰਨੀ ਜਰੂਰੀ ਹੈ।

ਜੀਵ ਜਿਤਨਾ ਰਬੀ ਸ਼ਕਤੀ ਨੂੰ ਮੰਨੇਗਾ, ਉਸ ਦੇ ਭੈ ਵਿੱਚ ਆਪਣੇ ਅਮਲ ਠੀਕ ਕਰੇਗਾ ਉਤਨਾ ਹੀ ਆਤਮਿਕ ਤੌਰ ਤੇ ਉਚਾ ਉਠਦਾ ਜਾਵੇਗਾ। ਜਦੋਂ ਇਸ ਦਾ ਮਨ ਗੰਗਾ ਦੇ ਨੀਰ ਵਾਂਗੂੰ ਨਿਰਮਲ ਹੋ ਗਿਆ ਤਾਂ ਇਹ ਸਭ ਪਾਸੇ ਪਸਰੀ ਹੋਈ ਰਬੀ ਜੋਤਿ ਦੇ ਹੀ ਦੀਦਾਰ ਕਰੇਗਾ। ਫਿਰ ਇਸ ਨੂੰ ਕੋਈ ਪੁਰਸ਼ ਪਾਪੀ ਭੈੜਾ ਚੰਦਰਾ ਨਹੀਂ ਵਿਖਾਈ ਦੇਵੇਗਾ ਕਿਉਂਕਿ ਬੁਰਾ ਭਲਾ ਆਖਣ ਵਾਲੀ ਬਿਰਤੀ ਓਦੋਂ ਤਕ ਹੁੰਦੀ ਹੈ ਜਦੋਂ ਤਕ ਇਹ ਦਵੈਤ ਵਿਚ ਹੁੰਦਾ ਹੈ:-

ਬੁਰਾ ਭਲਾ ਤਿਚਰੁ ਆਖਦਾ, ਜਿਚਰੁ ਹੈ ਦੁਹੁ ਮਾਹਿ॥ [ਪੰਨਾ ੭੫੭

ਜਦੋਂ ਤਕ "ਮਨ ਤੂੰ ਜੋਤਿ ਸਰੂਪੁ ਹੈ, ਆਪਣਾ ਮੂਲੁ ਪਛਾਣੁ" (ਪੰਨਾ ੪੪੧) ਵਾਲਾ ਅਹਿਸਾਸ ਨਹੀਂ ਹੁੰਦਾ ਓਦੋਂ ਤਕ ਮਨ ਤੋਂ ਧੋਖਾ ਨਹੀਂ ਲਹਿੰਦਾ। ਗੁਰਬਾਣੀ ਵਿਚ ਅਨੇਕਾਂ ਅਜਿਹੇ ਸ਼ਬਦ ਹਨ ਜਿਹਨਾਂ ਦਾ ਅਭਿਆਸ ਕੀਤਿਆਂ ਮਾਨਸਿਕ ਬੀਮਾਰੀਆਂ ਤੇ ਦੁਖਾਂ ਰੋਗਾਂ ਦਾ ਡੇਰਾ ਢਹਿ ਜਾਂਦਾ ਹੈ ਪਰ ਲੋਕ ਇਸ ਵਿਰਸੇ (ਅਰਦਾਸ) ਨੂੰ ਵਰਤਣ ਤੋਂ ਅਵੇਸਲੇ ਹੋ ਕੇ ਡਾਕਟਰਾਂ ਪਾਸ ਹੀ ਭਜਦੇ ਰਹਿੰਦੇ ਹਨ। ਸੋ, ਧੋਖਾ ਲਾਹਣ ਦੀ ਦਵਾ ਸਚੇ ਸਾਈਂ ਦੀ ਸਿਫਤ ਹੈ।



# ਕਾਮਨਾ ਤੇ ਭਾਵਨਾ

ਅਰਦਾਸ ਨੂੰ ਇਤਿਹਾਸ ਤਕ ਸੀਮਤ ਰਖਣਾ ਕੋਈ ਸਿਆਣਪ ਨਹੀਂ, ਕਿਉਂਕਿ ਇਸ ਦੇ ਕਈ ਹੋਰ ਪਖ ਵੀ ਹਨ। ਆਮ ਤੌਰ ਤੇ ਅਰਦਾਸ ਵਿਚ ਕਾਮਨਾ ਹੀ ਪਰਧਾਨ ਹੁੰਦੀ ਹੈ। ਜੇ ਅਰਦਾਸ ਵਿਚ ਕਾਮਨਾ ਨਾਲ ਭਾਵਨਾ ਜੁੜ ਜਾਏ ਤਾਂ ਅਰਦਾਸ ਦੇ ਸਿਖਰ ਦੀ ਸੋਝੀ ਪੈਂਦੀ ਹੈ। ਸੰਸਾਰੀ ਕਾਮਨਾ ਪਿਛੇ ਨਾਵੇਂ ਤੇ ਨਾਮਨੇ ਦੀ ਭੁਖ ਹੁੰਦੀ ਹੈ ਜਦੋਂ ਕਿ ਨਿਰੰਕਾਰੀ ਭਾਵਨਾ ਵਿਚ ਸ਼ੁੱਧ ਕਾਮਨਾ, ਸਿਖੀ ਪਖ ਦੀ ਗੌਰਵਤਾ ਅਗਵਾਈ ਕਰਦੀ ਹੈ। ਜੋ ਵਿਰਸਾ ਅਰਦਾਸ ਵਿਚ ਮੂਰਤੀਮਾਨ ਹੈ ਉਸ ਤੇ ਸਾਰੀ ਸਿਖ ਕੌਮ ਨੂੰ ਨਾਜ਼ ਹੈ ਕਿਉਂਕਿ ਉਹ ਭਾਵਨਾ ਨਾਲ ਭਰਿਆ ਹੋਇਆ ਹੈ। ਸ਼ਹੀਦਾਂ ਦੀਆਂ ਕੁਰਬਾਨੀਆਂ ਸਾਡੇ ਮਨ ਨੂੰ ਹਲੂਣਾ ਤੇ ਜੀਵਨ-ਹੁਲਾਰਾ ਦੇਂਦੀਆਂ ਹਨ। ਜਦੋਂ ਭਾਵਨਾ ਵਾਲੀ ਚੇਤਨਤਾ ਦੀ ਚੰਗਿਆੜੀ ਸਾਡੇ ਮਨ ਨੂੰ ਬੀਰ-ਰਸ ਨਾਲ ਪਰਜਵਲਤ ਕਰਦੀ ਹੈ ਤਾਂ ਹਿਰਦੇ ਚੋਂ ਉਮੰਗ ਉਠਦੀ ਹੈ: "ਦੇਹ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ . . ." ਇਸ ਭਾਵਨਾ ਨਾਲ ਭਿਜਿਆ ਹੋਇਆ ਹਿਰਦਾ ਗੁਰੂ ਦੀ ਰਸਨਾ ਚੋਂ ਮਿਠੇ ਬੋਲਾਂ ਨੂੰ ਸੁਹਿਰਦਤਾ ਨਾਲ ਸਵੀਕਾਰਦਾ ਹੈ। ਅਜੇਹਾ ਜਗਿਆਸੂ ਜਦੋਂ ਸਤਿਗੁਰੂ ਦੇ ਸਨਮੁਖ ਖੜਾ ਹੋ ਕੇ ਭਾਵਨਾ ਭਰੀ ਅਰਦਾਸ ਕਰਦਾ ਹੈ ਤਾਂ ਉਸਦਾ ਹਿਰਦੇ ਵਿਚ ਜਿਥੇ ਰਬੀ-ਨੂਰ ਆ ਸਮਾਉਂਦਾ ਹੈ ਉਥੇ ਉਸ ਦੇ ਨੇਤਰਾਂ ਵਿਚੋਂ ਭਾਵਨ-ਭਰਿਆ ਸਰੂਰ ਪ੍ਰਗਟ ਹੁੰਦਾ ਦਿਖਾਈ ਦਿੰਦਾ ਹੈ। ਉਹ ਜੋ ਕੁਝ ਬੋਲਦਾ ਹੈ, ਰਬੀ ਦਰਗਾਹ ਵਿਚ ਪਰਵਾਨ ਹੋ ਜਾਂਦਾ ਹੈ। ਗੁਰਬਾਣੀ ਇਸ ਵੀਚਾਰ ਉਤੇ ਆਪਣੀ ਛਾਪ ਇਉਂ ਲਾਉਂਦੀ ਹੈ:-

ਦਾਸ ਕੀ ਲਾਜ ਰਖੈ ਮਿਹਰਵਾਨੁ ॥
ਗੁਰੁ ਨਾਨਕੁ ਬੋਲੈ, ਦਰਗਹ ਪਰਵਾਨੁ ॥ [ਪੰਨਾ ੮੨੧

ਭਗਤਾ ਕਾ ਬੋਲਿਆ ਪਰਵਾਣੁ ਹੈ,
ਦਰਗਹ ਪਵੈ ਥਾਇ ॥ [ਪੰਨਾ ੫੨੧



# ਅਰਦਾਸ ਦਾ ਬਹੁਪਖੀ ਅਧਿਐਨ

ਸਿਖੀ ਜੀਵਨ ਦਾ ਆਦਰਸ਼ ਤੇ ਆਧਾਰ ਅਰਦਾਸ ਹੈ ਜਿਸ ਦੁਆਰਾ ਸਿਖ ਆਪਣੇ ਆਪ ਨੂੰ ਪ੍ਰਭੂ ਦੇ ਚਰਨਾਂ ਵਿਚ ਸਮਰਪਿਤ ਕਰਦਾ ਹੋਇਆ ਇਹ ਮੰਗ ਕਰਦਾ ਹੈ- "ਜੋਤਿ ਰੂਪ ਹਰਿ ਆਪਿ - ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਭ ਥਾਈਂ ਹੋਈ ਸਹਾਏ।" ਇਸ਼ਟ ਗੁਰੂ ਅਗੇ ਆਤਮ-ਸਮਰਪਣ ਕਰਨਾ ਇਕ ਵਿਸ਼ੇਸ਼ ਪ੍ਰਕਾਰ ਦੀ ਬੰਦਨਾ ਹੈ ਜਿਸ ਵਿਚ ਉਸਤਤੀ ਅਤੇ ਪ੍ਰਾਰਥਨਾ ਬੜੇ ਸੁੰਦਰ ਢੰਗ ਨਾਲ ਸ਼ਾਮਲ ਹੁੰਦੀ ਹੈ। ਸਿਖ ਧਰਮ ਦਾ ਅਨੁਯਾਈ ਅਰਦਾਸ ਸਮੇਂ ਸਿਖ ਸ਼ਰਧਾ ਤੇ ਪ੍ਰੇਮ ਨਾਲ ਇਕਾਗਰ ਚਿੱਤ ਹੋ ਕੇ, ਆਪਣੇ ਔਗੁਣਾਂ, ਸ਼ਖ਼ਸੀ ਕਮਜ਼ੋਰੀਆਂ ਨੂੰ ਦੂਰ ਕਰਨ ਲਈ ਪ੍ਰਾਰਥਨਾ ਅਤੇ ਸ਼ੁਭ ਗੁਣਾਂ ਨੂੰ ਧਾਰਨ ਲਈ ਨਿਮ੍ਰਤਾ ਸਹਿਤ ਬੇਨਤੀ ਕਰਦਾ ਹੈ।

ਅਰਦਾਸ ਕਰਨ ਦਾ ਪ੍ਰਯੋਜਨ ਇਹ ਹੁੰਦਾ ਹੈ ਕਿ ਸਿਖ ਆਪਣੇ ਨਿੱਤ ਦੇ ਜੀਵਨ ਨੂੰ ਗੁਰੂ ਸਾਹਿਬ ਜੀ ਦੇ ਦਰਸਾਏ ਨਿਯਮਾਂ ਅਨੁਸਾਰ ਢਾਲ ਕੇ ਸੱਚਾ-ਸੁੱਚਾ ਇਨਸਾਨ ਬਣ ਸਕੇ।

ਅਜੋਕੇ ਯੁਗ ਅੰਦਰ ਹਰਿ ਨਾਮ ਸਿਮਰਨ ਵਿਚ ਰੁਚਿਤ ਹੋਣਾ, ਸਰਬਤ ਦੇ ਭਲੇ ਲਈ ਸੋਚਣਾ ਇਕ ਬਹੁਤ ਵੱਡੀ ਗੱਲ ਹੈ। ਅਰਦਾਸ ਦੁਆਰਾ ਸਿੱਖ ਬਾਰ ਬਾਰ ਆਪਣੇ ਇਸ਼ਟ ਦੇ ਅਦਿਸ ਸਰੂਪ ਵਿਚ ਧਿਆਨ ਧਰਦਾ ਹੋਇਆ ਐਲਾਨ ਕਰਦਾ ਹੈ ਕਿ ਉਹ ਗੁਰ ਪਰਮੇਸ਼ਰ (ਅਕਾਲ ਪੁਰਖ) ਤੋਂ ਬਿਨਾ ਕਿਸੇ ਅਖਉਤੀ, ਸੰਸਾਰੀ-ਗੁਰੂ, ਪੀਰ, ਮੁਰਸ਼ਦ ਦੀ ਚਰਨੀ ਨਹੀਂ ਲਗਦਾ। ਆਤਮਿਕ ਉਨਤੀ, ਸੰਸਾਰਕ ਕਾਰਜਾਂ ਦੀ ਸਫਲਤਾ ਅਤੇ ਦੁੱਖਾਂ ਕਲੇਸ਼ਾਂ ਦੇ ਵਿਨਾਸ਼ ਲਈ, ਸਿਖ ਕੇਵਲ ਪਰਮਾਤਮਾ ਪਾਸ ਹੀ ਅਰਦਾਸ ਕਰਦਾ ਹੈ। ਇਹੋ ਹੀ ਗੁਰਸਿਖੀ ਜੀਵਨ ਦੀ ਵਡਿਆਈ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਿਤ ਨਿਤਨੇਮ ਦੇ ਗੁਟਕਿਆਂ ਵਿਚ ਜੋ ਅਰਦਾਸ ਦਰਜ ਹੈ ਉਸ ਦਾ ਇਤਿਹਾਸ ਬੜਾ ਰੌਚਕ ਹੈ। ਅਰਦਾਸ ਦਾ ਆਦਿ, ਵਿਕਾਸ ਅਤੇ ਸਮੇਂ ਦੇ ਫੇਰ ਨਾਲ ਇਸ ਵਿਚ ਕਿਵੇਂ ਕਿਵੇਂ ਪਰਿਵਰਤਨ ਹੁੰਦੇ ਰਹੇ? ਇਨ੍ਹਾਂ ਪ੍ਰਸ਼ਨਾਂ ਦਾ ਨਿਯਮਿਤ ਰੂਪ ਵਿਚ ਅਧਿਐਨ ਕਰਨ ਦੀ ਲੋੜ ਹੈ। ਪ੍ਰਸਤੁਤ ਮੁਲਾਂਕਣ ਵਿਚ ਇਨ੍ਹਾਂ ਪੱਖਾਂ ਨੂੰ ਵਿਚਾਰਨ ਦਾ ਜਤਨ ਕਰਨਾ ਚਾਹੀਦਾ ਹੈ। ਪਹਿਲੇ ਭਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਅਰਦਾਸ ਸਬੰਧੀ ਪੰਕਤੀਆਂ ਨੂੰ ਆਧਾਰ ਬਣਾ ਕੇ ਵਿਵੇਚਨ ਕੀਤਾ ਗਿਆ ਹੈ ਅਤੇ ਦੂਜੇ ਭਾਗ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚਿਤ ਛੰਦ 'ਵਾਰ ਸ੍ਰੀ ਭਗੌਤੀ ਜੀ ਪਾਤਸ਼ਾਹੀ ੧੦' ਅਤੇ ਉਸ ਤੋਂ ਪਿਛੋਂ ਸਮੇਂ ਸਮੇਂ ਕੀਤੇ ਗਏ ਵਾਧਿਆਂ ਨੂੰ ਵੇਰਵੇ ਸਹਿਤ ਅੰਕਿਤ ਕੀਤਾ ਗਿਆ ਹੈ।

## ਅਰਦਾਸ ਬਾਰੇ ਵਿਸ਼ੇਸ਼ ਜਾਣਕਾਰੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਰਦਾਸਿ ਪਦ ਦੀ ਵਰਤੋਂ ਅਠਾਨਵੇਂ (੯੮) ਵਾਰੀ ਕੀਤੀ ਗਈ ਹੈ। ਵੇਰਵਾ ਇਸ ਪ੍ਰਕਾਰ ਹੈ:-

| | |
|---|---|
| ਗੁਰੂ ਨਾਨਕ ਦੇਵ ਜੀ (ਮਹਲਾ ੧) | - ੨੬ |
| ਗੁਰੂ ਅਮਰਦਾਸ ਜੀ (ਮਹਲਾ ੩) | - ੮ |
| ਗੁਰੂ ਰਾਮਦਾਸ ਜੀ (ਮਹਲਾ ੪) | - ੯ |
| ਗੁਰੂ ਅਰਜਨ ਦੇਵ ਜੀ (ਮਹਲਾ ੫) | - ੫੨ |
| ਭਗਤ ਕਬੀਰ ਜੀ | - ੧ |
| ਸ੍ਰੀ ਸੁੰਦਰ ਜੀ | - ੨ |

ਗੁਰੂ ਸਾਹਿਬਾਨ ਨੇ ਅਰਦਾਸ ਕਰਨ ਲਈ ਧੁਰੋਂ ਆਈ ਬਾਣੀ ਦੁਆਰਾ ਕੁਝ ਸੇਧਾਂ ਬਖ਼ਸ਼ਿਸ਼ ਕੀਤੀਆਂ ਹਨ। ਇਨ੍ਹਾਂ ਦੀ ਪਹਿਲੀ ਸੇਧ ਇਹ ਹੈ ਕਿ ਸਿਖ ਨੇ ਕੇਵਲ ਅਕਾਲ-ਪੁਰਖ ਅਗੇ ਅਰਦਾਸ ਕਰਨੀ ਹੈ। ਯਥਾ:-

1. ਹਰਿ ਜੀਉ ਆਗੈ ਕਰੀ ਅਰਦਾਸਿ ॥ [ਪੰਨਾ ੪੧੫
2. ਸੁਣਿ ਸੁਆਮੀ ਅਰਦਾਸਿ ਹਮਾਰੀ... ॥ [ਪੰਨਾ ੯੩੮
3. ਤਿਸੁ ਆਗੈ ਅਰਦਾਸਿ ਜਿਨਿ ਉਪਾਇਆ ॥ [ਪੰਨਾ ੫੧੭
4. ਪ੍ਰਭ ਪਾਸਿ ਜਨ ਕੀ ਅਰਦਾਸਿ.... ॥ [ਪੰਨਾ ੫੧੭
5. ਅਰਦਾਸਿ ਕਰੀ ਗੁਰ ਪੂਰੇ ਆਗੈ... ॥ [ਪੰਨਾ ੫੭੧
6. ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ ॥ [ਪੰਨਾ ੫੪੯
7. ਮੈ ਤਾਣੁ ਦੀਬਾਣੁ ਤੂ ਹੈ ਮੇਰੇ ਸੁਆਮੀ
   ਮੈ ਤੁਧੁ ਆਗੇ ਅਰਦਾਸਿ ॥ [ਪੰਨਾ ੭੩੫
8. ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥ [ਪੰਨਾ ੪੪
9. ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥ [ਪੰਨਾ ੧੩੪
10. ਤੂ ਠਾਕੁਰੁ ਤੁਮੁ ਪਹਿ ਅਰਦਾਸਿ ॥ [ਪੰਨਾ ੨੬੮

ਗੁਰਬਾਣੀ ਵਿਚ ਇਸ ਗੱਲ ਦੀ ਬਾਰ ਬਾਰ ਤਾਕੀਦ ਕੀਤੀ ਗਈ ਹੈ ਕਿ ਗੁਰ-ਪਰਮੇਸ਼ਰ ਜੀ ਤੋਂ ਬਿਨਾਂ ਹੋਰ ਕਿਸੇ ਅਗੇ ਅਰਦਾਸ ਨਹੀਂ ਕਰਨੀ। ਇਸ ਨੇਮ ਦੀ ਪਾਲਣਾ ਸਿੱਖ ਨੇ ਬੜੀ ਦ੍ਰਿੜਤਾ ਨਾਲ ਕਰਨੀ ਹੈ। ਨਾਲ ਹੀ ਵਰਤਮਾਨ ਸਮੇਂ ਵਿੱਚ ਇਸ ਗੁਰਮਤਿ ਸਿਧਾਂਤ ਨੂੰ ਪ੍ਰਚਾਰਨ ਦੀ ਡਾਢੀ ਲੋੜ ਹੈ।

ਦੂਜਾ ਨੇਮ ਇਹ ਹੈ ਕਿ ਖੜੇ ਹੋ ਕੇ, ਸਾਵਧਾਨੀ ਨਾਲ ਦੋਵੇਂ ਹੱਥ ਜੋੜ ਕੇ, ਨਿਮਰਤਾ ਸਹਿਤ, 'ਜੀਉ ਪਿੰਡੁ ਸਭ ਤੇਰਾ' ਆਖ ਕੇ ਅਰਦਾਸ ਵਿਚ ਸ਼ਾਮਲ ਹੋਣਾ ਹੈ ਅਤੇ ਆਪਣੀ ਭਾਵਨਾ ਨੂੰ ਇਉਂ ਪ੍ਰਗਟਾਉਂਣਾ ਹੈ:-

1. ਆਪੇ ਜਾਣੈ ਕਰੇ ਆਪਿ ਆਪੇ ਆਣੈ ਰਾਸਿ ॥
   ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥ [ਪੰਨਾ ੧੦੯੬

2. ਕਰ ਜੋੜਿ ਨਾਨਕੁ ਕਰੈ ਅਰਦਾਸਿ ॥ [ਪੰਨਾ ੩੯੨

3. ਦੁਇ ਕਰ ਜੋੜਿ ਕਰੀ ਅਰਦਾਸਿ ॥ [ਪੰਨਾ ੬੭੬

4. ਦੁਇ ਕਰ ਜੋਰਿ ਕਰਉ ਅਰਦਾਸਿ ॥
ਜੀਉ ਪਿੰਡੁ ਧਨੁ ਤਿਸ ਕੀ ਰਾਸਿ ॥ [ਪੰਨਾ ੧੧੫੨

5. ਦੁਇ ਕਰ ਜੋੜਿ ਕਰਉ ਅਰਦਾਸਿ* ॥
ਤੁਧੁ ਭਾਵੈ ਤਾ ਆਣਹਿ ਰਾਸਿ ॥ [ਪੰਨਾ ੭੩੭

6. ਦੁਇ ਕਰ ਜੋੜਿ ਕਰੀ ਅਰਦਾਸਿ ॥
ਸਦਾ ਜਪੈ ਨਾਨਕੁ ਗੁਣਤਾਸੁ ॥ [ਪੰਨਾ ੧੩੪੦

ਇਨ੍ਹਾਂ ਵਾਕਾਂ ਵਿਚ ਪ੍ਰਗਟਾਏ ਗਏ ਵਿਚਾਰਾਂ ਦੀ ਰਮਜ਼ ਬੜੀ ਗਹਿਰੀ ਹੈ। ਅਰਦਾਸ ਸਮੇਂ ਸਿੱਖ ਲਈ ਆਦੇਸ਼ ਹੈ ਕਿ ਅਦਬ, ਸਤਿਕਾਰ ਨਾਲ ਤਨ, ਮਨ, ਧਨ ਸਭ ਕੁਝ ਸਉਪ ਕੇ ਗੁਰੂ ਚਰਨਾਂ ਨਾਲ ਜੁੜ ਜਾਵੇ। ਨਿਮਰ ਹੋ ਕੇ ਬੇਨਤੀ ਕਰੇ। ਸਿਆਣਪਾਂ ਤੇ ਚਤੁਰਾਈਆਂ ਛੱਡ ਕੇ ਨਿਰਮਾਣ ਹੋ ਕੇ ਅਰਦਾਸ ਕਰੇ। ਅਰਦਾਸ ਦਾ ਮੁੱਖ ਪ੍ਰਯੋਜਨ ਇਹ ਹੈ ਕਿ ਗੁਰੂ ਸਾਹਿਬਾਨ ਦੇ ਉਪਦੇਸ਼ ਨੂੰ ਹਿਰਦੇ ਵਿਚ ਧਾਰ ਕੇ ਸਰਬਤ ਦੇ ਭਲੇ ਲਈ ਸਦਾ ਤਤਪਰ ਰਹੇ।

ਗੁਰੂ ਨਾਨਕ ਦੇਵ ਜੀ ਦੀ ਰਚਿਤ ਬਾਣੀ ਵਿਚ ਮਾਨਵੀ ਜੀਵਨ ਦਾ ਮਨੋਰਥ ਦਰਸਾਂਦੇ ਹੋਏ ਇਉਂ ਸੰਕੇਤ ਕੀਤਾ ਹੈ, "ਸਤਿਗੁਰ ਅਗੈ ਅਰਦਾਸਿ ਕਰਿ, ਸਾਜਨੁ ਦੇਇ ਮਿਲਾਇ" (ਪੰਨਾ ੫੫)। ਨਿਸਚੇ ਕਰਕੇ ਜਾਣੋ ਕਿ ਪ੍ਰਭੂ-ਮਿਲਾਪ ਦਾ ਸਾਧਨ ਨਾਮ ਦੇ ਪ੍ਰੇਮ ਵਿਚ ਰੰਗੀ ਹੋਈ ਅਰਦਾਸਿ ਹੈ। ਅਰਦਾਸ ਆਤਮਾ ਦੀ ਬਿਹਬਲਤਾ ਹੈ। ਹਿਰਦੇ ਵਿਚ ਰਬੀ ਗੁਣਾਂ ਦਾ ਗਾਇਨ ਕਰਨ ਦੀ ਚਾਹਨਾ ਹਰ ਵੇਲੇ ਅਰਦਾਸ ਲਈ ਪ੍ਰੇਰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀ ਦਾ ਮੁਖ ਵਿਸ਼ਾ ਪ੍ਰਭੂ-ਮਿਲਾਪ ਲਈ ਅਰਦਾਸ ਹੈ। ਬੜੀ ਨਿਮਰਤਾ ਤੇ ਅਧੀਨਗੀ ਨਾਲ ਗੁਰੂ ਨਾਨਕ ਦੇਵ ਜੀ ਬੇਨਤੀ ਕਰਦੇ ਹਨ:-

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥ [ਪੰਨਾ ੧੫੬

ਵੇਖੋ, ਸ੍ਰੀ ਗੁਰੂ ਅਮਰਦਾਸ ਜੀ ਸਮੂਹ ਜੀਵਾਂ ਦੇ ਉਧਾਰ ਅਤੇ 'ਜਗਤ ਜਲੰਦੇ' ਨੂੰ ਠਾਰਨ ਤੇ ਤਾਰਨ ਲਈ ਪਰਮਾਤਮਾ ਪਾਸ ਆਦਰ ਸਹਿਤ ਕਿਤਨੀ ਸੁੰਦਰ ਅਰਦਾਸਿ ਕਰ ਰਹੇ ਹਨ:-

ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥

---

*ਅੰਤਕਾ ਵਿਚ ਅਰਦਾਸਿ ਸਬੰਧੀ ਜੋ ਪ੍ਰਮਾਣਾਂ ਦਾ ਬਿਓਰਾ ਦਿਤਾ ਗਿਆ ਹੈ, ਓਹ ਵੀਚਾਰਨ ਅਤੇ ਉਸ ਅਨੁਸਾਰ ਆਪਣਾ ਜੀਵਨ ਢਾਲਣ ਦੀ ਲੋੜ ਹੈ।

ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥
ਸਤਿਗੁਰਿ ਸੁਖੁ ਵੇਖਾਲਿਆ ਸਚਾ ਸਬਦੁ ਬੀਚਾਰਿ ॥
ਨਾਨਕ ਅਵਰੁ ਨ ਸੁਝਈ ਹਰਿ ਬਿਨੁ ਬਖਸਣਹਾਰੁ ॥ [ਪੰਨਾ ੮੫੬

ਸੰਸਾਰੀ ਜੀਵਾਂ ਲਈ ਇਸ ਤਰ੍ਹਾਂ ਦੀ ਅਰਦਾਸ ਸ਼ਾਇਦ ਹੀ ਕਿਸੇ ਧਾਰਮਿਕ ਉਪਦੇਸ਼ਟੇ ਨੇ ਕੀਤੀ ਹੋਵੇ। ਵੇਖੋ ! ਕਿਤਨੀ ਪੀੜਾ, ਕਿਤਨਾ ਦਰਦ ਗੁਰੂ ਅਮਰਦਾਸ ਦੇ ਕੋਮਲ ਹਿਰਦੇ ਵਿਚ ਸੀ। ਸਚ ਜਾਣੋ, ਜਗਤ ਹਿਤਕਾਰੀ ਗੁਰੂ ਜੀ ਨੇ ਸਾਰਾ ਜੀਵਨ ਦੀਨਾਂ, ਦੁਖੀਆਂ ਤੇ ਦਰਦਮੰਦਾਂ ਦੇ ਉਧਾਰ ਲਈ ਸਮਰਪਿਤ ਕੀਤਾ। ਸੇਵਾ ਤੇ ਸਿਮਰਨ ਦਾ ਜੋ ਨਮੂੰਨਾ ਆਪ ਜੀ ਨੇ ਪੇਸ਼ ਕੀਤਾ, ਉਸ ਦਾ ਉਦਾਹਰਣ ਸੰਸਾਰ ਦੇ ਇਤਿਹਾਸ ਵਿਚ ਸ਼ਾਇਦ ਹੀ ਕਿਤੇ ਉਪਲਬਧ ਹੋਵੇ।

ਗੁਰੂ ਰਾਮਦਾਸ ਜੀ ਪ੍ਰਭੂ-ਪ੍ਰੇਮ ਵਿਚ ਰੰਗੀਜ ਕੇ ਬੜੇ ਭਾਵ-ਪੂਰਤ ਸ਼ਬਦਾਂ ਦੁਆਰਾ ਬਾਰੰਬਾਰ ਅਰਦਾਸ ਵਿੱਚ ਭਿੱਜੇ ਰਹੇ। ਵੰਨਗੀ ਲਈ ਕੁਝ ਪ੍ਰਮਾਣ ਇਸ ਪ੍ਰਕਾਰ ਹਨ:-

1. ਜਿਉ ਭਾਵੈ ਤਿਉ ਰਾਖਿ ਲੈ, ਹਮ ਸਰਣਿ ਪ੍ਰਭ ਆਏ ਰਾਮ ਰਾਜੇ ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ, ਹਰਿ ਲਾਜ ਰਖਾਏ ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ, ਦੇ ਮਤਿ ਸਮਝਾਏ ॥
ਜਨ ਨਾਨਕੁ ਦਾਸੁ ਹਰਿ ਕਾਂਢਿਆ, ਹਰਿ ਪੈਜ ਰਖਾਏ॥ [ਪੰਨਾ ੪੫੦
2. ਸਭੁ ਕੋ ਤੇਰਾ ਤੂੰ ਸਭਸੁ ਦਾ, ਤੂੰ ਸਭਨਾ ਰਾਸਿ ॥
ਸਭਿ ਤੁਧੈ ਪਾਸਹੁ ਮੰਗਦੇ, ਨਿਤ ਕਰਿ ਅਰਦਾਸਿ ॥ [ਪੰਨਾ ੮੬
3. ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ
ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰੁ ਥਾਉ ਨਾਹੀ ਜਿਸੁ ਪਹਿ ਕਰਉ ਬੇਨੰਤੀ
ਮੇਰਾ ਦੁਖੁ ਸੁਖੁ ਤੁਝ ਹੀ ਪਾਸਿ ॥ [ਪੰਨਾ ੭੩੫

ਗੁਰੂ ਰਾਮਦਾਸ ਜੀ ਨੇ 'ਅਰਦਾਸ' ਲਈ 'ਜੋਦੜੀ' ਸ਼ਬਦ ਵੀ ਵਰਤਿਆ ਹੈ। ਜੋਦੜੀ ਦੇ ਅਰਥ ਹਨ- ਹੱਥ ਜੋੜ ਕੇ ਬੇਨਤੀ ਕਰਨੀ। ਭਾਈ ਕਾਨ੍ਹ ਸਿੰਘ ਨੇ ਮਹਾਨ ਕੋਸ਼ ਵਿਚ ਜੋਦੜੀ ਪਦ ਨੂੰ ਅਰਬੀ ਦੇ ਸ਼ਬਦ 'ਜ਼ੁਹਦ' ਨਾਲ ਜੋੜਨ ਦਾ ਜਤਨ ਕੀਤਾ ਹੈ ਜੋ ਠੀਕ ਨਹੀਂ ਜਾਪਦਾ ਇਹ ਸ਼ਬਦ ਪੁਰਾਤਨ ਪੰਜਾਬੀ ਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਸ ਦੀ ਵਰਤੋਂ ਗੁਰੂ ਰਾਮਦਾਸ ਜੀ ਨੇ ਤਿੰਨ ਵਾਰੀ ਕੀਤੀ ਹੈ। ਯਥਾ:-

1. ਕਰਿ ਮਿੰਨਤਿ ਕਰਿ ਜੋਦੜੀ, ਮੈ ਪ੍ਰਭੁ ਮਿਲਣੈ ਕਾ ਚਾਉ॥ [ਪੰਨਾ ੪੧
2. ਗੁਰ ਆਗੈ ਕਰਿ ਜੋਦੜੀ, ਜਨ ਨਾਨਕ ਹਰਿ ਮੇਲਾਇ॥ [ਪੰਨਾ ੨੩੪
3. ਤਿਸੁ ਆਗੈ ਮੈ ਜੋਦੜੀ, ਮੇਰਾ ਪ੍ਰੀਤਮੁ ਦੇਇ ਮਿਲਾਇ॥ [ਪੰਨਾ ੯੯੬

ਗੁਰੂ ਅਰਜਨ ਦੇਵ ਜੀ ਨੇ ਜੋਦੜੀ ਰੂਪ ਵਿਚ ਜੋ ਅਰਦਾਸ ਕੀਤੀ ਹੈ, ਉਹ ਜਗਿਆਸੂ ਦੀ ਅਗਵਾਈ ਲਈ ਸੰਸਾਰ ਸਾਗਰ ਤੋਂ ਪਾਰ ਹੋਣ ਲਈ ਪੁਲ ਦਾ ਕੰਮ ਕਰਦੀ ਹੈ:-

ਕੁਚਿਲ ਕਠੋਰ ਕਪਟ ਕਾਮੀ ॥
ਜਿਉ ਜਾਨਹਿ ਤਿਉ ਤਾਰਿ ਸੁਆਮੀ ॥੧॥ ਰਹਾਉ॥
ਤੂ ਸਮਰਥੁ ਸਰਨਿ ਜੋਗੁ, ਤੂ ਰਾਖਹਿ ਅਪਨੀ ਕਲ ਧਾਰਿ॥੧॥
ਜਾਪ ਤਾਪ ਨੇਮ ਸੁਚਿ ਸੰਜਮ, ਨਾਹੀ ਇਨ ਬਿਧੇ ਛੁਟਕਾਰ ॥
ਗਰਤ ਘੋਰ ਅੰਧ ਤੇ ਕਾਢਹੁ ਪ੍ਰਭ ਨਾਨਕ ਨਦਰਿ ਨਿਹਾਰਿ॥੨॥

[ਪੰਨਾ ੧੩੦੧

ਸਿੱਖ ਅਰਦਾਸ ਜੀਵਨ ਦਾ ਇਕ ਨਵਾਂ ਆਦਰਸ਼ ਹੈ। ਇਹ ਵੇਦਾਂਤ ਦਾ ਮਸਲਾ ਨਹੀਂ ਅਤੇ ਨਾ ਹੀ ਇਹ ਸਾਂਖ ਤੇ ਯੋਗ ਦਰਸ਼ਨ ਦੀ ਸਿਖਿਆ ਉਤੇ ਨਿਰਧਾਰਤ ਹੈ। ਇਹ ਗੁਰਮਤਿ ਦਰਸ਼ਨ ਹੈ। ਬਹੁਤ ਉੱਚੀ ਅਵਸਥਾ ਵਿਚ ਟਿਕੇ ਹੋਏ ਮਨ ਚੋਂ ਜਦ ਇਹ ਅਰਦਾਸ ਨਿਕਲਦੀ ਹੈ ਤਾਂ ਇਨਸਾਨੀ ਜਾਮੇ ਵਿਚ ਮਹਾਨ ਰੂਹਾਨੀਅਤ ਦਾ ਦੀਦਾਰ ਹੁੰਦਾ ਹੈ। ਇਸ ਲਈ, ਗੁਰਬਾਣੀ ਵਿੱਚ ਆਪਣੇ ਔਗੁਣਾਂ ਨੂੰ ਮਿਟਾਉਣ ਅਤੇ ਪ੍ਰਭੂ ਦੀ ਮਿਹਰ ਦਾ ਪਾਤਰ ਬਣਨ ਲਈ ਅਰਦਾਸ ਕਰਨ ਲਈ ਨਿਰੰਤਰ ਤਾਕੀਦ ਕੀਤੀ ਗਈ ਹੈ।

ਅਰਦਾਸ ਵਿਚ ਕਿਤਨਾ ਬੱਲ ਹੈ? ਕਿਤਨੀ ਸ਼ਕਤੀ ਹੈ? ਇਸ ਦਾ ਅਨੁਮਾਨ ਲਗਾਉਣਾ ਅਤਿ ਕਠਿਨ ਹੈ। ਗੁਰਬਾਣੀ ਵਿਚ ਆਇਆ ਹੈ ਕਿ ਭਗਤ ਪ੍ਰਹਲਾਦ, ਧ੍ਰਅ ਅਤੇ ਨਾਰਦ ਦੀ ਅਰਦਾਸ ਸੁਣ ਕੇ ਪਰਮਾਤਮਾ ਨੇ ਉਨ੍ਹਾਂ ਦੀ ਰਖਿਆ ਕੀਤੀ ਸੀ। ਗੌਤਮ ਦੀ ਪਤਨੀ ਅਹਿਲਿਆ ਦੀ ਅਰਦਾਸ ਸੁਣੀ ਗਈ, ਇੰਦ੍ਰ ਦਾ ਕੀ ਹਸ਼ਰ ਹੋਇਆ? ਗਨਿਕਾ ਪਾਪਣ ਨੂੰ ਅਚਾਨਕ ਹੀ ਇਕ ਮਹਾਂ ਪੁਰਖ ਦਾ ਮੇਲ ਹੋਇਆ, ਜਿਸ ਦੇ ਫਲਸਰੂਪ ਉਹ ਨਰਕਾਂ ਵਿਚ ਗੋਤੇ ਖਾਣ ਤੋਂ ਬਚ ਗਈ। ਦਰੋਪਤੀ ਪੰਜ ਪਾਂਡਵਾਂ ਦੀ ਪਤਨੀ ਦੀ ਅਰਦਾਸ ਸੁਣੀ ਗਈ, ਉਸ ਦੀ ਇਜ਼ਤ ਬਚ ਗਈ। ਭਗਤ ਕਬੀਰ ਜੀ, ਨਾਮਦੇਵ ਜੀ ਤੇ ਹੋਰ ਅਣਗਿਣਤ ਭਗਤਾਂ ਦੀ ਪੈਜ ਪਰਮਾਤਮਾ ਨੇ ਸੰਵਾਰੀ, ਜਿਸ ਦਾ ਵਿਸਥਾਰ ਇਕ ਵਖਰੀ ਪੁਸਤਕ ਦਾ ਵਿਸ਼ਾ ਹੈ।

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥" (ਪੰਨਾ ੧੪੨੭) ਵਾਲੇ ਉਦੇਸ਼ ਨੂੰ ਮੁਖ ਰਖਦੇ ਹੋਏ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਧਰਮ ਦੀ ਰਖਿਆ ਹਿਤ ਆਪਣੇ ਸੀਸ ਦਾ ਬਲੀਦਾਨ ਦਿਤਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂ ਪਾਸੋਂ ਅਰਦਾਸ ਰਾਹੀਂ ਇਹ ਮੰਗ ਕੀਤੀ ਸੀ:-

ਦੇਹ ਸ਼ਿਵਾ ਬਰ ਮੋਹਿ ਇਹੈ ਸ਼ੁਭ ਕਰਮਨ ਤੇ ਕਬਹੂ ਨ ਟਰੋ॥
ਨ ਡਰੋ ਅਰਿ ਸੋ ਜਬ ਜਾਇ ਲਰੋ ਨਿਸਚੇ ਕਰ ਅਪਨੀ ਜੀਤ ਕਰੋ॥

ਦੇਸ਼ ਦੇ ਬਟਵਾਰੇ ਉਪਰੰਤ ਸ਼ਾਮਲ ਕੀਤਾ ਗਿਆ। ਖ਼ਾਲਸਾ ਪੰਥ ਦੇ ਤਖ਼ਤਾਂ ਦੀ ਗਿਣਤੀ ਪਹਿਲਾਂ ਚਾਰ ਸੀ। ਯਥਾ-ਅਕਾਲ ਬੁੰਗਾ (ਅਕਾਲ ਤਖ਼ਤ), ਪਟਨਾ ਸਾਹਿਬ ਦਾ ਹਰਿਮੰਦਰ, ਕੇਸਗੜ੍ਹ (ਅਨੰਦਪੁਰ ਸਾਹਿਬ) ਅਤੇ ਹਜ਼ੂਰ ਸਾਹਿਬ (ਅਬਚਲ ਨਗਰ, ਨੰਦੇੜ)। ਪੰਜਵੇਂ ਤਖ਼ਤ ਦਮਦਮਾ ਸਾਹਿਬ ਸਬੰਧੀ 1962 ਈ. ਵਿੱਚ ਨਿਰਣਾ ਕੀਤਾ ਗਿਆ, ਫਿਰ ਅਰਦਾਸ ਵਿਚ ਚਾਰ ਦੀ ਥਾਂ ਪੰਜਵਾਂ ਤਖ਼ਤ ਸ਼ਾਮਲ ਕਰਕੇ ਵਾਧਾ ਕੀਤਾ ਗਿਆ। *ਜੂਨ, 1984 ਵਿਚ ਅਪਰੇਸ਼ਨ ਬਲਿਊ ਸਟਾਰ ਸਮੇਂ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਸ਼ਹੀਦ ਹੋਏ ਅਣਗਿਣਤ ਸਿੰਘਾਂ ਸਬੰਧੀ ਅਤੇ ਫਿਰ ਨਵੰਬਰ 1984 ਵਿਚ ਭਾਰਤ ਵਿਖੇ ਥਾਂ ਪਰ ਥਾਂ ਸ਼ਹੀਦ ਕੀਤੇ ਗਏ ਸਿੰਘਾਂ ਦਾ ਵਰਣਨ ਅਰਦਾਸ ਵਿਚ ਸ਼ਾਮਲ ਕਰਨ ਦੀ ਸੋਅ ਕੰਨੀ ਪੈਂਦੀ ਰਹੀ ਪਰ ਸਿੱਟਾ ਕੁਝ ਨਹੀਂ ਨਿਕਲਿਆ। 1984 ਦਾ ਵਡਾ ਘਲੂਘਾਰਾ ਕਦੇ ਵੀ ਸਿਖਾਂ ਦੇ ਮਨ ਚੋਂ ਭੁੱਲ ਨਹੀਂ ਸਕੇਗਾ, ਇਸ ਨੂੰ ਜੇ ਸਿਖ ਇਤਿਹਾਸ ਵਿਚ 1984 ਦਾ ਮਹਾਂ-ਸੰਘਾਰ ਘਲੂਘਾਰਾ ਨਾਮ ਦਿਤਾ ਜਾਵੇ ਤਾਂ ਅਨਉਚਿਤ ਨਹੀਂ ਹੋਵੇਗਾ। ਇਹ ਸੰਘਰਸ਼ ਹਾਲੇ ਨਿਰੰਤਰਤਾ ਸਹਿਤ ਚਲ ਰਿਹਾ ਹੈ। ਬੇਗੁਨਾਹ ਨੌਜਵਾਨ ਕਤਲ ਕੀਤੇ ਜਾ ਰਹੇ ਹਨ, ਅਨੇਕਾਂ ਬੰਦੀਖ਼ਾਨਿਆਂ ਵਿਚ ਕਸ਼ਟ ਭੋਗ ਰਹੇ ਹਨ। ਇਹ ਸੰਕਟ ਕਦ ਤਕ ਜਾਰੀ ਰਹੇਗਾ? ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ ਪਰ ਨੌਜਵਾਨ ਇਸ ਅਨਿਆਂ ਅਤੇ ਅਤਿਆਚਾਰ ਨਾਲ ਖਿੜੇ ਮੱਥੇ ਟਾਕਰਾ ਕਰਦੇ ਹੋਏ ਸ਼ਹੀਦੀਆਂ ਪਾਂਦੇ ਰਹੇ। ਇਸ ਘਲੂਘਾਰੇ ਦੀ ਯਾਦ ਵਿੱਚ ਖ਼ਾਲਸਾ ਪੰਥ ਸਮੇਂ ਸਮੇਂ 'ਅਰਦਾਸ ਦਿਵਸ' ਮਨਾ ਰਿਹਾ ਹੈ। ਸੰਗਤ ਅਕਾਲ ਪੁਰਖ ਦੇ ਚਰਨਾਂ ਵਿਚ ਜੁੜ ਕੇ ਅਰਦਾਸ ਕਰਦੀ ਹੈ। ਇਹ ਘਟਨਾਵਾਂ ਅਰਦਾਸ ਵਿਚ ਕਦੋਂ ਸ਼ਾਮਲ ਹੋਣਗੀਆਂ?

ਇਸ ਬਾਰੇ ਕੁਝ ਨਹੀਂ ਕਹਿਆ ਜਾ ਸਕਦਾ, ਡਾਕਟਰ ਬਲਬੀਰ ਸਿੰਘ ਨੇ ਲਿਖਿਆ ਹੈ:-

"ਅਰਦਾਸ ਨੌ ਪਾਤਸ਼ਾਹੀਆਂ ਤੱਕ ਸੀ। ਦਸਵੀਂ ਪਾਤਸ਼ਾਹੀ ਦਾ ਨਾਮ ਵਿਚ ਨਹੀਂ ਸੀ। ਚਾਰ ਸਾਹਿਬਜ਼ਾਦੇ, ਚਾਲੀ ਮੁਕਤੇ ਵੀ ਨਹੀਂ ਸਨ। ਅਰਦਾਸ ਭਰਵੀਂ ਸੁਰ ਵਿਚ ਸੀ, ਜੋ ਪੌੜੀ ਛੰਦ ਦੀ ਸਹੀ ਮਾਤ੍ਰਕ ਚਾਲ ਸੀ। ਛੰਦ ਭੰਗ ਕਿਤੇ ਨਹੀਂ ਸੀ, ਨਾ ਸਕਤਾ ਸੀ। ਕਵਿਤਾ ਦੀ ਨਿਝਰ ਧਾਰ ਸੀ।

---

*ਇਹ ਗਲ ਆਮ ਸੰਗਤਾਂ ਦੀ ਸਮਝ ਵਿਚ ਨਹੀਂ ਆ ਰਹੀ ਕਿ ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਅਰਦਾਸ ਵਿਚ 1984 ਦੇ ਸ਼ਹੀਦਾਂ ਦਾ ਜ਼ਿਕਰ ਕਿਉਂ ਨਹੀਂ ਕਰਦੀ? ਇਸ ਤੋਂ ਇਹ ਅਨੁਮਾਨ ਲਾਇਆ ਜਾ ਰਿਹਾ ਹੈ ਕਿ ਕਮੇਟੀ ਸ਼ਾਇਦ ਸਰਕਾਰ ਨਾਲ ਮਿਲੀ ਹੋਈ ਹੈ, ਸਿਖੀ ਜਜ਼ਬਾਤਾਂ ਨੂੰ ਜਾਣ ਬੁਝ ਕੇ ਅਖੋਂ ਪਰੋਖੇ ਕਰ ਰਹੀ ਹੈ। ਸਰਕਾਰ ਨਾਲ ਟਕਰ ਲਏ ਬਿਨਾ ਜੋ ਮਨੁੱਖ ਆਪਣਾ ਸਰੀਰ ਤਿਆਗ ਗਏ ਹਨ, ਓਹ 'ਸ਼ਹੀਦ' ਸ਼ਬਦ ਦੀ ਪਰਿਭਾਸ਼ਾ ਵਿਚ ਸ਼ਾਮਲ ਕਰਨੇ ਸੰਭਵ ਨਹੀਂ।

ਅਰਦਾਸੀਆ ਜਿਉਂ ਜਿਉਂ ਪਾਤਸ਼ਾਹੀਆਂ ਦੇ ਨਾਮ ਉਚਾਰਦਾ ਗਿਆ, ਸਰੋਤਿਆਂ ਦਾ ਮਨ 'ਸਰੂਪ ਪ੍ਰਭਾਵ' ਵਿਚ ਟਿਕਦਾ ਗਿਆ। ਸਭ ਦੇ ਦੰਦ ਜੁੜ ਗਏ.... ਇਹ ਅਰਦਾਸ ਅਜੀਬ ਸੀ। ਲੰਮੀ ਤੇ ਕਮਜ਼ੋਰ ਨਹੀਂ ਸੀ, ਸੰਖੇਪ ਤੇ ਸੰਘਣੀ ਸੀ। ਘਸੀਟਵੀਂ ਤੇ ਪਤਲੀ ਨਹੀਂ ਸੀ, ਥਿੰਦਾ ਤੇ ਸਨਿਗਧ ਅਧਿਰਿੜਕਾ ਸੀ। ਇਹ ਡੋਬਵੀਂ ਤੇ ਹਜੱਕੇ ਖਾਂਦੀ ਨਹੀਂ ਸੀ, ਇਹ ਸਰਲ ਚੀਰਵੀਂ ਤੇ ਕਾਟਵੀਂ ਸੀ। ਇਹ ਵਿੰਗੀ ਵਲਦਾਰ ਕੰਠ ਬਾਣੀ ਦੀ ਪ੍ਰਦਰਸ਼ਨੀ ਨਹੀਂ ਸੀ, ਇਹ ਹਿਰਦੇ ਦਾ ਸਿਧਾ ਸਰਲ ਉਦਗਾਰ ਸੀ। ਇਹ ਕਾਹਲਿਆਂ ਪਾਉਣ ਵਾਲੀ, ਅਕਾਉਣ ਵਾਲੀ, ਥਕਾਉਣ ਵਾਲੀ ਢਿਲਕਵੀਂ ਅਮੁਕ ਚੀਜ਼ ਨਹੀਂ ਸੀ। ਇਹ ਗੌਰਵਤਾ ਵਾਲੀ ਅਨੁਭਵ ਰੂਪ ਛੋਟੀ ਜਿਹੀ ਜੋਦੜੀ ਸੀ, ਜੋ ਸਾਮਰਤਖ ਮੌਜੂਦ ਕਲਗੀਧਰ ਸਰੂਪ ਦੇ ਚਰਨਾਂ ਵਿਚ ਅਰਜ਼ੋਈ ਰੂਪ ਪ੍ਰਵਾਨ ਹੋ ਰਹੀ ਸੀ।" (ਸ਼ੁੱਧ ਸਰੂਪ, ਪੰਨਾ 101-02)

ਅਰਦਾਸ ਦੇ ਇਸ ਰਹੱਸ ਨੂੰ ਸਮਝਣ ਦੀ ਲੋੜ ਹੈ। ਇਹ ਅਮਲੀ ਪਾਠ ਹੈ ਜੋ ਹਰ ਅਰਦਾਸੀਏ ਅਤੇ ਅਰਦਾਸ ਵਿਚ ਸ਼ਾਮਲ ਹੋਣ ਵਾਲੇ ਹਰ ਸਿੱਖ ਨੂੰ ਚੇਤੇ ਰੱਖਣ ਦੀ ਲੋੜ ਹੈ। ਅੱਜ ਅਰਦਾਸ ਕਰਨ ਵਾਲਾ ਇਹ ਭੁਲ ਜਾਂਦਾ ਹੈ ਕਿ ਸਾਰੀ ਸੰਗਤ ਜੁੜ ਕੇ ਅਰਦਾਸ ਵਿਚ ਖੜੀ ਹੈ। ਅਰਦਾਸੀਆ ਆਪਣੀ ਵਿਦਵਤਾ ਦੀ ਪ੍ਰਦਰਸ਼ਨੀ ਨਾ ਕਰੇ ਅਤੇ ਮਰਯਾਦਾ ਵਿਚ ਰਹਿ ਕੇ ਸਰਲ ਤੇ ਸੰਖੇਪ ਰੂਪ ਵਿਚ ਅਰਦਾਸਾ ਕਰੇ ਅੱਜ ਅਕਸਰ ਮਾਈ ਭਾਈ ਇਹ ਸ਼ਿਕਾਇਤ ਕਰਦੇ ਹਨ ਕਿ "ਭਾਈ ਜੀ ਦੀ ਅਰਦਾਸ ਥਕਾਅ ਦਿੰਦੀ ਹੈ; ਸਤਾਅ ਦਿੰਦੀ ਹੈ ਅਤੇ ਅਕਾਅ ਦਿੰਦੀ ਹੈ।" ਇਸ ਸਥਿਤੀ ਨੂੰ ਪੰਥਕ ਪੱਧਰ ਤੇ ਸੰਭਾਲਣ ਦੀ ਲੋੜ ਹੈ।

ਅਰਦਾਸ ਵਿੱਚ ਅੰਕਿਤ ਮਹਤਵਪੂਰਨ ਬੰਦ ਇਹ ਹਨ:-

1. ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ....
2. ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨਾ ਦੀ ਕਮਾਈ ਦਾ ਧਿਆਨ ਧਰਿ....
3. ਦੇਗ ਤੇਗ ਫਤਹਿ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ...

ਇਨ੍ਹਾਂ ਬੰਦਾ ਦੁਆਰਾ ਸਮੇਂ ਸਮੇਂ ਖ਼ਾਲਸਾ ਪੰਥ ਉਪਰ ਆਏ ਸੰਕਟ, ਸੰਕਟ ਦਾ ਟਾਕਰਾ ਕਰਨ ਵਾਲੇ ਸ਼ਹੀਦਾਂ ਅਤੇ ਅਨੇਕ ਪ੍ਰਕਾਰ ਦੇ ਤਸੀਹੇ ਸਹਿਨ ਕਰਕੇ ਕੁਰਬਾਨੀਆਂ ਦੇਣ ਵਾਲੇ ਮਹਾਨ ਸਿੰਘਾਂ ਦੀ ਯਾਦ ਨੂੰ ਧਿਆਨ ਵਿਚ ਰਖ ਕੇ ਸੰਸਾਰ ਵਿਚ ਵਿਚਰਨਾ ਹੀ ਸ਼ੋਭਨੀਕ ਹੈ। ਸਿਖੀ ਸੂਰਬੀਰਾਂ ਦਾ ਮਾਰਗ ਹੈ। ਇਸ ਮਾਰਗ ਉਪਰ ਸਿਰਲੱਥ ਸੂਰਮੇ ਹੀ ਚਲ ਸਕਦੇ ਹਨ।

ਅਗਲੇ ਬੰਦ ਵਿਚ 'ਸਿਖਾਂ ਦਾ ਮਨ ਨੀਵਾਂ, ਮਤ ਉਚੀ, ਮਤਿ ਪਤ ਦਾ

ਰਾਖਾ ਆਪ "ਵਾਹਿਗੁਰੂ" ਬੜੇ ਹੀ ਰਮਜ਼ ਭਰੇ ਸ਼ਬਦ ਹਨ। ਇਸ ਬੰਦ ਦੀ ਮਨੋਵਿਗਿਆਨਕ ਖੋਜ ਲਈ ਸੋਧ-ਪ੍ਰਬੰਧ ਲਿਖਣ ਦੀ ਲੋੜ ਹੈ। ਮੋਹ ਮਾਇਆ ਵਿਚ ਫਸਿਆ ਹੋਇਆ ਮਨ ਅਹੰਕਾਰੀ ਬਣ ਕੇ ਆਫਰਿਆ ਫਿਰਦਾ ਹੈ। ਇਸ ਮਨ ਵਿਚ ਨਿਮਰਤਾ ਕਿਵੇਂ ਪ੍ਰਵੇਸ਼ ਕਰੇ? ਇਸੇ ਤਰ੍ਹਾਂ ਸੰਸਾਰੀ ਕਾਰ ਵਿਹਾਰ ਵਿਚ ਚਤੁਰ ਬੁਧੀ ਕਿਵੇਂ ਉਚੀ ਹੋ ਕੇ ਸਚੇ ਸੁਚੇ ਜੀਵਨ ਵਾਲੀ ਬਣ ਜਾਵੇ? ਬੁੱਧੀ ਦਾ ਧਰਮ ਹੈ ਸੱਚ ਤੇ ਕੂੜ ਦਾ ਨਿਰਣਾ ਕਰਕੇ ਸਤਿ ਕਰਮ ਕਰੇ। ਫਿਰ ਮਤਿ ਵਾਹਿਗੁਰੂ ਦੇ ਹੁਕਮ ਵਿਚ ਰਹਿ ਕੇ ਭਾਣਾ ਮੰਨਣ ਵਾਲੀ ਥਾਂ ਬਣ ਜਾਵੇ। ਇਹ ਕਾਰਜ ਤਾਂ ਹੀ ਸੰਭਵ ਹਨ ਜੇ ਪਰਮਾਤਮਾ ਕਿਰਪਾ ਕਰ ਦੇਵੇ। ਇਸੇ ਮਿਹਰ ਲਈ ਸਿੱਖ ਅਰਦਾਸ ਕਰਦਾ ਹੈ।

ਅਰਦਾਸ ਦੇ ਅੰਤਿਮ ਬੰਦ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ" ਦੁਆਰਾ ਸਿਖ ਧਰਮ ਦੇ ਮੂਲ ਸਿਧਾਂਤ ਨੂੰ ਦ੍ਰਿੜ੍ਹ ਕਰਾਇਆ ਗਿਆ ਹੈ। ਨਾਮ ਦੀ ਕਲਾ ਨਿਰੰਤਰ ਚੜ੍ਹਦੀ ਰਹਿੰਦੀ ਹੈ। ਚੰਦਰਮਾ ਵਾਂਗ ਨਾ ਇਹ ਰੁਕਦੀ ਹੈ ਅਤੇ ਨਾ ਹੀ ਉਤਰਦੀ ਹੈ। ਚੜ੍ਹਦੀ ਕਲਾ ਦਾ ਸਬੰਧ ਨਾਮ (ਹਰਿ ਨਾਮ) ਨਾਲ ਹੈ ਜੋ ਸਤ, ਚਿਤ ਅਤੇ ਅਨੰਦ ਹੈ। ਸੰਸਾਰੀ ਜੀਵ ਕਲਾ ਦੇ ਗੇੜ ਵਿਚ ਫਸ ਕੇ ਜਦ ਢਹਿੰਦੀਆਂ ਕਲਾਂ ਵਿਚ ਜਾਂਦੇ ਹਨ ਤਾਂ ਉਹ ਕੂੜ ਕਬਾੜ ਵਿਚ ਫਸ ਕੇ ਪਾਪ ਕਮਾਉਂਦੇ ਹਨ। ਹਰਿ ਨਾਮ ਨਿਰਮਲ ਜਲ ਹੈ ਜੋ ਪਾਪਾਂ ਨੂੰ ਧੋ ਦਿੰਦਾ ਹੈ। ਇਸੇ ਲਈ ਨਾਮ ਦੀ ਕਲਾ ਸਦਾਂ ਚੜ੍ਹਦੀ ਹੀ ਰਹਿੰਦੀ ਹੈ। ਖ਼ਾਲਸਾ ਚੜ੍ਹਦੀ ਕਲਾ ਵਿਚ ਨਿਵਾਸ ਕਰਕੇ ਆਤਮ-ਤੀਰਥ ਤੇ ਇਸ਼ਨਾਨ ਕਰਦਾ ਹੈ। ਫਿਰ ਉਹ ਨਿਹਕਲੰਕ ਹੋ ਜਾਂਦਾ ਹੈ। ਚੰਦਰਮਾ ਦੀ ਕਲਾ ਗੇੜਾ ਖਾ ਕੇ ਲੱਥਦੀ ਹੈ। ਪਰ ਖ਼ਾਲਸਾ ਸਦਾ ਚੜ੍ਹਦੀ ਕਲਾ ਵਿਚ ਵਿਚਰਦਾ ਹੈ। ਸਰਬਤ ਦਾ ਭਲਾ ਤਾਂ ਹੀ ਸੰਭਵ ਹੈ ਜੇ ਜੀਵਨ ਸੇਵਾ ਤੇ ਸਿਮਰਨ ਵਾਲਾ ਹੋਵੇ। ਸੇਵਾ ਦੀ ਪਹਿਲੀ ਪਉੜੀ ਤਿਆਗ, ਵੈਰਾਗ ਤੇ ਪਰਉਪਕਾਰ ਦੀ ਹੈ। ਸਰਬਤ ਦੇ ਭਲੇ ਦੀ ਗੱਲ ਕਰਨ ਸਮੇਂ ਸੁਆਰਥ ਨੂੰ ਤਿਆਗਣ ਦੀ ਲੋੜ ਹੈ। ਲੋਕ-ਹਿਤ ਦੀ ਗਲ ਉਹੀ ਕਰ ਸਕਦਾ ਹੈ ਜਿਸ ਦੇ ਮਨ ਵਿਚ ਨਿਜੀ ਸੁਆਰਥ ਦੀ ਰਤੀ ਮਾਤਰ ਕਾਮਨਾ ਨਾ ਹੋਵੇ। ਖ਼ਾਲਸਾ ਸੇਵਾ ਕਰਦੇ ਕਰਦੇ ਅਹੰਕਾਰ ਨੂੰ ਮਾਰ ਕੇ, ਕਾਮਨਾ ਨੂੰ ਵਸ (ਅਧੀਨ) ਕਰਕੇ ਪਰਉਪਕਾਰੀ ਬਣ ਜਾਂਦਾ ਹੈ। ਉਸ ਦੇ ਮਨ ਵਿਚ ਪਰਉਪਕਾਰ ਲਈ ਨਿਰੰਤਰ ਉਤਸ਼ਾਹ ਬਣਿਆ ਰਹਿੰਦਾ ਹੈ। ਇਹੋ ਖ਼ਾਲਸੇ ਦੀ ਚੜ੍ਹਦੀ ਕਲਾ ਹੈ।

ਅਰਦਾਸ ਦਾ ਸਭ ਤੋਂ ਵਧੇਰੇ ਉਪਯੋਗੀ ਪਖ ਇਹ ਹੈ ਕਿ ਅਰਦਾਸ ਕਰਨ ਵਾਲੇ ਸਿਖ ਦੇ ਮਨ ਵਿਚ ਪ੍ਰਭੂ-ਪ੍ਰੇਮ ਲਈ ਅਥਾਹ ਸਿੱਕ ਹੁੰਦੀ ਹੈ। ਸਾਧਕ ਪ੍ਰਭੂ ਮਿਲਾਪ ਲਈ ਅਰਦਾਸ ਕਰਦਾ ਹੈ। ਇਸ ਮਿਲਾਪ ਦੀ ਅਭਿਲਾਸ਼ਾ ਸਦਕਾ ਸਾਧਕ ਦੇ ਸੁਭਾਵ ਵਿਚ ਪਰਿਵਰਤਨ ਹੋਣਾ ਆਰੰਭ ਹੋ ਜਾਂਦਾ ਹੈ। ਉਹ

ਸਹਿਜੇ ਸਹਿਜੇ ਪਰਮੇਸ਼ਰੀ ਗੁਣਾਂ ਨੂੰ ਧਾਰਨ ਕਰਨ ਲਈ ਜਤਨਸ਼ੀਲ ਹੋ ਜਾਂਦਾ ਹੈ। ਉਸ ਦਾ ਵਿਅਕਤਿੱਤਵ ਉਸ ਦੇ ਚਿੰਤਨ ਅਨੁਸਾਰ ਬਣ ਜਾਂਦਾ ਹੈ। ਇਸ ਦੇ ਪ੍ਰਥਾਇ ਗੁਰੂ ਜੀ ਦੇ ਬਚਨ ਹਨ:-

1. ਜੈਸਾ ਸੇਵੈ ਤੈਸੋ ਹੋਇ ॥ [ਪੰਨਾ ੨੨੪
2. ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ॥ [ਪੰਨਾ ੧੦੨੧
3. ਜਿਨਿ ਜਾਤਾ ਸੋ ਤਿਸ ਹੀ ਜੇਹਾ ॥ [ਪੰਨਾ ੯੩੧

ਇਸ ਅਵਸਥਾ ਵਿਚ ਪ੍ਰਵੇਸ਼ ਕਰਦਾ ਹੋਇਆ ਸਿਖ ਗੁਰਸਿਖ ਬਣ ਜਾਂਦਾ ਹੈ ਤੇ ਫਿਰ ਸਮੇਂ ਦੇ ਫੇਰ ਨਾਲ ਗੁਰਮੁਖ ਬਣ ਕੇ ਪਰਉਪਕਾਰੀ ਕਾਰਜਾਂ ਵਿਚ ਜੁੱਟ ਜਾਂਦਾ ਹੈ। ਇਸ ਪਰਿਵਰਤਨ ਦਾ ਸਦਕਾ ਉਚੀ ਸੁਰਤਿ ਨਾਲ, ਉਚੇਰਾ ਤੇ ਚੰਗੇਰਾ ਬਣ ਕੇ ਉਹ ਸਮਾਜ ਦੇ ਮਾਹੌਲ ਨੂੰ ਪ੍ਰਭਾਵਿਤ ਕਰਦਾ ਹੋਇਆ ਅਨਿਆਂ ਅਤੇ ਅਤਿਆਚਾਰ ਨਾਲ ਟਕਰ ਲੈਣ ਲਈ ਸਰਬ ਸਾਂਝੇ ਕਲਿਆਣਕਾਰੀ ਕਾਰਜਾਂ ਲਈ ਅਤੇ ਦੀਨਾਂ ਦੁਖੀਆਂ ਦੀ ਸਹਾਇਤਾ ਲਈ ਤਤਪਰ ਰਹਿੰਦਾ ਹੈ।

ਅਰਦਾਸ ਦਾ ਸਭ ਤੋਂ ਪ੍ਰਭਾਵਸ਼ਾਲੀ ਪਖ ਇਹ ਹੈ ਕਿ ਇਹ ਮਾਨਵੀ ਜੀਵਨ ਨੂੰ ਅਹੰਕਾਰ ਤੋਂ ਕੱਢ ਕੇ ਜੋਤਮਈ ਸਰੂਪ ਨਾਲ ਜੋੜਦੀ ਹੈ। ਅਰਦਾਸ ਵਿਚ ਸ਼ਕਤੀ ਹੈ ਜਿਸ ਕਾਰਨ ਮਾਨਵ ਨਿਰਾਸ਼ਾ ਤੋਂ ਆਸ਼ਾ ਵਲ ਨਿਰੰਤਰ ਵਧਦਾ ਜਾਂਦਾ ਹੈ। ਅਰਦਾਸ ਸਦਕਾ ਸਿੱਖ ਆਪਣੇ ਮਨ ਨੂੰ ਖੋਜਦਾ ਹੋਇਆ ਆਪਣੇ ਨਿਜ ਸਰੂਪ ਵਿਚ ਜਾ ਪੁਜਦਾ ਹੈ। ਪਰਮਾਤਮਾ ਨਾਲ ਜੁੜ ਕੇ ਬਲਵਾਨ ਮਨ ਅਸਤ ਤੋਂ ਸਤ ਵੱਲ, ਅਹੰਕਾਰ ਤੋਂ ਪ੍ਰਕਾਸ਼ ਵਲ ਅਤੇ ਮੌਤ ਤੋਂ ਅਮੌਤ (ਅੰਮ੍ਰਿਤ) ਵਲ ਵਧਦਾ ਹੈ। ਉਹ ਮਾਨਸ ਤੋਂ ਦੇਵਤਾ ਬਣ ਜਾਂਦਾ ਹੈ। ਸਿਖ ਇਤਿਹਾਸ ਇਸ ਗੱਲ ਦਾ ਸਾਖੀ ਹੈ ਕਿ ਅਰਦਾਸ ਤੋਂ ਪ੍ਰਾਪਤ ਸ਼ਕਤੀ ਕਾਰਨ ਖ਼ਾਲਸੇ ਨੇ ਅਣਗਿਣਤ ਯੁੱਧ ਜਿੱਤ ਕੇ ਦੇਸ਼ ਤੇ ਕੌਮ ਦੀ ਸ਼ਾਨ ਵਿਚ ਚਮਕ ਪੈਦਾ ਕੀਤੀ ਹੈ। ਵਿਅਕਤੀਗਤ ਜੀਵਨ ਦੀ ਨਵੀਨ ਘਾੜਤ ਲਈ ਅਰਦਾਸ ਦੁਆਰਾ ਸਿੱਖ "ਤੂੰ ਵਰਨਾ ਚਿਹਨਾ ਬਾਹਰਾ, ਹਰਿ ਦਿਸਹਿ ਹਾਜਰੁ ਜਾਹਰਾ॥ ਸੁਣਿ ਸੁਣਿ ਤੁਝੈ ਧਿਆਇਦੇ, ਤੇਰੇ ਭਗਤ ਰਤੇ ਗੁਣਤਾਸੁ ਜੀਉ॥" (ਪੰਨਾ ੭੪) ਵਾਲੀ ਪਰਮ ਸਤਾ ਨੂੰ ਅਨੁਭਵ ਕਰਕੇ ਚੜ੍ਹਦੀ ਕਲਾ ਵਾਲਾ ਜੀਵਨ ਬਿਤੀਤ ਕਰਦਾ ਹੋਇਆ ਸਰਬਤ ਦੇ ਭਲੇ ਲਈ ਤਤਪਰ ਰਹਿੰਦਾ ਹੈ। ਸਿੱਖ ਲਈ ਅਰਦਾਸ ਹੀ ਜੀਵਨ ਹੈ, ਅਰਦਾਸ ਹੀ ਆਦਰਸ਼ ਹੈ ਅਤੇ ਅਰਦਾਸ ਹੀ ਸੰਪੂਰਨ ਰਾਸ਼ੀ ਹੈ, ਜਿਸ ਦੇ ਬੱਲ-ਬੋਤੇ ਇਹ ਜੀਵਨ ਵਿੱਚ ਕਦੇ ਵੀ ਡਗਮਗਾਂਦਾ ਨਹੀਂ, ਦ੍ਰਿੜ ਸੰਕਲਪ ਰਹਿੰਦਾ ਹੈ।



## ਅਰਦਾਸ ਦਾ ਬੌਧਿਕ ਪੱਖ

੧ਓਂ ਦਾ ਭਾਵ ਹੈ ਇਕ ਅਦੁੱਤੀ ਹਸਤੀ ਜੋ ਗੁਪਤ ਅਤੇ ਪ੍ਰਗਟ ਰੂਪ ਵਿਚ ਇਕ ਰਸ ਵਿਆਪਕ ਹੈ। ਇਹ ਅਦੁੱਤੀ ਏਕਾ ਹੈ, ਇਸ ਨੂੰ ਜਾਣਨਾ ਅਤੀ ਕਠਿਨ ਹੈ। ਪਰ ਜਿਸ ਨੂੰ ਗਰ-ਪਰਮੇਸ਼ਰ ਦੀ ਕਿਰਪਾ ਨਾਲ '੧' ਦੀ ਸੋਝੀ ਆ ਜਾਂਦੀ ਹੈ, ਉਹ ਇਕ ਦਾ ਹੀ ਰੂਪ ਬਣ ਜਾਂਦਾ ਹੈ:-

ਇਸੁ ਏਕੈ ਕਾ ਜਾਣੈ ਭੇਉ॥ ਆਪੇ ਕਰਤਾ ਆਪੇ ਦੇਉ॥ [ਪੰ. ੯੩੦

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਆਸਾ ਕੀ ਵਾਰ' ਦੀ ਆਰੰਭਕ ਪਉੜੀ ਵਿਚ 'ਆਪੀਨੈ ਆਪਿ ਸਾਜਿਓ, ਆਪੀਨੈ ਰਚਿਓ ਨਾਓ' ਅਤੇ ਅੰਤਲੀ ਪਉੜੀ ਵਿੱਚ 'ਕਿਸਨੋ ਕਹੀਐ ਨਾਨਕਾ, ਸਭ ਕਿਛੁ ਆਪੇ ਆਪਿ' ਦਾ ਜੋ ਰਹੱਸ ਦਰਸਾਇਆ ਹੈ, ਸਹੀ ਅਰਥਾਂ ਵਿੱਚ ਉਹ '੧ਓਂ' ਦਾ ਹੀ ਪ੍ਰਤੀਕ ਹੈ। ਵਧੇਰੇ ਜਾਣਕਾਰੀ ਲਈ ਵੇਖੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ਪਹਿਲੀ ਪੋਥੀ ਅਤੇ ਗੁਰਬਾਣੀ ਨਿਤਨੇਮ ਨਿਰਣੈ ਸਟੀਕ।

### ਵਾਹਿਗੁਰੂ ਜੀ ਕੀ ਫਤਿਹ ॥

ਇਹ ਮੰਗਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੀ ਭਾਵਨਾ ਅਨੁਸਾਰ ਨਵਾਂ ਘੜਿਆ ਹੈ। ਜਿਸ ਦੀ ਵਰਤੋਂ ਆਪ ਜੀ ਤੋਂ ਪਹਿਲਾਂ ਕਿਸੇ ਪੀਰ ਪੈਗੰਬਰ ਜਾਂ ਲਿਖਾਰੀ ਦੀ ਰਚਨਾ ਚੋਂ ਉਪਲਬਧ ਨਹੀਂ ਹੈ।

ਭਾਈ ਸਾਹਿਬ ਕਾਨ੍ਹ ਸਿੰਘ ਜੀ ਦੇ ਕਥਨ ਅਨੁਸਾਰ ਇਹ ਸਿਖਾਂ ਦੇ ਪਰਸਪਰ ਮਿਲਣ ਸਮੇਂ ਦਾ ਸ੍ਰਿਸ਼ਟਾਚਾਰ ਬੋਧਕ ਵਾਕ ਹੈ ਜਿਸ ਦੇ ਅਰਥ ਹਨ- ਜੈ ਕਰਤਾਰ ਦੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਤੇ ਬਾਬਤ ਜੋ ਆਗਿਆ ਕੀਤੀ ਹੈ ਉਸ ਨੂੰ ਭਾਈ ਮਨੀ ਸਿੰਘ ਜੀ ਨੇ 'ਭਗਤ ਰਤਨਾਵਲੀ' ਵਿਚ ਇਉਂ ਅੰਕਿਤ ਕੀਤਾ ਹੈ:-

"ਜੋ ਕੋਈ ਸਿੱਖਾਂ ਨੂੰ ਅਗੋਂ ਦੇ ਵਾਹਿਗੁਰੂ ਜੀ ਦੇ ਫਤੇ ਬੁਲਾਂਵਦਾ ਹੈ, ਉਸ ਵਲ ਮੇਰਾ ਮੁੱਖ ਹੁੰਦਾ ਹੈ, ਪਰ ਜੋ ਪਿਛੋਂ ਬੁਲਾਵਦਾ ਹੈ, ਉਸ ਵਲ ਮੇਰਾ ਸੱਜਾ ਮੋਢਾ ਹੁੰਦਾ ਹੈ ਅਰ ਜੋ ਪਿਛੋਂ ਹੌਲੀ ਬੁਲਾਂਵਦਾ ਹੈ, ਉਸ ਵੱਲ ਮੇਰਾ ਬਾਵਾਂ ਮੋਢਾ ਹੁੰਦਾ ਹੈ, ਜੋ ਨਹੀਂ ਬੁਲਾਂਵਦਾ ਉਸ ਵੱਲ ਮੇਰੀ ਪਿੱਠ ਹੁੰਦੀ ਹੈ।"

'੧' (ਏਕ) ਸਾਰੇ ਸੰਸਾਰ ਦਾ ਸਾਂਝਾ ਸ਼ਬਦ ਹੈ। ਇਸ ਦਾ ਗਿਣਤੀ ਨਾਲ ਸਬੰਧ ਨਹੀਂ, ਕਿਉਂਕਿ '੧' ਸਰਬ ਵਿਆਪੀ ਰੂਪ ਹੈ। ਇਸ ਅੱਗੇ ਅਰਦਾਸ ਕਰਨੀ, ਆਪਣੇ ਆਪ ਨੂੰ ਏਕੇ ਦਾ ਸਾਜਿਆ ਹੋਇਆ ਮੰਨਣਾ ਅਤੇ ਫਤਿਹ ਭੀ ਏਕ ਦੀ ਮੰਨਣੀ ਹੈ। ਇਸ ਭਾਵਨਾ ਨੂੰ ਮੁਖ ਰਖਣਾ, ਮਾਨੋ ਅਰਦਾਸ ਦੀ ਵਿਲਖਣ ਗੌਰਵਤਾ ਨੂੰ ਉਜਾਗਰ ਕਰਨਾ ਹੈ।

ਅਰਦਾਸ ਵਿਚ '੧ਓਂ' ਉਤੇ ਮਾਣ ਕਰਨਾ ਹੀ ਅਸਲੀ ਸਿਖੀ ਹੈ। ਇਸ

ਭਾਵ ਨੂੰ ਗ੍ਰਹਿਣ ਕਰਨ ਲਈ ਸਾਨੂੰ ਗੁਰਬਾਣੀ ਵਿਚੋਂ ਅਗਵਾਈ ਮਿਲਦੀ ਹੈ:-

ਤੁਧੁ ਊਪਰਿ ਮੇਰਾ ਹੈ ਮਾਣਾ, ਤੂਹੈ ਮੇਰਾ ਤਾਣਾ ਰਾਮ ॥
ਸੁਰਤਿ ਮਤਿ ਚਤੁਰਾਈ ਤੇਰੀ, ਤੂ ਜਾਣਾਇਹਿ ਜਾਣਾ ਰਾਮ॥
ਸੋਈ ਜਾਣੈ ਸੋਈ ਪਛਾਣੈ, ਜਾ ਕਉ ਨਦਰਿ ਸਿਰੰਦੇ ॥
ਮਨਮੁਖਿ ਭੂਲੀ ਬਹੁਤੀ ਰਾਹੀ, ਫਾਥੀ ਮਾਇਆ ਫੰਦੇ ॥
ਠਾਕੁਰ ਭਾਣੀ ਸਾ ਗੁਣਵੰਤੀ, ਤਿਨ ਹੀ ਸਭ ਰੰਗ ਮਾਣਾ ॥
ਨਾਨਕ ਕੀ ਧਰ ਤੂ ਹੈ ਠਾਕੁਰ, ਤੂ ਨਾਨਕ ਕਾ ਮਾਣਾ ॥ [ਪੰਨਾ ੭੭੯

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਵਨ ਹੁਕਨਾਮਿਆਂ ਅਤੇ ਚਿਠੀਆਂ ਵਿਚ ਮੰਗਲ ਵਜੋਂ '੧ੴ ਵਾਹਿਗੁਰੂ ਜੀ ਕੀ ਫਤੇ, ਫਤਹ, ਫਤਿਹ' ਦਾ ਨਿਰੰਤਰ ਰੂਪ ਅੰਕਿਤ ਹੈ ਜੋ ਅਚੱਲ ਰੂਪ ਦਾ ਲਖਾਇਕ ਹੈ। ਇਸ ਉਤੇ* ਅਟਲ ਸਚਾਈ ਦੀ ਛਾਪ ਹੈ:

*"ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ॥ ਨਾਨਕ ਹੋਸੀ ਭੀ ਸਚੁ॥"

## ਸ੍ਰੀ ਭਗਉਤੀ ਜੀ ਸਹਾਇ-

ਜਿਥੋਂ ਤੱਕ ਇਸ ਮੰਗਲ ਦਾ ਸਬੰਧ ਹੈ ਇਸ ਦੇ ਦਰਸ਼ਨ ਸ੍ਰੀ ਦਸਮ ਗ੍ਰੰਥ ਦੇ ਪੰਨਾ 127, 169, 172, 175, 179, 181, 182, 184, 185 187, 717, 813, 1389 ਤੇ ਕੀਤੇ ਜਾ ਸਕਦੇ ਹਨ ਕਈ ਪੰਨਿਆਂ ਤੇ ਇਹ ਮੰਗਲ ਦੋ ਵਾਰੀ ਵੀ ਅੰਕਿਤ ਹੈ (ਵੇਖੋ ਪੰਨਾ 172-182)। ਕਈ ਥਾਵਾਂ ਤੇ ਇਸ ਮੰਗਲ ਤੋਂ ਪਹਿਲਾਂ '੧ੴ ਵਾਹਿਗੁਰੂ ਜੀ ਕੀ ਫਤਹ' ਵੀ ਦਰਜ ਹੈ ਜੋ ਇਸ ਗਲ ਦਾ ਪ੍ਰਤੀਕ ਹੈ ਕਿ 'ਵਾਰ ਸ੍ਰੀ ਭਗਉਤੀ ਜੀ ਕੀ' ਭਾਈ ਮਨੀ ਸਿੰਘ ਜੀ, ਜਿਨ੍ਹਾਂ ਨੂੰ ਸ੍ਰੀ ਦਸਮ ਗ੍ਰੰਥ ਜੀ ਦੀ ਬੀੜ ਸੰਪਾਦਤ ਕਰਾਉਣ ਦਾ ਮੋਢੀ ਮੰਨਿਆ ਜਾਂਦਾ ਹੈ, ਓਸ ਸਮੇਂ ਆਪ ਜੀ ਨੇਂ ਉਪਲਬਧ ਹਥ-ਲਿਖਤੀ ਨੁਸਖਿਆਂ ਦੇ ਆਧਾਰ ਤੇ ਹੀ ਦਰਜ ਕੀਤੀ ਹੋਵੇਗੀ।

'ਦਸਮ ਗ੍ਰੰਥ ਨਿਰਣੈ' ਪੁਸਤਕ ਦੇ ਲੇਖਕ ਗਿ. ਭਾਗ ਸਿੰਘ ਜੀ ਦੇ ਇਹ ਸ਼ਬਦ ਨਿਰਮੂਲ ਹਨ ਕਿ ਭਗਉਤੀ ਜੀ ਸਹਾਇ ਸਿਰਲੇਖ ਹੇਠ ਸਾਕਤ ਕਵੀ ਨੇ ਆਪਣੇ ਇਸ਼ਟ ਭਗਉਤੀ ਤੋਂ ਸਹਾਇਤਾ ਮੰਗੀ ਹੈ। ਇਸ ਗੱਲ ਨਾਲ ਸਮੂਹ ਸਾਧਾਰਨ ਪਾਠਕ ਵੀ ਸਹਿਮਤ ਹੋਣਗੇ ਕਿ ਕਿਸੇ ਰਚਨਾ ਦੇ ਆਦਿ ਵਿਚ ਜੋ ਮੰਗਲਾਚਰਨ ਹੁੰਦਾ ਹੈ ਉਸ ਤੋਂ ਝਟ ਹੀ ਰਚਨਾ ਦੇ ਕਰਤਾ ਅਥਵਾ ਇਸ਼ਟ ਰੂਪ ਦਾ ਪਤਾ ਲਗ ਜਾਂਦਾ ਹੈ। ਜਿਵੇਂ ਇਕ ਹਿੰਦੂ ਲਿਖਾਰੀ ਆਪਣੀ ਰਚਨਾ ਦੇ ਆਰੰਭ ਵਿਚ 'ਓਅਮ' ਜਾਂ 'ਸ਼੍ਰੀ ਗਣੇਸ਼ ਜੀ ਸਹਾਇ' ਆਦਿ ਲਿਖਦਾ ਹੈ, ਇਕ ਮੁਸਲਿਮ ਲਿਖਾਰੀ 'ਬਿਸਮਿਲਾ' ਤੋਂ ਸ਼ੁਰੂ ਕਰਦਾ ਹੈ। ਇਸੇ ਤਰ੍ਹਾਂ ਸਿੱਖ ਲਿਖਾਰੀ ਆਪਣੀ ਲਿਖਤ ਦਾ ਆਰੰਭ '੧ੴ ਸਤਿਗੁਰ ਪ੍ਰਸਾਦਿ', '੧ੴ ਸ੍ਰੀ ਵਾਹਿਗੁਰੂ ਜੀ ਕੀ ਫਤਿਹ', '੧ੴ ਸ੍ਰੀ ਅਕਾਲ ਜੀ ਸਹਾਇ' ਜਾਂ 'ਸ੍ਰੀ

ਦੇ ਨਾਲ ਨਾਲ ਭਗਤਾਂ ਦੀ ਆਤਮਿਕ ਜੋਤਿ ਕਹਿਣਾ ਉਚਿਤ ਨਹੀਂ? ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਪਹਿਲੀ ਤੋਂ ਲੈ ਕੇ ਪੰਜਵੀਂ ਅਤੇ ਨੌਵੀਂ ਪਾਤਸ਼ਾਹੀ ਦੀ ਬਾਣੀ ਦਰਜ ਹੈ, ਛੇਵੀਂ, ਸਤਵੀਂ ਤੇ ਅਠਵੀਂ ਪਾਤਿਸ਼ਾਹੀ ਨੇ ਜਦ ਕੋਈ ਬਾਣੀ ਉਚਾਰਨ ਹੀ ਨਹੀਂ ਕੀਤੀ, ਫਿਰ ਇਹ ਬਾਣੀ ਦਸਾਂ ਪਾਤਸ਼ਾਹੀਆਂ ਦੀ ਆਤਮਿਕ ਜੋਤਿ ਕਿਵੇਂ ਹੋਈ? ਸੋ ਸਭ ਤੋਂ ਚੰਗੀ ਗੱਲ ਇਹ ਹੈ ਕਿ ਕਿਉਂ ਨਾ 'ਜੋਤਿ ਰੂਪ ਹਰਿ ਆਪਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਓ ! ਸਭ ਥਾਈਂ ਹੋਇ ਸਹਾਇ' ਅਤੇ 'ਆਪ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ' ਅੰਕਿਤ ਕੀਤਾ ਜਾਵੇ। ਜੇ ਨਿਰਣਾਇਕ ਬਿਰਤੀ ਨਾਲ ਵੇਖੀਏ ਤਾਂ ਦਸਾਂ ਗੁਰੂਆਂ ਦੀ ਜੋਤਿ ਜਾਂ ਆਤਮਿਕ ਸਰੂਪ ਆਖਣ ਦੀ ਬਜਾਏ 'ਜੋਤਿ ਰੂਪ ਹਰਿ ਆਪਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਭ ਥਾਈਂ ਹੋਇ ਸਹਾਇ' ਆਖਣਾ ਹੀ ਉਤਮ ਭਾਵਨਾ ਦਾ ਲਖਾਇਕ ਹੈ। ਜਿਨ੍ਹਾਂ ਸਤਿਗੁਰਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ, ਇਹ ਆਖਣਾ ਭੁੱਲ ਹੈ ਕਿ ਉਨ੍ਹਾਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਕਿਉਂਕਿ "ਜੋਤਿ ਓਹਾ ਜੁਗਤਿ ਸਾਇ, ਸਹਿ ਕਾਇਆ ਫੇਰਿ ਪਲਟੀਐ" ਵਾਲਾ ਸਿਧਾਂਤ ਸਾਡੇ ਸਾਹਮਣੇ ਹੈ, ਨਿਰੰਜਨੀ ਜੋਤਿ ਅਬਿਚਲ ਹੈ, ਅਮਰ ਹੈ। ਫਿਰ 'ਸਬਦ ਗੁਰੂ ਸੁਰਤਿ ਧੁਨਿ ਚੇਲਾ' ਵਾਲਾ ਸਿਧਾਂਤ ਨਿਰੰਤਰ ਚਲ ਰਿਹਾ ਹੈ ਤੇ ਸਦਾ ਹੀ ਚਲਦਾ ਰਹੇਗਾ, ਇਸ ਨੂੰ ਅਪਨਾਉਣਾ ਹੀ ਉਚਿਤ ਹੋਵੇਗਾ।



# ਅਰਦਾਸ-ਸ਼ਕਤੀ ਦਾ ਕਮਾਲ

ਸਿਰ ਊਪਰਿ ਠਾਢਾ ਗੁਰੁ ਸੂਰਾ ॥
ਨਾਨਕ ਤਾ ਕੇ ਕਾਰਜ ਪੂਰਾ ॥ (ਪੰਨਾ ੨੯੩)

ਜਦੋਂ ਪਹਿਲਾਂ ਆਲਮਗੀਰ ਜੰਗ ਛਿੜੀ ਉਸ ਵੇਲੇ ਜਰਮਨ ਫੌਜਾਂ ਤੁਫ਼ਾਨ ਵਾਂਗ ਵਧੀਆਂ ਜਿਵੇਂ ਕਿ ਦੂਜੀ ਜੰਗ ਵਿੱਚ ਹਿਟਲਰ ਦੀ ਕਮਾਨ ਹੇਠ ਵਧੀਆਂ ਸਨ। ਪਹਿਲੀ ਜੰਗ ਵਿੱਚ ਇਟਲੀ ਜਰਮਨ ਦੇ ਵਿਰੁੱਧ ਲੜਿਆ। ਕੈਸਰ ਵਿਲੀਅਮ ਜਰਮਨੀ ਦਾ ਸਭ ਤੋਂ ਵੱਡਾ ਹੁਕਮਰਾਨ ਸੀ ਤੇ ਉਸ ਨੇ ਵੀ ਹਿਟਲਰ ਵਾਂਗ ਚੰਗੇ ਮਾਰ੍ਹਕੇ ਮਾਰੇ। ਜਰਮਨ ਦੇ ਸਾਇੰਸ ਦਾ ਨੰਬਰ ਸਭ ਨਾਲੋਂ ਅਗੇ ਸੀ। ਪਹਿਲੀ ਲੜਾਈ ਵਿਚ ਸਭ ਤੋਂ ਪਹਿਲੇ ਹਵਾਈ ਜਹਾਜ ਇਸ ਨੇ ਹੀ ਜੰਗ ਵਿਚ ਵਰਤੇ ਸਨ।

ਫਰਾਂਸ ਦੀਆਂ ਪਹਾੜੀਆਂ ਜਿਹਨਾਂ ਉਤੇ ਜਰਮਨ ਫੌਜਾਂ ਨੇ ਅਗੇ ਵਧ ਕੇ ਕਬਜਾ ਕਰ ਲਿਆ ਸੀ ਉਹ ਅੰਗਰੇਜ਼ੀ ਤੇ ਫਰਾਂਸੀਸੀ ਫੌਜਾਂ ਲਈ ਜਾਨ ਦਾ ਜੋਖ਼ਮ ਬਣ ਗਈਆਂ ਸਨ। ਹਜਾਰਾਂ ਫੌਜਾਂ ਨੇ ਉਤੋਂ ਤਲੀ ਕਈ ਹਮਲੇ ਕੀਤੇ, ਅਤੇ ਭਾਰਾ ਨੁਕਸਾਨ ਹੋਇਆ। ਅੰਗਰੇਜ਼ਾਂ ਕੋਲ ਬਹੁਤੇ ਦੇਸ ਹੋਣ ਕਰਕੇ ਉਨ੍ਹਾਂ ਹਰ ਮੁਲਕ ਦੀਆਂ ਫੌਜਾਂ ਰਖੀਆਂ ਹੋਈਆਂ ਸਨ। ਅੰਤ ਫ਼ੈਸਲਾ ਕੀਤਾ ਕਿ ਭਾਰਤੀ ਫੌਜਾਂ ਨੂੰ ਹੀ ਅੱਗੇ ਧਕਿਆ ਜਾਵੇ। ਉਨ੍ਹਾਂ ਦੀ ਕਮਾਨ ਕਰਨ ਵਾਲਾ ਇਕ ਅੰਗਰੇਜ਼ ਜਾਂ ਫਰਾਂਸੀਸੀ ਹੀ ਹੋਵੇ। ਹੁਣ ਇਹ ਸਵਾਲ ਹੋਇਆ ਕਿ ਕਿਹੜੀਆਂ ਫੌਜਾਂ ਭੇਜੀਆਂ ਜਾਣ? ਕਿਉਂ ਜੇ ਫਰਾਂਸੀਸੀ ਮਾਰ ਖਾ ਕੇ ਮੋਰਚੇ ਦੀ ਆਸ ਲਾਹ ਬੈਠੇ ਸਨ। ਅੰਤ ਫੈਸਲਾ ਹੋਇਆ ਕਿ ਅਜਿਤ ਫੌਜਾਂ ਸਿੱਖ ਪਲਟਨਾਂ ਨੂੰ ਹੀ ਭੇਜਿਆ ਜਾਵੇ।

ਇਹ ਫਰਾਂਸ ਦੀਆਂ ਉਹ ਮਸ਼ਹੂਰ ਪਹਾੜੀਆਂ ਸਨ ਜਿਥੇ ਵਾਰਸਾਈ ਪੈਕਟ ਹੋਇਆ ਸੀ ਤੇ ਸੁਲਾਹਨਾਮੇ ਉਤੇ ਜਰਮਨਾਂ ਕੋਲੋਂ ਦਸਖ਼ਤ ਕਰਵਾਏ ਗਏ ਸਨ। ਇਥੇ ਜਰਮਨਾਂ ਨੇ ਅਜਿਹੇ ਤਰੀਕੇ ਨਾਲ ਮੋਰਚੇ ਬਣਾਏ ਹੋਏ ਸਨ ਕਿ ਅੰਗਰੇਜ਼ਾਂ ਨੂੰ ਅਨੇਕਾਂ ਵਾਰ ਹਮਲੇ ਕਰਕੇ ਵੀ ਕਾਮਯਾਬੀ ਹੁੰਦੀ ਨਜ਼ਰ ਨਹੀਂ ਸੀ ਆਉਂਦੀ। ਇਸ ਜਰਮਨੀ ਸਾਇੰਸ ਦਾ ਅੰਗਰੇਜ਼ਾਂ ਨੂੰ ਪਤਾ ਨਹੀਂ ਸੀ ਲਗਾ ਕਿ ਪਹਾੜੀ ਦੇ ਹਰ ਰਸਤੇ ਉੱਤੇ ਫੌਜਾਂ ਇਕ ਵਾਰ ਹੀ ਚਲ ਪੈਂਦੀਆਂ ਤੇ ਜੋ ਆਦਮੀ ਸਾਹਮਣੇ ਹੁੰਦੇ ਮਰ ਖਪ ਜਾਂਦੇ।

ਹੁਣ ਸਿਖ ਤੋਪਖਾਨੇ ਨੂੰ ਹਮਲਾ ਕਰਨ ਦਾ ਆਰਡਰ (ਹੁਕਮ) ਦਿੱਤਾ ਗਿਆ। ਸਿਖ ਬਹਾਦਰਾਂ ਨੂੰ ਜਦ ਹੁਕਮ ਮਿਲਿਆ ਤਾਂ ਉਹ ਵੀ ਸੋਚੀ ਪੈ ਗਏ। ਆਰਡਰ ਨੂੰ ਮੰਨਣਾ ਹਰ ਫੌਜੀ ਲਈ ਲਾਜ਼ਮੀ ਹੈ ਜੇ ਨਾ ਮੰਨਿਆ ਤਾਂ

ਗੋਲੀ। ਇਨ੍ਹਾਂ ਸੋਚਿਆ ਕਿਉਂ ਨਾ ਆਪਣੇ ਕਰਤੱਵ ਨੂੰ ਪਾਲਿਆ ਜਾਵੇ। ਇਸ ਗਲ ਤੇ ਸਿਖ ਫੌਜ ਮੁਤਫ਼ਿਕ ਹੋ ਗਈ। (੧੦੧) ਰੁਪਏ ਦਾ ਕੜਾਹ ਪ੍ਰਸ਼ਾਦ ਕੀਤਾ ਗਿਆ। ਇਕ-ਮਨ, ਇਕ ਚਿਤ ਹੋ ਕੇ ਅਰਦਾਸ ਕੀਤੀ ਗਈ। "ਹੇ ਪਾਤਿਸ਼ਾਹ ! ਪਰਦੇਸ ਵਿਚ ਤੇਰੇ ਸਿਖ ਮੌਤ ਦਾ ਸ਼ਿਕਾਰ ਹੋਣ ਲਗੇ ਹਨ। ਭਾਵੇਂ ਪ੍ਰਦੇਸ ਹੀ ਹੈ ਪਰ ਤੂੰ ਸਾਡੇ ਸਦਾ ਅੰਗ ਸੰਗ ਹੋਵੀਂ।"

ਬੜੀ ਹੀ ਅਧੀਨਗੀ ਤੇ ਸ਼ਰਧਾ ਨਾਲ ਅਰਦਾਸ ਹੋਈ। ਜੁੜੇ ਮਨਾਂ ਦੀ ਅਰਦਾਸ ਸਤਿਗੁਰੂ ਜ਼ਰੂਰ ਹੀ ਸੁਣਦਾ ਹੈ, ਇਹ ਪੱਥਰ ਤੇ ਲਕੀਰ ਵਾਲੀ ਗਲ ਹੈ। ਅੰਗਰੇਜ਼ ਲੋਕ ਅਗੇ ਹੀ ਸਿੱਖਾਂ ਦੀ ਰਹਿਣੀ ਬਹਿਣੀ ਤੋਂ ਜਾਣੂੰ ਸਨ। ਇਨ੍ਹਾਂ ਨੇ ਉਸ ਵੇਲੇ ਜਿਸ ਚੀਜ਼ ਦੀ ਮੰਗ ਕੀਤੀ ਬਦੇਸ਼ੀ ਅਫ਼ਸਰਾਂ ਦੇ ਦਿਤੀ। ਸਿਖਾਂ ਨੇ ਇਕ ਦੋ ਘੰਟੇ ਇਸ ਕੰਮ ਵਿਚ ਖਰਚ ਕਰ ਦਿਤੇ ਤੇ ਬਦੇਸ਼ੀ ਅਫ਼ਸਰ ਦੇਖਦੇ ਰਹੇ। ਦਿਲੋਂ ਓਹ ਇਹ ਸਮਝਦੇ ਸਨ ਕਿ ਇਹ ਮੌਤ ਦਾ ਗ੍ਰਾਸ ਹੋਣ ਲਈ ਤਿਆਰ ਹੋ ਰਹੇ ਹਨ।

ਸਿੱਖ ਫ਼ੌਜੀ ਪੂਜਾ ਪਾਠ ਤੋਂ ਵਿਹਲੇ ਹੋ ਕੇ ਆਪਣੀਆਂ ਆਪਣੀਆਂ ਥਾਵਾਂ ਤੇ ਪੁਜ ਗਏ, ਤੇ ਉਧਰੋਂ ਐਡਵਾਂਸ ਮਾਰਚ ਦਾ ਬਿਗਲ ਵਜਾ ਦਿਤਾ ਗਿਆ। ਤੋਪਖ਼ਾਨੇ ਦੇ ਸਿਖ ਫ਼ੌਜੀ ਆਪਣੀਆਂ ਤੋਪਾਂ ਦੇ ਮੂੰਹ ਪਹਾੜੀ ਦੇ ਨਿਸ਼ਾਨੇ ਬੰਨ੍ਹਣ ਵਿਚ ਲਗ ਪਏ। ਇਕ ਸਿਖ ਤੋਂ ਤੋਪ ਦੀ ਪਹਾੜੀ ਦੀ ਇਕ ਨੁਕਰੋਂ ਧੂੰਆ ਜਿਹਾ ਉਠਦਾ ਨਜ਼ਰ ਆਇਆ ਤੋਪ ਦੀ ਦੂਰਬੀਨ ਨਾਲ ਉਸ ਨੂੰ ਚੰਗੀ ਤਰ੍ਹਾਂ ਜਾਂਚਿਆ ਤੇ ਅਨੁਮਾਨ ਲਗਾਇਆ ਕਿ ਉਥੇ ਅਗਨ ਬਲ ਰਹੀ ਹੈ। ਤੋਪ ਦੀ ਸ਼ਿਸਤ ਲਾ ਕੇ ਗੋਲਾ ਉਸ ਧੂੰਏ ਵਾਲੀ ਥਾਂ ਤੇ ਛਡ ਦਿਤਾ ਤੇ ਨਾਲ ਹੀ ਬਾਕੀ ਤੋਪਾਂ ਨੇ ਵੀ ਠਾਂਹ ਠਾਂਹ ਗੋਲੇ ਮਾਰਨੇ ਆਰੰਭ ਕਰ ਦਿਤੇ। ਉਧਰ ਪੈਦਲ ਫੌਜੀ ਐਡਵਾਂਸ ਮਾਰਚ ਨਾਲ ਅੱਗੇ ਵਧਣੇ ਤਾਂ ਸ਼ੁਰੂ ਹੋ ਗਏ ਪਰ ਦਿਲ ਦਾ ਧੀਰਜ ਕਿਸੇ ਕੋਲ ਨਹੀਂ ਸੀ, ਮੌਤ ਸਭ ਦੇ ਦਿਲਾਂ ਵਿਚ ਕਬਜ਼ਾ ਕਰੀ ਬੈਠੀ ਸੀ।

ਗੁਰੂ ਜੀ ਵਲ ਸਭ ਦਾ ਪੂਰਾ ਧਿਆਨ ਲਗਾ ਹੋਇਆ ਸੀ। ਵਾਹਿਗੁਰੂ ਦੀ ਕੁਦਰਤ ਕਿ ਪਹਿਲੇ ਗੋਲੇ ਨਾਲ ਹੀ ਜ਼ੋਨਿਕ ਪਹਾੜੀ ਨੂੰ ਫਤਹ ਕਰ ਲਿਆ। ਜਿਉਂ ਜਿਉਂ ਫ਼ੌਜਾਂ ਅਗੇ ਵਧਦੀਆਂ, ਅਗੋਂ ਕੋਈ ਗੋਲੀ ਜਾਂ ਤੋਪ ਦਾ ਫ਼ਾਇਰ ਨਾ ਹੁੰਦਾ ਵੇਖ ਕੇ ਹੌਸਲੇ ਬੁਲੰਦ ਹੋ ਗਏ।

ਫ਼ਰਾਂਸੀਸੀ ਅਫ਼ਸਰ ਮੂੰਹ ਵਿੱਚ ਉਂਗਲਾਂ ਪਾ ਰਹੇ ਸਨ। ਸਿੱਖ ਫੌਜੀ ਆਪਣੇ ਕਿਰਪਾਲੂ ਸਤਿਗੁਰਾਂ ਦਾ ਧਿਆਨ ਧਰ ਕੇ ਕੋਟਾਨ ਕੋਟ ਧੰਨਵਾਦ ਕਰ ਰਹੇ ਸਨ ਕਿ ਸਚੇ ਪਾਤਸ਼ਾਹ ਜੀ ਨੇ "ਬਿਖੜੇ ਦਾਉ ਲੰਘਾਵੇ ਮੇਰਾ ਸਤਿਗੁਰੁ" ਵਾਲਾ ਬਚਨ ਪੂਰਾ ਕਰ ਵਿਖਾਇਆ ਹੈ।

ਇਕ ਅੰਗਰੇਜ਼ ਅਫ਼ਸਰ ਨੇ ਇਕ ਸਿੱਖ ਸੂਬੇਦਾਰ ਨੂੰ ਪੁਛਿਆ ਤੁਸਾਂ ਤਾਂ ਕਮਾਲ ਕਰ ਵਿਖਾਇਆ ਹੈ ਅਗੋਂ ਸਿੱਖ ਦਾ ਉੱਤਰ- ਇਹ ਕਮਾਲ ਅਸਾਂ

ਨਹੀਂ ਕੀਤਾ ਇਹ ਅਰਦਾਸ ਅਤੇ ਸਾਡੇ ਸਤਿਗੁਰੂ ਦਾ ਹੀ ਕਮਾਲ ਹੈ। ਸਤਿਗੁਰੂ ਹਮੇਸ਼ਾਂ ਸਿੱਖ ਦੇ ਅੰਗ ਸੰਗ ਹਨ ਤੇ ਉਹ ਜ਼ਾਹਰ ਜ਼ਹੂਰ ਸਤਿਗੁਰੂ ਹਰ ਜਗਾ ਹਾਜ਼ਰ ਨਾਜ਼ਰ ਹਨ। ਸਾਡੀ ਸ਼ਕਤੀ ਇਤਨੀ ਕੁ ਹੈ ਕਿ ਇਕ ਮਨ ਇਕ ਚਿਤ ਹੋ ਕੇ ਅਰਦਾਸ ਕੀਤੀ ਗਈ ਤੇ ਉਸ ਅਰਦਾਸ ਦਾ ਸਦਕਾ ਹੀ ਸਤਿਗੁਰਾਂ ਨੇ ਸਾਡੀ ਸਹਾਇਤਾ ਕੀਤੀ ਹੈ।'

ਸਾਡੀ ਤੋਪ ਦਾ ਇਕ ਗੋਲਾ ਜਿਥੇ ਜਰਮਨ ਨੇ ਇਹ ਸਾਰੀਆਂ ਤੋਪਾਂ ਚਲਾਉਣ ਦਾ ਇੰਜਨ ਤੇ ਬਟਨ ਫਿਟ ਕੀਤਾ ਹੋਇਆ ਸੀ, ਜਾ ਲਗਾ। ਜਦ ਬਟਨ ਹੀ ਉਡ ਗਿਆ ਤਾਂ ਤੋਪਾਂ ਚਲਣੀਆਂ ਹੀ ਕਿਥੋਂ ਸਨ? ਅਸੀਂ ਝਟ ਪਟ ਅਗੇ ਵਧ ਕੇ ਸਾਰੀਆਂ ਪਹਾੜੀਆਂ ਤੇ ਕਬਜ਼ਾ ਕਰ ਲਿਆ। ਇਸ ਵਾਕੇ ਨੇ ਸਿਖ ਫੌਜੀਆਂ ਦੀ ਧਾਰਮਿਕ ਰੁਚੀ ਤੇ ਬਹਾਦਰੀ ਦਾ ਸਿਕਾ ਅੰਗਰੇਜ਼ਾਂ ਦੇ ਦਿਲਾਂ ਤੇ ਬਿਠਾ ਦਿੱਤਾ ਤੇ ਇਸੇ ਚੀਜ਼ ਦੇ ਅਸਰ ਨਾਲ ਅੰਗਰੇਜ਼ਾਂ ਨੇ ਲੜਾਈ ਨੂੰ ਜਿਤਣ ਵਾਸਤੇ ਸ੍ਰੀ ਅਕਾਲ ਤਖ਼ਤ ਜੀ ਤੇ ਹੋਰ ਕਈਆਂ ਗੁਰ ਅਸਥਾਨਾਂ ਤੇ ਅਖੰਡ ਪਾਠ ਵੀ ਕਰਵਾਏ ਸਨ ਤੇ ਆਖ਼ੀਰ ਅੰਗਰੇਜ਼ਾਂ ਨੂੰ ਇਸ ਜੰਗ ਵਿੱਚ ਜਿੱਤ ਹੋਈ। ਇਹ ਸਾਰੀ ਬਰਕਤ ਅਰਦਾਸ ਦੀ ਸੀ। ਅਰਦਾਸ ਦੀ ਸ਼ਕਤੀ ਦਾ ਸਦਕਾ ਹੀ ਸਿੱਖ ਪਲਟਨਾ ਜਿਥੇ ਵੀ ਜਾਂਦੀਆਂ ਸਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਨਾਲ ਰਖਦੀਆਂ ਸਨ। ਫੌਜੀ ਸਿਖਾਂ ਦਾ ਸਨਮਾਨ ਸ਼ਬਦ-ਸ਼ਕਤੀ ਦੇ ਆਸਰੇ ਹੀ ਕਾਇਮ ਰਹਿੰਦਾ ਸੀ।



ਤਰਨਤਾਰਨ ਸਾਹਿਬ, ਗੁਰੂ ਕਾ ਬਾਗ਼, ਪੰਜਾ ਸਾਹਿਬ ਅਤੇ ਗੰਗਸਰ (ਜੈਤੋ) ਦੇ ਮੋਰਚੇ ਆਦਿ ਸਤਿਗੁਰਾਂ ਦੀ ਬਖ਼ਸ਼ਿਸ਼ ਤੇ ਅਰਦਾਸ ਦੀ ਬਰਕਤ ਨਾਲ ਹੀ ਫ਼ਤਿਹ ਹੋਏ।

ਸੋ, ਪ੍ਰਣ, ਪ੍ਰਤੱਗਿਆ ਪੁਗਾਣ ਵਾਲੇ ਅਮਰ ਸ਼ਹੀਦਾਂ ਦੀ ਯਾਦ ਸਦਾ ਲਈ ਅਮਰ ਰਹਿੰਦੀ ਹੈ।

ਸ. ਦਰਸ਼ਨ ਸਿੰਘ ਫੇਰੂਮਾਨ ਨੇ ਪੰਜਾਬੀ ਸੂਬੇ ਦੀ ਪ੍ਰਾਪਤੀ ਲਈ ਅਰਦਾਸ ਕਰਕੇ ਮਰਨ ਵਰਤ ਰਖਿਆ। ਸਰਕਾਰ ਨੇ ਵਰਤ ਤੁੜਾਉਣ ਲਈ ਜਤਨ ਕੀਤੇ, ਪਰ ਆਪ ਨੇ ਆਪਣੇ ਪ੍ਰਾਣ ਦੇ ਦਿੱਤੇ ਜੋ ਪ੍ਰਤੱਗਿਆ ਕੀਤੀ ਉਸ ਨੂੰ ਸਿਰੇ ਚਾੜ੍ਹਿਆ।

ਇਸ ਦੇ ਉਲਟ ਅਜੇਹੇ ਲੀਡਰ ਵੀ ਹੋਏ ਹਨ ਜਿਨ੍ਹਾਂ ਨੇ ਜੂਸ ਦਾ ਗਿਲਾਸ ਪੀ ਕੇ ਆਪਣਾ ਮਰਨ ਵਰਤ ਤੋੜ ਦਿੱਤਾ ਅਤੇ ਅਰਦਾਸ ਕਰਕੇ ਗੁਰੂ ਤੋਂ ਵੇਮੁਖ ਹੋਏ।

ਅਰਦਾਸ ਤੇ ਅਮਲ ਕਰਨ ਵਾਲੇ ਅਜਿਹੇ ਕਈ ਹੋਰ ਸਿੰਘ ਭੀ ਹੋਣਗੇ ਜਿਨ੍ਹਾਂ ਦੇ ਵੇਰਵੇ ਲਭਣ ਦੀ ਲੋੜ ਹੈ, ਇਸ ਬਾਰੇ ਇਕ ਗਲ ਨਿਰ ਸੰਦੇਹ ਕਹੀ ਜਾ ਸਕਦੀ ਹੈ ਕਿ ਸਿਦਕੀ ਸਿੰਘਾਂ ਨੇ ਜਦੋਂ ਵੀ ਕਿਸੇ ਕਾਰਜ ਦੀ ਪੂਰਤੀ ਲਈ ਪ੍ਰਤੱਗਿਆ ਰੂਪ ਵਿਚ ਅਰਦਾਸ ਕੀਤੀ ਉਹ ਆਪਣੇ ਨਿਸ਼ਾਨੇ ਤੋਂ ਪਿਛੇ ਨਹੀਂ ਮੁੜੇ। ਹੋ ਸਕਦਾ ਹੈ ਕਿ ਹਿਮਾਲਾ ਜਾਂ ਸੁਮੇਰ ਪਰਬਤ ਵੀ ਡੋਲ ਜਾਵੇ, ਜ਼ਿਮੀ ਤੇ ਅਸਮਾਨ ਹੇਠਾਂ ਉਤਾਂਹ (ਉਲਟੇ ਪੁਲਟੇ) ਹੋ ਜਾਣ, ਕਾਦਰ ਦੀ ਕੁਦਰਤ ਵਿਚ ਕਿਸੇ ਵੇਲੇ ਕੋਈ ਨਿਯਮ ਭੰਗ ਭੀ ਹੋ ਜਾਵੇ, ਸੂਰਜ ਪੂਰਬ ਦੀ ਥਾਂ ਪਛਮ ਵਲੋਂ ਚੜ੍ਹ ਪਏ, ਪਰ ਸੱਚਾ ਸਿੱਖ ਅਰਦਾਸ ਕਰਕੇ ਉਸ ਤੋਂ ਪਿਛੇ ਨਹੀਂ ਹਟਦਾ। ਸੋ, 'ਸ਼ੁਭ ਕਰਮਨ ਤੇ ਕਬਹੂ ਨ ਟਰੋਂ' ਵਾਲੀ ਅਰਦਾਸ ਕਰਨ ਵਾਲਾ ਖ਼ਾਲਸਾ ਸਦਾ ਚੜ੍ਹਦੀ ਕਲਾ ਵਿੱਚ ਗਜਦਾ ਵਜਦਾ ਹੈ ਅਤੇ ਕੀਤਾ ਪ੍ਰਣ ਪੂਰਾ ਕਰਕੇ ਕੌਮ ਦੀ ਸ਼ਾਨ ਨੂੰ ਚਾਰ ਚੰਨ ਲਾਉਂਦਾ ਹੈ।

ਪ੍ਰਾਚੀਨ ਇਤਿਹਾਸ ਵਲ ਨਿਗਾਹ ਮਾਰ ਕੇ ਵੇਖੋ, ਕਿਵੇਂ ਭਗਤ ਨਾਮਦੇਵ ਜੀ ਨੇ ਹਠੀਆਂ ਵਾਲੀ ਦ੍ਰਿੜ੍ਹਤਾ ਨੂੰ ਰੂਪਮਾਨ ਕੀਤਾ:-

ਗੰਗ ਜਮੁਨ ਜਉ ਉਲਟੀ ਬਹੈ ॥
ਤਉ ਨਾਮਾ ਹਰਿ ਕਰਤਾ ਰਹੈ ॥ [ਪੰਨਾ ੧੧੬੬

ਇਸੇ ਤਰ੍ਹਾਂ, ਭਗਤ ਪ੍ਰਹਿਲਾਦ ਜੀ ਨੇ ਆਪਣੀ ਮਾਂ ਨੂੰ ਉਤਰ ਦਿੱਤਾ ਸੀ:-

ਨ ਹਉ ਤੇਰਾ ਪੂੰਗੜਾ ਨ ਤੂੰ ਮੇਰੀ ਮਾਇ ॥
ਪਿੰਡ ਪੜੈ ਤਉ ਹਰਿ ਗੁਨ ਗਾਇ ॥੭॥ [ਪੰਨਾ ੧੧੬੫



# ਅਰਦਾਸ ਦੀ ਸੀਮਾ

ਮਨੁੱਖ ਦੀਆਂ ਅਨਗਿਣਤ ਖਾਹਿਸ਼ਾਂ ਹਨ ਅਤੇ ਅਨਗਿਣਤ ਹੀ ਅਰਦਾਸਾਂ ਦੇ ਰੂਪ ਹਨ। ਜੇ ਕੋਈ ਵਿਦਵਾਨ ਇਹਨਾਂ ਦਾ ਵੇਰਵਾ ਜਾਂ ਹੱਦ ਮਿਥਣ ਦਾ ਜਤਨ ਕਰੇ ਤਾਂ ਉਹ ਆਪ ਵੀ ਇਸ ਵਿਚ ਉਲਝ ਜਾਵੇਗਾ। ਉਸ ਨੂੰ ਉਲਝਣਾ ਚੋਂ ਨਿਕਲਣ ਲਈ ਸਾਈਆਂ ਜੀਉ ਦੀ ਟੇਕ ਲੈਣੀ ਪਵੇਗੀ। ਟੇਕ ਲਈ ਉਸਦੇ ਹਿਰਦੇ ਚੋਂ ਇਹ ਅਰਦਾਸ ਨਿਕਲੇਗੀ:-

ਮੋਹ ਚੀਕੜਿ ਫਾਥੇ ਨਿਘਰਤ ਹਮ ਜਾਤੇ
ਹਰਿ ਬਾਂਹ ਪ੍ਰਭੂ ਪਕਰਾਇ ਜੀਉ ॥ [ਪੰਨਾ ੪੪੬

ਲੇਖਕ ਜਦੋਂ ਚੰਡੀਗੜ੍ਹ ਸੀ ਤਾਂ ਇਕ ਵਾਰੀ ਸਤਿਕਾਰਯੋਗ ਸੰਤ ਬਲਵੰਤ ਸਿੰਘ ਜੀ ਪਟਿਆਲੇ ਵਾਲੇ ਅਲਮਸਤ ਹੋ ਕੇ ਕੀਰਤਨ-ਮੰਡਲ ਵਿਚ ਸੰਗਤਾਂ ਨੂੰ 'ਅੰਮ੍ਰਿਤ ਰਸ ਹਰਿ ਕੀਰਤਨੋ ਕੋ ਵਿਰਲਾ ਪੀਵੈ' ਦਾ ਭੋਜਨ ਛਕਾਂਦੇ ਸਨ। ਆਪ ਜੀ ਵਲੋਂ 6-04-1964 ਨੂੰ ਪਟਿਆਲਾ ਤੋਂ ਲਿਖੀ ਹੋਈ ਚਿੱਠੀ ਮਿਲੀ ਜਿਸ ਵਿੱਚ ਉਹਨਾਂ ਨੇ ਅਰਦਾਸ ਬਾਰੇ ਇਕ ਵਿਸ਼ੇਸ਼ ਨੁਕਤਾ ਲਿਖਿਆ ਸੀ, ਸਹਿਵਨ ਹੀ ਪੁਰਾਣੇ ਰਿਕਾਰਡ ਚੋਂ ਆਪ ਜੀ ਦੀ ਪਤ੍ਰਿਕਾ ਮਿਲੀ। ਉਸ ਨੂੰ ਪੜ੍ਹ ਕੇ ਦਿਲ ਕਰ ਆਇਆ ਕਿ ਪਾਠਕਾਂ ਦੇ ਸਾਹਮਣੇ ਉਸ ਦਾ ਸਾਰੰਸ਼ ਰਖਾਂ।

ਆਪ ਜੀ ਦਾ ਵੱਡਾ ਸਪੁੱਤਰ ਹਰਭਜਨ ਸਿੰਘ ਕਿਸੇ ਕਾਰ ਵਿਹਾਰ ਵਿਚ ਟਿਕਦਾ ਨਹੀਂ ਸੀ ਉਸ ਨੂੰ ਨੌਕਰ ਕਰਾਉਣ ਲਈ ਆਪ ਜੀ ਨੇ ਕਈ ਜਤਨ ਕੀਤੇ, ਮੈਨੂੰ ਵੀ ਚਿਠੀ ਲਿਖੀ ਪਰ ਕੋਈ ਭੀ ਜਤਨ ਸਿਰੇ ਨਾ ਚੜ੍ਹਿਆ। ਦਾਸਰੇ ਨੇ ਆਪ ਜੀ ਨੂੰ ਇਹ ਸੁਝਾਉ ਦਿਤਾ ਕਿ ਸੰਤ ਜੀ ! ਆਪ ਜੀ ਲੋਕਾਂ ਲਈ ਅਰਦਾਸਾਂ ਬੇਨਤੀਆਂ ਕਰਦੇ ਹੋ, ਤੇ ਕਈ ਪ੍ਰੇਮੀਆਂ ਦੇ ਕਾਰਜ ਰਾਸ ਹੋ ਜਾਂਦੇ ਹਨ। ਤੁਸੀਂ ਆਪਣੇ ਬੱਚੇ ਲਈ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਿਉਂ ਨਹੀਂ ਕਰਦੇ? ਉਤਰ ਵਿਚ ਆਪ ਜੀ ਨੇ ਲਿਖਿਆ:-

"ਮੈਂ ਆਪ ਦਾ ਬਹੁਤ ਧੰਨਵਾਦੀ ਹਾਂ, ਪਤਾ ਨਹੀਂ ਕਾਕੇ ਨੂੰ ਕੁਦਰਤ ਯਾ ਓਹ ਦੀ ਕਿਸਮਤ ਕਿਧਰ ਲਿਜਾ ਕੇ ਸੁਟਦੀ ਹੈ। ਜੋ ਗੁਰੂ ਨੂੰ ਭਾਵੇ। ਤੁਸੀਂ ਅਰਦਾਸੇ ਦੇ ਸਬੰਧ ਵਿਚ ਹੁਕਮ ਕੀਤਾ ਹੈ ਇਹ ਬਿਲਕੁਲ ਠੀਕ ਹੈ। ਪਰ ਸੰਕੋਚ ਇਸ ਗਲ ਦਾ ਹੈ ਕਿ ਜੇ ਅਰਦਾਸਾ ਕਰਾਂ ਸਤਿਗੁਰ ਪ੍ਰਵਾਨਗੀ ਦੇ ਦੇਣ ਤਾਂ ਕਾਕੇ ਨੇ ਉਥੇ ਟਿਕ ਤਾਂ ਜਾਣਾ ਹੈ ਪਰ ਜੇ ਕੁਦਰਤ ਉਸ ਨੂੰ ਹੋਰ ਚੰਗੇਰੇ ਥਾਂ ਤੇ ਲਿਜਾਣਾ ਚਾਹੁੰਦੀ ਹੋਵੇ ਫਿਰ ਓਹ ਅਗੇ ਨਹੀਂ ਵਧ ਸਕੇਗਾ, ਅਰਦਾਸੇ ਨਾਲ ਜਿਥੇ ਟਿਕਿਆ, ਟਿਕਿਆ ਹੀ ਰਹੇਗਾ। ਜਿਵੇਂ ਅਰਦਾਸ ਨਾਲ ਹਾਥੀ ਜ਼ਿੰਦਾ ਹੋ

ਗਿਆ ਤੇ ਮਰ ਗਿਆ ਪਰ ਮਰਨ ਤੋਂ ਮਗਰੋਂ ਉਹ ਫਿਰ ਨਹੀਂ ਜੀ ਸਕਿਆ। ਅਰਦਾਸ ਕਰਨ ਵਾਲਾ ਕੋਈ ਨਹੀਂ ਸੀ। ਜਨ ਦੀ ਅਰਦਾਸ ਨਾਲ ਹਾਥੀ ਮਰ ਤਾਂ ਗਿਆ ਹੁਣ ਅਰਦਾਸ ਜੀਵਾਲਣ ਲਈ ਕੌਣ ਕਰੇ? ਸੋ, ਜਿਵੇਂ ਸਾਈਂ ਦੀ ਰਜ਼ਾ ਹੈ ਵਰਤ ਰਹੀ ਹੈ। ਮਨੁੱਖਤਾ ਦੇ ਸਬੰਧ ਯਾ ਜਿਵੇਂ ਰਿਸ਼ਤੇਦਾਰੀ ਹੈ, ਲੋੜੀਂਦੀ ਸੇਵਾ ਕੀਤੀ ਗਈ ਹੈ ਅਤੇ ਕੀਤੀ ਜਾਏਗੀ ਅਗੇ ਭਾਗ ਓਹਦੇ ਆਪਣੇ।"

ਇਸ ਵੀਚਾਰ ਦਾ ਸਿੱਟਾ ਇਹ ਨਿਕਲਿਆ ਹੈ ਕਿ ਗਿਣਤੀ ਮਿਣਤੀ ਵਾਲੀ ਅਰਦਾਸ ਪੂਰੀ ਤਾਂ ਹੋ ਜਾਂਦੀ ਹੈ ਪਰ ਜੇ ਸਾਹਿਬ ਨੇ ਲਖ ਰੁਪਇਆ ਦੇਣਾ ਹੋਵੇ ਤਾਂ ਮੰਗਣ ਵਾਲੇ ਨੂੰ ਉਤਨਾ ਹੀ ਮਿਲਿਆ ਜਿਤਨੀ ਰਕਮ ਲਈ ਅਰਦਾਸ ਕੀਤੀ ਗਈ। ਸੋ, ਇਹ ਘਾਟੇ ਵਾਲਾ ਸੌਦਾ ਹੈ। ਇਸ ਲਈ 'ਜੀਅ ਜੰਤ ਤੇਰੇ ਧਾਰੇ, ਪ੍ਰਭ ਡੋਰੀ ਹਾਥ ਤੁਮਾਰੇ॥ ਜਿ ਕਰਾਵੈ ਸੋ ਕਰਣਾ॥ ਨਾਨਕ ਦਾਸ ਤੇਰੀ ਸਰਣਾ' (ਪੰਨਾ ੬੨੭) ਵਾਲੀ ਭਾਵਨੀ ਨਿਮਰਤਾ ਭਰਪੂਰ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵਿਸਮਾਦ ਵਿੱਚ ਆ ਕੇ ਅਕਾਲ ਪੁਰਖ ਜੀ ਨੂੰ ਸੰਬੋਧਨ ਕੀਤਾ:-

ਤੂਹੈ ਹੈ ਵਾਹੁ ਤੇਰੀ ਰਜਾਇ ॥
ਜੋ ਕਿਛੁ ਕਰਹਿ ਸੋਈ ਪਰੁ ਹੋਇਬਾ, ਅਵਰੁ ਨ ਕਰਣਾ ਜਾਇ ॥
[ਪੰਨਾ ੧੩੨੭



# ਗ੍ਰੰਥੀ ਤੇ ਅਰਦਾਸੀਏ

ਹਰੇਕ ਗੁਰਸਿਖ ਮਾਈ ਭਾਈ ਤਾਈਂ ਸਤਿਗੁਰਾਂ ਦਾ ਪਾਵਨ ਉਪਦੇਸ਼ ਹੈ ਕਿ ਹਰ ਸੰਸਕਾਰ ਭਾਵੇਂ ਓਹ ਜਨਮ ਸੰਸਕਾਰ, ਅਨੰਦ ਕਾਰਜ (ਵਿਆਹ) ਸੰਸਕਾਰ, ਹੋਰ ਸੰਸਾਰਕ ਕਾਰ-ਵਿਹਾਰ ਜਾਂ ਮ੍ਰਿਤਕ ਸੰਸਕਾਰ ਆਦਿ ਜੋ ਭੀ ਕਰਨਾ ਹੋਵੇ ਓਹ ਗੁਰੂ ਚਰਨਾ ਵਿਚ ਅਰਦਾਸ ਕਰਕੇ ਆਰੰਭ ਕੀਤਾ ਜਾਏ। ਰਹਿਤਨਾਮਾ ਭਾਈ ਚੌਪਾ ਸਿੰਘ ਵਿੱਚ ਇਉਂ ਸੰਕੇਤ ਮਿਲਦਾ ਹੈ:-

"ਕਾਰਜੋ ਕੇ ਆਦਿ ਮੇ ਅਰਦਾਸ ਕਰੇ। ਆਪਣੇ ਗੁਰੂ ਬਿਨਾ ਹੋਰ ਨਾ ਜਾਣੇ।' ਰਹਿਤਨਾਮਾ ਭਾਈ ਦਯਾ ਸਿੰਘ ਜੀ ਵਿੱਚ 'ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੇ ਕਰੇ'।"

ਇਸ ਵਿੱਚ ਸੰਦੇਹ ਨਹੀਂ ਕਿ ਸਿੱਖ ਜਗਤ ਵਿਚ ਅਰਦਾਸ ਦੀ ਰਵਾਇਤ ਜੋ ਸੀਨਾ-ਬ-ਸੀਨਾ ਚਲੀ ਆ ਰਹੀ ਹੈ, ਹਰੇਕ ਪ੍ਰਾਣੀ ਆਪਣੇ ਜੀਵਨ ਕਾਲ ਵਿਚ ਉਸ ਨੂੰ ਗੌਰਵਮਈ ਅਸਥਾਨ ਦਿੰਦਾ ਹੈ। ਪਰ ਭਾ.ਸ. ਵੀਰ ਸਿੰਘ ਜੀ ਨੇ ਗ੍ਰੰਥੀਆਂ ਤੇ ਜੋ ਗਿਲਾ ਕੀਤਾ ਹੈ, ਉਹ ਉਨ੍ਹਾਂ ਨੇ ਇਕ ਦੂਜੇ ਪਾਸੋਂ ਸੁਣ ਕੇ ਹੀ ਲਿਖਿਆ ਜਾਪਦਾ ਹੈ ਕਿਉਂਕਿ ਅਜੋਕਾ ਕੋਈ ਗ੍ਰੰਥੀ ਅਰਦਾਸ ਵਿਚ ਅਵਤਾਰਾਂ, ਤੀਰਥਾਂ, ਦੇਵੀ ਦੇਵਤਿਆਂ ਆਦਿ ਵਲ ਧਿਆਨ ਦਿਵਾਉਣ ਵਾਲੀ ਸ਼ਬਦਾਵਲੀ ਨਹੀਂ ਵਰਤਦਾ। ਹਾਂ, ਭਾਈ ਸਾਹਿਬ ਜੀ ਦੇ ਹੇਠ ਲਿਖੇ ਹੋਰ ਸੁਝਾਓ ਪ੍ਰਸੰਸਾ ਯੋਗ ਹਨ:-

"ਅਰਦਾਸ ਕਰਾਉਣ ਵਾਲੇ ਦੀ ਉਪਮਾ ਵਿਚ ਭੰਡਾਂ ਦੀ ਤਰ੍ਹਾਂ ਵਡਿਆਈ ਦੇ ਪੁੱਲ ਬੰਨੇ ਜਾਂਦੇ ਹਨ। ਸ੍ਰੀ ਦਰਬਾਰ ਸਾਹਿਬ ਜੋ ਅਰਦਾਸੇ ਹੁੰਦੇ ਹਨ, ਬਹੁਤ ਛੋਟੇ ਹੁੰਦੇ ਹਨ ਅਤੇ ਅਰਦਾਸ ਕਰਾਉਣ ਵਾਲਾ ਭਾਵੇਂ ਰਾਜਾ ਮਹਾਰਾਜਾ ਬੀ ਕਿਉਂ ਨਾ ਹੋਵੇ, ਉਸ ਲਈ ਸਿਰਫ਼ ਇਤਨੇ ਪਦ ਹੀ ਕਹੇ ਜਾਂਦੇ ਹਨ ਕਿ 'ਤੇਰਾ ਸਿਖ ਹਾਜ਼ਰ ਹੋਇਆ, ਇਸ ਨੂੰ ਸਿਖੀ ਦਾਨ, ਨਾਮ ਦਾਨ, ਦੇਹ ਅਰੋਗਤਾ ਬਖ਼ਸ਼ਣੀ, ਜਿਸ ਕਰਕੇ ਸਿਖ ਨੂੰ ਤੇਰਾ ਨਾਮ ਚਿਤ ਆਵੇ ਤੇ ਤੇਰਿਆਂ ਚਰਨਾਂ ਨਾਲ ਬਣ ਆਵੇ।' ਪਰ ਜ਼ਰਾ ਖੁਸ਼ਾਮਦੀਆਂ ਪਾਸੋਂ ਅਰਦਾਸ ਕਰਾ ਕੇ ਵੇਖੋ ਕਿ ਸਿੱਖ ਦੇ ਸਾਰੇ ਓੜਮੇ ਕੋੜਮੇ ਦਾ ਇਤਿਹਾਸ ਫੋਲਣ ਲਗ ਜਾਦੇ ਹਨ ਅਤੇ ਇਤਨੀ ਵਡਿਆਈ ਕਰਨ ਲਗ ਜਾਂਦੇ ਹਨ ਕਿ ਸੰਗਤ ਸੁਣਦੀ ਸੁਣਦੀ ਅੱਕ ਜਾਂਦੀ ਹੈ। ਇਸ ਤਰ੍ਹਾਂ ਦੇ ਅਰਦਾਸੇ ਅਜ ਕਲ ਦੇ ਸਿਖਾਂ ਨੂੰ ਚੰਗੇ ਲਗਦੇ ਹਨ ਪਰ ਇਹ ਗੁਰ ਮਰਯਾਦਾ ਨਹੀਂ ਹੈ। ਸਾਰੀਆਂ ਗੁਰ ਰੀਤੀਆਂ ਵਿਚੋਂ ਜਿਤਨੀ ਰੀਤੀ ਅਰਦਾਸ ਸੋਧਣ ਦੀ ਸਿਖਾਂ ਵਿਚ ਅੱਜ ਕਲ ਬਦਲੀ ਉਤਨੀ ਕੋਈ ਹੋਰ ਰੀਤੀ ਸ਼ਾਇਦ ਨਹੀਂ ਬਦਲੀ।ਇਸ ਬਦਲੀ ਨੇ ਸਾਡੇ ਅਰਦਾਸੀਆਂ ਨੂੰ

ਮਰਾਸੀਆਂ ਵਾਲੀ ਕਲਾਣ ਕਰਨੀ ਸਿਖਾ ਦਿਤੀ ਹੈ ਜੋ ਗੁਰ ਮਰਿਯਾਦਾ ਦੇ ਬਿਲਕੁਲ ਵਿਰੁੱਧ ਹੈ।

ਅਰਦਾਸੇ ਦਾ ਅਸੂਲ ਓਹੀ ਹੈ ਜੋ ਰਾਜ ਦਰਬਾਰਾਂ ਵਿਚ ਨਕੀਬਾਂ ਵਲੋਂ ਪ੍ਰਾਰਥਨਾ ਦਾ ਹੁੰਦਾ ਹੈ। ਕਦੇ ਕਿਸੇ ਨਕੀਬ ਨੂੰ ਇੰਨਾ ਹੌਸਲਾ ਨਹੀਂ ਪੈ ਸਕਦਾ ਕਿ ਦਰਬਾਰ ਵਿਚ ਹਾਜ਼ਰ ਹੋਣ ਵਾਲੇ ਦੀ ਤਾਂਰੀਫ਼ ਕਰਦੇ ਕਰਦੇ ਪੌਣਾ ਘੰਟਾ ਲਗਾ ਦੇਵੇ। ਅਰਦਾਸ ਕੋਈ ਲੈਕਚਰ ਜਾਂ ਕਥਾ ਨਹੀਂ, ਕਿਸੇ ਦੇ ਕੋੜਮੇ ਦੀ ਗਾਥਾ ਸੁਣਾਉਣ ਦਾ ਸਮਾਂ ਨਹੀਂ।

ਅਜਿਹੇ ਗ੍ਰੰਥੀਆਂ ਦਾ ਅਜੇ ਵੀ ਬੀਜ ਨਾਸ ਨਹੀਂ ਹੋਇਆ। ਸਾਡੇ ਸਮਾਜ ਵਿਚ ਘਾਟ ਇਹ ਹੈ ਕਿ ਮਨ-ਮਤੀ ਮਰਯਾਦਾ ਦੇ ਵਿਰੁੱਧ ਮੌਕੇ ਤੇ ਕੋਈ ਬੋਲਦਾ ਨਹੀਂ, ਘਰ ਬੈਠ ਕੇ ਹੀ ਸਾਰੇ ਗਲਾਂ ਕਰਦੇ ਹਨ। ਸਮਾਜ ਵਿਚ ਪਰਿਵਰਤਨ ਲਿਆਉਣ ਲਈ ਕਮਰਕਸੇ ਕਰਨੇ ਹੀ ਪੈਣਗੇ ਤਾਂ ਸੁਧਾਰ ਦੀ ਕੁਝ ਆਸ ਰਖੀ ਜਾ ਸਕਦੀ ਹੈ, ਵਰਨਾ ਜੋ ਰਵਾਇਤਾਂ ਚਲ ਰਹੀਆਂ ਹਨ, ਚਲਦੀਆਂ ਹੀ ਰਹਿਣਗੀਆਂ।

ਅਰਦਾਸ ਸਮੇਂ ਅਰਦਾਸੀਏ ਸਿੱਖ ਦੇ ਹੱਥਾਂ ਵਿੱਚ ਭੇਟਾ ਵਜੋਂ ਮਾਇਆ ਰਖਣੀ ਵੀ ਠੀਕ ਨਹੀਂ। ਅਰਦਾਸ-ਭੇਟਾ ਤਾਂ ਸਤਿਗੁਰੂ ਅਗੇ ਕਰਨੀ ਹੈ, ਉਸ ਦਾ ਭੇਟਾ ਨਾਲ ਕੋਈ ਵਾਸਤਾ ਨਹੀਂ। ਪਰ ਵਰਤਮਾਨ ਸਮੇਂ ਅਰਦਾਸ ਭੇਟਾਂ ਤੋਂ ਜੋ ਝਗੜੇ ਖੜੇ ਹੁੰਦੇ ਹਨ, ਕੀ ਲਿਖੀਏ। ਸਤਿਗੁਰੂ ਸਚੇ ਪਾਤਿਸ਼ਾਹ ਗ੍ਰੰਥੀ ਸਿੰਘਾਂ ਨੂੰ ਸੰਤੋਖ ਬਖ਼ਸ਼ਨ, ਵਰਨਾ ਮਾਇਕ ਭੁੱਖ ਤਾਂ ਵੱਡੇ ਵੱਡੇ ਰਾਜਿਆਂ ਦੀ ਵੀ ਨਹੀਂ ਬੁਝਦੀ। ਗੁਰਵਾਕ ਹਨ:-

ਵਡੇ ਵਡੇ ਰਾਜਨ ਅਰੁ ਭੂਮਨ ਤਾ ਕੀ ਤ੍ਰਿਸਨ ਨ ਬੂਝੀ ॥
ਲਪਟਿ ਰਹੇ ਮਾਇਆ ਰੰਗ ਮਾਤੇ, ਲੋਚਨ ਕਛੂ ਨ ਸੂਝੀ॥ [ਪੰਨਾ ੬੭੨

ਗ੍ਰੰਥੀ ਸਿੰਘਾਂ ਨੂੰ ਗੁਰੂ ਘਰ ਦੀ ਮਰਯਾਦਾ ਬਾਰੇ ਸੋਝੀ ਕਰਾਉਣ ਦੀ ਡਾਢੀ ਲੋੜ ਹੈ। ਬਹੁਤੇ ਅਰਦਾਸੀਆਂ ਨੂੰ ਭੇਟਾ ਲੈਣ ਬਾਰੇ ਗਿਆਨ ਹੀ ਨਹੀਂ। ਜੇ ਪ੍ਰਬੰਧਕ ਉਨ੍ਹਾਂ ਨੂੰ ਆਦੇਸ਼ ਦੇਣਗੇ ਤਾਂ ਅਰਦਾਸ-ਭੇਟ ਲੈਣ ਵਾਲੀ ਵਾਦੀ ਆਪਣੇ ਆਪ ਹੀ ਖ਼ਤਮ ਹੋ ਜਾਵੇਗੀ।

ਆਮ ਤੌਰ ਤੇ ਵੇਖਣ ਵਿਚ ਆਉਂਦਾ ਹੈ ਕਿ ਕਈ ਪ੍ਰੇਮੀ ਸ੍ਰੀ ਅਖੰਡ ਪਾਠ ਦੀ ਡਿਊਟੀ ਦੇਣ ਸਮੇਂ ਅਰਦਾਸ ਨਹੀਂ ਕਰਦੇ, ਐਵੇਂ ਤਾਬਿਆ ਵਿੱਚ ਜਾ ਕੇ ਪਾਠ ਆਰੰਭ ਕਰ ਦਿੰਦੇ ਹਨ। ਇਹ ਆਦਤ ਠੀਕ ਨਹੀਂ, ਆਪਣੇ ਆਪ ਨੂੰ ਸੁਧਾਰਨ ਦੀ ਲੋੜ ਹੈ।

## ਮ੍ਰਿਤਕ ਸੰਸਕਾਰ ਸਮੇਂ ਅਰਦਾਸ

ਸ਼ੋਕਮਈ ਸਮਾਗਮਾਂ ਤੇ ਸੰਗਤਾਂ ਦੀ ਬਹੁਤ ਹਾਜ਼ਰੀ ਹੁੰਦੀ ਹੈ। ਮ੍ਰਿਤਕ ਪ੍ਰਾਣੀ ਦੇ ਨਮਿਤ ਰਖੇ ਸ੍ਰੀ ਅਖੰਡ ਪਾਠ ਦੀ ਸਮਾਪਤੀ ਮਗਰੋਂ ਕੀਰਤਨ ਹੁੰਦਾ

ਹੈ। ਕੀਰਤਨ ਪਿਛੋਂ ਮ੍ਰਿਤਕ ਪ੍ਰਾਣੀ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ਜਾਂਦੀਆਂ ਹਨ। ਫਿਰ ਅਰਦਾਸ ਕੀਤੀ ਜਾਂਦੀ ਹੈ। ਅਰਦਾਸ ਨੂੰ ਰੋਚਕ ਬਣਾਉਣ ਹਿਤ ਵਿਸ਼ੇਸ਼ ਕਰਕੇ ਹੇਠ ਲਿਖੀਆਂ ਪਾਵਨ ਪੰਕਤੀਆਂ ਦਾ ਪ੍ਰਯੋਗ ਕੀਤਾ ਜਾਂਦਾ ਹੈ:-

੧. ਜਾ ਆਏ ਤਾ ਤਿਨਹਿ ਪਠਾਏ, ਚਾਲੇ ਤਿਨੈ ਬੁਲਾਇ ਲਇਆ ॥
[ਪੰਨਾ ੯੦੭

੨. ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ ॥
ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥ [ਪੰਨਾ ੧੨੩੯

੩. ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ ॥ [ਪੰਨਾ ੪੭੪

ਜੇ ਠੰਡੇ ਦਿਲ ਨਾਲ ਸੋਚਿਆ ਜਾਏ ਤਾਂ ਇਨ੍ਹਾਂ ਪੰਕਤੀਆਂ ਦਾ ਅਰਦਾਸ ਨਾਲ ਕੋਈ ਸਬੰਧ ਨਹੀਂ ਹੈ। ਇਨ੍ਹਾਂ ਵਿਚ ਬੇਨਤੀ ਜਾਂ ਜੋਦੜੀ ਵਾਲਾ ਕੋਈ ਅੰਸ਼ ਨਹੀਂ। ਹਾਂ, ਇਹ ਉਪਦੇਸ਼ ਰੂਪ ਪੰਕਤੀਆਂ ਜਗਿਆਸੂਆਂ ਨੂੰ ਧੀਰਜ ਵਿਚ ਰਹਿਣ ਲਈ ਕਹੀਆਂ ਜਾ ਸਕਦੀਆਂ ਹਨ। ਅਰਦਾਸ ਵਿਚ ਤਾਂ ਭਾਣਾ ਮੰਨਣ ਅਤੇ ਮ੍ਰਿਤਕ ਪ੍ਰਾਣੀ ਦੇ ਪਾਪ ਬਖ਼ਸ਼ਵਾਉਣ ਹਿਤ ਅਰਦਾਸ ਕਰਨੀ ਹੀ ਯੋਗ ਹੁੰਦੀ ਹੈ।

ਅਰਦਾਸਿ ਦੀ ਸ਼ਬਦਾਵਲੀ ਵਿੱਚ ਆਮ ਤੌਰ ਤੇ ਇਹ ਅੱਖਰ ਆਖੇ ਜਾਂਦੇ ਹਨ "ਹੇ ਅਕਾਲ ਪੁਰਖ ! ਆਪ ਜੀ ਦੇ ਦਰ ਦੇ ਸੇਵਕ, ਗੁਰਮੁਖ ਪਿਆਰੇ ਸਰਦਾਰ.... ਜਾਂ ਬੀਬੀ.... ਸਰੀਰਕ ਯਾਤਰਾ ਸੰਪੂਰਨ ਕਰਦੇ ਹੋਏ ਆਪ ਜੀ ਦੇ ਚਰਨਾਂ ਵਿੱਚ ਜਾਂ ਬਿਰਾਜੇ ਹਨ, ਇਹਨਾਂ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਅਤੇ ਪਿੱਛੇ ਪਰਿਵਾਰ ਨੂੰ ਭਾਣਾ ਮੰਨਣ ਦਾ ਬਲ ਬਖ਼ਸ਼ਣਾ।"

ਉਪਰੋਕਤ ਸ਼ਬਦਾਵਲੀ ਕਿਤਨੀ ਸ੍ਵੈ-ਵਿਰੋਧੀ ਹੈ। ਪਹਿਲਾਂ ਇਹ ਆਖਣਾ ਕਿ ਆਪ ਜੀ ਦੇ ਚਰਨਾਂ ਵਿੱਚ ਜਾ ਬਿਰਾਜੇ ਹਨ, ਫਿਰ ਆਖਣਾ ਕਿ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ਣਾ ਅਤੇ ਨਾਲ ਹੀ ਅਰਦਾਸਿ ਵਿੱਚ ਇਹ ਪੰਕਤੀ ਪੜ੍ਹਨੀ:-

ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥
ਸਰਬ ਸੂਖ ਨਾਨਕ ਪਰਗਾਸ ॥ [ਪੰਨਾ ੨੯੦

ਏਦਾਂ ਦੀ ਸ਼ਬਦਾਵਲੀ ਵਰਤ ਕੇ ਘਰ ਵਾਲਿਆਂ ਨੂੰ ਝੂਠੀ ਧਰਵਾਸ ਦੇਣ ਵਾਲੀ ਗਲ ਹੈ। ਸੋ, ਅਰਦਾਸੀਏ ਸਿੰਘਾਂ ਨੂੰ ਅਰਦਾਸ ਕਰਨ ਵੇਲੇ ਚੇਤੰਨ ਹੋਣ ਦੀ ਲੋੜ ਹੈ।

ਗੁਰ ਪਰਮੇਸ਼ਰ ਜੀ ਦੇ ਚਰਨਾਂ ਵਿੱਚ ਅਰਦਾਸ ਕਰਨ ਸਮੇਂ ਅਰਦਾਸੀਏ ਦਾ ਮਨ ਹਾਜ਼ਰ ਹੋਣਾ ਅਤਿ ਜ਼ਰੂਰੀ ਹੈ। ਘਰ ਤੋਂ ਸ਼ਮਸ਼ਾਨ ਭੂਮੀ ਵਲ ਚਲਣ ਤੋਂ ਪਹਿਲਾਂ ਇਉਂ ਅਰਦਾਸਿ ਹੋਣੀ ਚਾਹੀਦੀ ਹੈ:-

"ਹੇ ਸਿਰਜਨਹਾਰ ਅਕਾਲ ਪੁਰਖ ਜੀ ! ਆਪ ਜੀ ਦੀ ਰਜ਼ਾ ਵਿੱਚ ਜੀਵ ਇਸ ਸੰਸਾਰ ਵਿੱਚ ਆਇਆ ਸੀ ਅਤੇ ਆਪ ਜੀ ਦੇ ਭਾਣੇ ਅਨੁਸਾਰ ਹੀ

ਇਸਦਾ ਪਰਲੋਕ ਪਿਆਨਾ ਹੋਇਆ ਹੈ, ਆਪ ਬਖ਼ਸ਼ਿਸ਼ ਕਰੋ ਇਸ ਪ੍ਰਾਣੀ ਨੂੰ ਆਪਣੇ ਚਰਨਾਂ ਵਿੱਚ ਨਿਵਾਸ ਬਖ਼ਸ਼ੋ ਜੀ ਅਤੇ ਵਿਛੜੇ ਪ੍ਰਾਣੀ ਦੇ ਸੰਬੰਧੀਆਂ ਮਿੱਤਰਾਂ ਨੂੰ ਆਪ ਜੀ ਦਾ ਭਾਣਾ ਮਿੱਠਾ ਲਗੇ, ਸਮੂਹ ਪ੍ਰਵਾਰ ਅਤੇ ਸੰਗਤਾਂ ਨੂੰ ਸਿੱਖੀ ਸਿਦਕ, ਸੇਵਾ ਅਤੇ ਨਾਮ ਦਾਨ ਪ੍ਰਦਾਨ ਕਰੋ ਜੀ।"

ਘਰ ਤੋਂ ਸ਼ਮਸ਼ਾਨ ਭੂਮੀ ਤੱਕ ਵੈਰਾਗਮਈ ਨਿਰੋਲ ਗੁਰਬਾਣੀ ਦੇ ਸ਼ਬਦਾਂ ਦਾ ਕੀਰਤਨ ਹੋਵੇ ਅਤੇ ਹੋਰ ਕਿਸੇ ਕੱਚੀ ਬਾਣੀ ਦਾ ਸ਼ਬਦ ਆਪਣੇ ਕੋਲੋਂ ਕੋਈ ਧਾਰਨਾ ਬਣਾ ਕੇ ਨਾ ਪੜ੍ਹਿਆ ਜਾਏ। ਉਥੇ ਸਰੀਰ ਨੂੰ ਅਗਨ ਭੇਂਟ ਕਰਨ ਤੋਂ ਪਹਿਲਾਂ ਇਉਂ ਅਰਦਾਸ ਕੀਤੀ ਜਾਵੇ:-

ਹੇ ਦੀਨ ਦਰਦ ਦੁਖਭੰਜਨ ਪਿਤਾ ਜੀ ! ਜਿਸ ਸਰੀਰ ਨਾਲ ਅਸੀਂ ਬਹੁਤ ਪਿਆਰ ਕਰਦੇ ਸਾਂ, ਉਸ ਨੂੰ ਅਗਨ ਭੇਟ ਕਰ ਰਹੇ ਹਾਂ। ਜੀਵਨ ਕਾਲ ਵਿੱਚ ਇਸਦੇ ਕੀਤੇ ਪਾਪਾਂ ਨੂੰ ਇਸ ਅੱਗ ਵਿੱਚ ਸਾੜ ਦਿਉ ਅਤੇ ਇਸ ਦੀ ਜੀਵ ਆਤਮਾ ਨੂੰ ਆਵਾਗਵਨ ਤੋਂ ਬਚਾਅ ਲਵੋ ਜੀ।

'ਮੇਰਾ ਦੁਖ ਸੁਖ ਤੁਝ ਹੀ ਪਾਸਿ' ਵਾਲੀ ਅਰਦਾਸ ਗ੍ਰੰਥੀ ਸਿੰਘਾਂ ਪਾਸੋਂ ਹੋਣੀ ਸੰਭਵ ਨਹੀਂ। ਇਹ ਅਰਦਾਸ ਤਾਂ ਜੋ ਮ੍ਰਿਤਕ ਪ੍ਰਾਣੀ ਦਾ ਅਤਿ ਨਿਕਟ ਵਰਤੀ ਹਿਤੂ ਹੋਵੇ ਓਹੀ ਕਰ ਸਕਦਾ ਹੈ। ਸਿੱਖ ਸਮਾਜ ਵਿਚ ਆਮ ਤੌਰ ਤੇ ਮਰਨੇ ਪਰਨੇ ਸਮੇਂ ਗ੍ਰੰਥੀ ਸਿੰਘਾਂ ਪਾਸੋਂ ਅਰਦਾਸ ਕਰਨ ਦੀ ਪਿਰਤ ਹੀ ਪੈ ਗਈ ਹੈ।

ਭਾ. ਸ. ਡਾ. ਜੋਧ ਸਿੰਘ ਜੀ, ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਵੱਡਾ ਸਪੁੱਤਰ ਜਦੋਂ ਅਕਾਲ ਚਲਾਣਾ ਕਰ ਗਿਆ ਸੀ, ਓਦੋਂ ਭਾਈ ਸਾਹਿਬ ਨੇ ਆਪ ਅਰਦਾਸ ਕੀਤੀ ਸੀ। ਇਸੇ ਤਰ੍ਹਾਂ ਗਿ. ਜ਼ੈਲ ਸਿੰਘ ਜਦੋਂ ਚੀਫ਼ ਮਨਿਸਟਰ ਪੰਜਾਬ ਸੀ, ਪਿਤਾ ਦੇ ਅਕਾਲ ਚਲਾਣੇ ਤੇ ਆਪ ਅਰਦਾਸ ਕੀਤੀ ਸੀ। ਇਹ ਅਖੀਂ ਡਿੱਠੀ ਸਚਾਈ ਹੈ। ਸਤਿਗੁਰੂ ਮਿਹਰ ਕਰਨ, ਸਿੱਖ ਸਮਾਜ ਵਿਚ ਪਰਿਵਰਤਣ ਲਿਆਉਣ ਲਈ ਆਪਣੇ ਗੁਰਸਿੱਖ ਪੁੱਤਰਾਂ ਅੰਦਰ ਗੁਰਮਤਿ ਗਿਆਨ ਦੀ ਬਖ਼ਸ਼ਿਸ਼ ਕਰਨ।



# ਅਰਦਾਸ ਦੀ ਪਰਦਰਸ਼ਨੀ

ਅਜੋਕੇ ਯੁਗ ਵਿੱਚ ਚਾਹੇ ਉਹ ਦੁਕਾਨਦਾਰ, ਠੇਕੇਦਾਰ, ਅਫਸਰ ਜਾਂ ਸਾਧਾਰਨ ਸਿੱਖ ਸਰਦਾਰ ਹੈ, ਸਭ ਉਤੇ ਹੀ ਮਾਇਆ ਅਤੇ ਮਾਣ ਦਾ ਭੂਤ ਸਵਾਰ ਹੁੰਦਾ ਹੈ। ਇਥੋਂ ਤਕ ਕਿ ਗੁਰੂ ਦਰਬਾਰ ਦੇ ਗ੍ਰੰਥੀ ਸਿੰਘ ਵੀ ਅਰਦਾਸ ਕਰਨ ਸਮੇਂ ਭੰਡਾਂ ਦੀ ਤਰ੍ਹਾਂ ਲੋਕਾਂ ਦੀਆਂ ਵਡਿਆਈਆਂ ਦੇ ਪੁਲ ਬੰਨ੍ਹਦੇ ਰਹਿੰਦੇ ਹਨ। ਅਰਦਾਸ ਵੇਲੇ ਸਾਰੇ ਓੜਮੇ ਕੋੜਮੇ ਗਿਣ ਜਾਂਦੇ ਹਨ, ਜੋ ਮਰਾਸੀਆਂ ਵਾਂਗ ਕਲਾਣ ਕਰਨ ਤੋਂ ਸਿਵਾ ਹੋਰ ਕੁਝ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਹਮਣੇ ਬੇਨਤੀ ਜੋਦੜੀ ਕਰਨ ਦੀ ਲੋੜ ਹੈ, ਉਹ ਵੀ ਜਿਤਨੀ ਛੋਟੀ ਭਾਵ ਪੂਰਤ ਸ਼ਬਦਾਂ ਵਿਚ ਹੋਵੇ ਠੀਕ ਰਹਿੰਦੀ ਹੈ। ਬਹੁਤ ਲੰਮੀਆਂ ਅਰਦਾਸਾਂ ਵਿਚ ਕਮਜੋਰ ਮਨੁੱਖ ਜਾਂ ਬਿਰਧ ਬਾਬੇ ਤੇ ਮਾਤਾਵਾਂ ਦਾ ਖੜਾ ਹੋਣਾ ਔਖਾ ਹੋ ਜਾਂਦਾ ਹੈ ਕਿਉਂਕਿ ਸਰੀਰਕ ਕਮਜ਼ੋਰੀ ਕਾਰਨ ਓਹ ਬਹੁਤਾ ਚਿਰ ਖੜੇ ਹੋਇਆਂ ਅੱਕ-ਥੱਕ ਜਾਂਦੇ ਹਨ। ਭਾਈ ਵੀਰ ਸਿੰਘ ਜੀ ਨੇ ਇਸ ਬਾਰੇ ਜੋ ਹੇਠ ਲਿਖੀ ਸੇਧ* ਦਿਤੀ ਹੈ ਉਹ ਅਪਨਾਉਣ ਯੋਗ ਹੈ:-

"ਸ੍ਰੀ ਦਰਬਾਰ ਸਾਹਿਬ ਵਿਚ ਜੋ ਅਰਦਾਸੇ ਹੁੰਦੇ ਹਨ ਬਹੁਤ ਛੋਟੇ ਹੁੰਦੇ ਹਨ ਅਤੇ ਅਰਦਾਸਾਂ ਕਰਵਾਉਣ ਵਾਲਾ ਭਾਵੇਂ ਰਾਜਾ ਮਹਾਰਾਜਾ ਵੀ ਕਿਉਂ ਨਾ ਹੋਵੇ, ਉਸ ਲਈ ਸਿਰਫ ਇਤਨੇ ਪਦ ਹੀ ਕਹੇ ਜਾਂਦੇ ਹਨ ਕਿ 'ਤੇਰਾ ਸਿੱਖ ਹਾਜ਼ਰ ਹੋਇਆ ਹੈ, ਇਸ ਨੂੰ ਸਿੱਖੀ ਦਾਨ, ਨਾਮ ਦਾਨ, ਦੇਹ ਅਰੋਗਤਾ ਬਖ਼ਸ਼ਣੀ ਜਿਸ ਕਰਕੇ ਸਿੱਖ ਨੂੰ ਤੇਰਾ ਨਾਮ ਚਿਤ ਆਵੇ ਤੇ ਤੇਰਿਆਂ ਚਰਨਾਂ ਨਾਲ ਬਣ ਆਵੇ..."

ਅਰਦਾਸ ਦੀ ਅਜਿਹੀ ਰਹੁਰੀਤੀ ਵਿਦਵਾਨ ਗ੍ਰੰਥੀਆਂ ਤੋਂ ਬਿਨਾਂ ਕਾਇਮ ਨਹੀਂ ਰਹਿ ਸਕਦੀ।

ਅਰਦਾਸ ਵਿਚ ਜੋ ਬੇ-ਲੋੜੀ ਸ਼ਬਦਾਵਲੀ ਤੇ ਮੰਗਾਂ ਦੀ ਪਰਦਰਸ਼ਨੀ ਕੀਤੀ ਜਾਂਦੀ ਹੈ, ਉਸ ਬਾਰੇ ਵੀ ਭਾਈ ਸਾਹਿਬ ਨੇ ਚੰਗਾ ਚਾਨਣ ਪਾਇਆ ਹੈ।

ਅਰਦਾਸ ਦਾ ਦੂਜਾ ਪੱਖ ਵੀ ਚੇਤੇ ਰਖਣਾ ਚਾਹੀਦਾ ਹੈ ਕਿ ਜਿਥੇ ਕੀਰਤਨ ਦੇ ਲਗਾਤਾਰ ਪ੍ਰੇਮ ਅਖਾੜੇ ਚਲਦੇ ਹੋਣ, ਸਿੱਖੀ ਸਿਦਕ ਅਤੇ ਕਮਾਈ ਵਾਲੇ ਪੁਰਸ਼ ਆਪਣੀਆਂ ਬਿਰਹੋਂ ਭਰੀਆਂ ਜੋਦੜੀਆਂ ਸਾਹਿਬ ਨੂੰ ਹਾਜ਼ਰ ਨਾਜ਼ਰ ਜਾਣ ਕੇ ਕਰ ਰਹੇ ਹੋਣ ਅਤੇ ਉਨ੍ਹਾਂ ਉਤੇ 'ਮੈ ਨੀਰੁ ਵਹੇ ਵਹਿ ਚਲੈ ਜੀਉ' ਵਾਲੀ ਵਿਸਮਾਦੀ ਅਵਸਥਾ ਛਾਈ ਹੋਵੇ ਅਥਵਾ ਨਾਮ ਰੰਗ ਵਿਚ ਭਿੱਜੇ ਹੋਣ, ਉਥੇ ਛੋਟੇ ਜਾਂ ਵੱਡੇ ਆਕਾਰ ਵਾਲੀ ਅਰਦਾਸ ਕਰਨ ਤੇ ਪਾਬੰਦੀ ਆਇਦ

---

*ਖ਼ਾਲਸਾ ਸਮਾਚਾਰ, ਮਿਤੀ 4 ਜੁਲਾਈ 1906ਈ: (ਅਮਰ ਲੇਖ ਪੁਸਤਕ ਵਿਚੋਂ)

ਨਹੀਂ ਕੀਤੀ ਜਾ ਸਕਦੀ। ਅਰਦਾਸ ਬਾਰੇ ਇਹ ਭਾਵਨਾ ਵੀ ਪ੍ਰਚਲਤ ਹੈ ਕਿ ਅਰਦਾਸ ਵਿਚ ਦਸ ਗੁਰੂ ਸਾਹਿਬ ਖੜੇ ਹੁੰਦੇ ਹਨ ਇਸ ਲਈ ਲੰਮੀ ਅਰਦਾਸ ਨਹੀਂ ਕਰਨੀ ਚਾਹੀਦੀ ਤਾਂ ਜੋ ਗੁਰੂ ਸਾਹਿਬਾਨ ਥਕ ਨਾ ਜਾਣ। ਪਰ ਥੱਕਣ ਵਾਲੀ ਗੱਲ ਮਨੋਕਲਪਿਤ ਜਾਪਦੀ ਹੈ ਕਿਉਂਕਿ ਗੁਰੂ ਸਰੀਰ ਨਹੀਂ, 'ਜੋਤਿ' ਗੁਰੂ ਹੈ। ਜੇ ਥੱਕਣ ਵਾਲੀ ਗੱਲ ਨੂੰ ਮੁੱਖ ਰਖੀਏ ਤਾਂ ਗੁਰਬਾਣੀ ਵਿਚ ਅੰਕਿਤ 'ਹਉ ਤਿਸੁ ਆਗੈ ਦਿਨ ਰਾਤਿ ਰਹਾ ਕਰ ਜੋੜੀਐ' (ਪੰਨਾ ੫੨੨) ਦਾ ਕੀ ਭਾਵ-ਅਰਥ ਹੋਵੇਗਾ? ਫਿਰ ਤਾਂ ਅਖੰਡ ਪਾਠ ਕਰਨੇ ਵੀ ਯੋਗ ਨਹੀਂ ਹੋਣਗੇ। ਗੁਰਬਾਣੀ ਵਿੱਚ ਦਿੱਤਾ ਉਪਦੇਸ਼:-

ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥ [ਪੰਨਾ ੧੩੯੮

ਚੇਤੇ ਰਖਣ ਅਤੇ ਸਿੱਖਾਂ ਵਿੱਚ ਪ੍ਰਚਾਰਨ ਦੀ ਲੋੜ ਹੈ।

ਅਰਦਾਸ ਰਸਮੀ ਨਹੀਂ, ਇਹ ਗੁਰਮਤਿ ਮਰਯਾਦਾ ਦਾ ਉਹ ਮੂਲਿਕ ਤੇ ਮੌਲਿਕ ਅੰਗ ਹੈ ਜਿਸ ਨਾਲ ਸਿਖੀ ਜੀਵਨ ਪ੍ਰਫੁਲਤ ਹੁੰਦਾ ਹੈ। ਅਰਦਾਸ, ਪਾਰਬ੍ਰਹਮ ਪਰਮੇਸੁਰ ਜੀ ਨੂੰ ਰੀਝਾਉਣ, ਪ੍ਰਸੰਨ ਕਰਨ ਦਾ ਇਕ ਪਰਮ ਸਾਧਨ ਹੈ, ਪਰ ਯਾਦ ਰਖੋ 'ਹਉਮੈ' ਤੋਂ ਬੱਚ ਕੇ ਰਹੁ। ਅਰਦਾਸ ਵਿੱਚ ਬੜੀ ਬਰਕਤ ਹੈ, ਅਰਦਾਸ ਇਕ ਕ੍ਰਿਸ਼ਮਾ ਹੈ ਪਰ ਪੂਰਨ ਜੁਗਤੀ ਨਾਲ ਨਿੰਮਰ-ਭਾਵੀ ਹੋ ਕੇ, ਗੁਰੂ ਪਾਤਿਸ਼ਾਹ ਜੀ ਨੂੰ ਪਰਤੱਖ ਹਾਜ਼ਰ ਨਾਜ਼ਰ ਸਮਝ ਕੇ ਬੇਨਤੀ ਜੋਦੜੀ ਬ੍ਰਿਹੋਂ ਰੂਪ ਵਿਚ ਕੀਤੀ ਜਾਵੇ। ਇਸ ਲਈ ਹਰੇਕ ਗੁਰਸਿਖ ਮਾਈ ਭਾਈ ਦਾ ਫਰਜ਼ ਹੈ ਕਿ ਉਹ ਸੁਤੇ ਜਾਗਦੇ, ਫਿਰਦੇ ਟੁਰਦੇ, ਉਠਦੇ ਬੈਠਦੇ, ਰਾਹ-ਪੈਂਡੇ ਹਰ ਥਾਂ, ਹਰ ਔਕੜ, ਦੁਖ ਸੁਖ ਸਮੇਂ ਅਰਦਾਸ ਦੁਆਰਾ ਸਾਈਆਂ ਜੀਉ ਦੇ ਚਰਨਾ ਨਾਲ ਜੁੜੇ ਰਹਿਣ ਦਾ ਅਭਿਆਸ ਪਕਾਏ। ਅਰਦਾਸ ਕੀਤਿਆਂ ਵਡਮੁੱਲਾ ਆਸਰਾ ਤੇ ਸਹਾਰਾ ਉਪਲਬਧ ਹੁੰਦਾ ਹੈ। ਇਕ ਗਲ ਚੇਤੇ ਰਖਣ ਵਾਲੀ ਹੈ ਕਿ ਅਰਦਾਸ ਇਕ ਮਨ ਇਕ ਚਿਤ ਹੋ ਕੇ ਪੂਰੇ ਨਿਸਚੇ ਨਾਲ ਕੀਤੀ ਹੀ ਫਲੀਭੂਤ ਹੁੰਦੀ ਹੈ:-

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ [ਪੰਨਾ ੮੧੯

ਜੇ ਕਾਰਜ ਸਿਧ ਹੋਣ ਵਿਚ ਕੁਝ ਦੇਰੀ ਲਗ ਜਾਵੇ ਤਾਂ ਘਬਰਾਉਣ ਦੀ ਲੋੜ ਨਹੀਂ। ਇਉਂ ਸਮਝਣਾ ਚਾਹੀਦਾ ਹੈ ਕਿ ਬੇਨਤੀ ਕਰਨ ਲਗਿਆਂ ਕੋਈ ਊਣਤਾਈ ਜਾਂ ਅਵੱਗਿਆ ਹੋ ਗਈ ਹੋਵੇਗੀ। ਅਰਦਾਸ ਕਰਨ ਵਾਲਾ ਉਦਮ ਕਦੇ ਵੀ ਨਹੀਂ ਛਡਣਾ ਚਾਹੀਦਾ ਕਿਉਂਕਿ ਉਹ ਵਾਹਿਗੁਰੂ "ਨਿਰਾਸੰ ਆਸ ਪੂਰਨਹ' ਹੈ।



# ਅਰਦਾਸ ਦਾ ਸਿਧਾਂਤ

ਗੁਰਬਾਣੀ ਵਿੱਚ (ੳ) ਅਰਦਾਸਿ (ਅ) ਅਰਦਾਸਾ (ੲ) ਅਰਦਾਸੇ ਸ਼ਬਦ ਸਰੂਪਾਂ ਦੀ ਵਰਤੋਂ ਦੇ ਦਰਸ਼ਨ ਹੁੰਦੇ ਹਨ। ਗੁਰਬਾਣੀ ਵਿਚ 'ਅਰਦਾਸਿ' ਸ਼ਬਦ ਦਾ 'ਸ' ਸਦਾ ਹੀ ਸਿਹਾਰੀ ਸਹਿਤ ਹੈ ਜਦੋਂ ਕਿ ਵਰਤਮਾਨ ਪੰਜਾਬੀ ਸਰੂਪ ਵਿਚ 'ਸ' ਮੁਕਤਾ ਹੈ। ਪਾਠਕਾਂ ਨੂੰ ਇਹ ਭੇਦ ਸਦਾ ਚੇਤੇ ਰਖਣਾ ਚਾਹੀਦਾ ਹੈ।

ਅਰਦਾਸ ਦਾ ਅਸਥੂਲ ਰੂਪ ਅਖਰਾਂ ਵਾਲਾ ਅਤੇ ਸੂਖਮ ਰੂਪ ਅੰਤਰ ਆਤਮੇ ਦੀ ਭਾਵਨਾ ਵਾਲਾ ਹੁੰਦਾ ਹੈ। ਅਰਦਾਸ ਛੋਟੀ ਵੀ ਹੋ ਸਕਦੀ ਹੈ ਅਤੇ ਲੰਮੀ ਭੀ ਹੋ ਸਕਦੀ ਹੈ। ਪ੍ਰੰਤੂ ਇਸ ਦੀ ਪਹਿਚਾਨ ਅਵਸਥਾ-ਭੇਦ ਤੇ ਨਿਰਭਰ ਕਰਦੀ ਹੈ। ਬਾਹਰਮੁਖੀ ਅਰਦਾਸ ਦੀ ਸ਼ਬਦਾਵਲੀ ਵਿਚੋਂ ਵਿਖਾਵੇ ਵਾਲਾ ਰੂਪ ਝੱਟ ਦਿਖਾਈ ਦੇਣ ਲਗ ਜਾਂਦਾ ਹੈ ਜਦੋਂ ਕਿ ਅੰਤਰ-ਮੁਖੀ ਅਰਦਾਸ ਚੋਂ ਅਮਲੀ ਜੀਵਨ ਦੀਆਂ ਝਲਕਾਂ ਸ੍ਰੋਤਿਆਂ ਦੇ ਹਿਰਦਿਆਂ ਨੂੰ ਟੁੰਬਦੀਆਂ ਹਨ।

ਇਸੇ ਤਰ੍ਹਾਂ ਨਿੱਜੀ ਅਤੇ ਸੰਗਤੀ ਅਰਦਾਸ ਦੀ ਵੀ ਇਕ ਵਖਰੀ ਹੋਂਦ ਹੈ। ਨਿਜੀ ਅਰਦਾਸ ਹਰੇਕ ਵਿਅਕਤੀ ਦੀਆਂ ਜੀਵਨ ਲੋੜਾਂ ਨੂੰ ਨਿਰੂਪਣ ਕਰਦੀ ਹੈ ਜਦੋਂ ਕਿ ਸੰਗਤੀ ਅਰਦਾਸ ਪੰਥਕ-ਬ੍ਰਿਧੀ ਅਤੇ ਸਰਬੱਤ ਦੇ ਭਲੇ ਦੀ ਪ੍ਰਤੀਕ ਹੁੰਦੀ ਹੈ। ਗੁਰ ਪ੍ਰਤਾਪ ਸੂਰਜ ਵਿਚ ਭਾਈ ਸੰਤੋਖ ਸਿੰਘ ਜੀ ਨੇ ਗ੍ਰਿਹਸਤੀ ਜੀਵਨ ਦੀਆਂ ਆਸ਼ਾਵਾਂ ਦੀ ਪੂਰਤੀ ਹਿਤ ੧੦੧* ਪ੍ਰਕਾਰ ਦੀਆਂ ਅਰਦਾਸਾਂ ਦਾ ਸੰਕੇਤ ਦਿੱਤਾ ਹੈ। ਉਨ੍ਹਾਂ ਅਰਦਾਸਾਂ ਦੇ ਆਰੰਭ ਵਿਚ ਜੋ ਸੰਕਲਪ ਭਾਈ ਸਾਹਿਬ ਜੀ ਨੇ ਦ੍ਰਿੜ ਕਰਵਾਇਆ ਹੈ ਉਹ ਵਾਕਈ ਮਹੱਤਵਪੂਰਨ ਹੈ:-

ਰਹਿਤ ਅਰਦਾਸ ਭੇਵ ਜੋ ਜਾਨੈ ॥
ਕਿਆ ਕਰਿ ਹੈ ਤਬਿ ਮੰਤ ਮਹਾਨੈ ॥

ਜਿਹੜਾ ਜਗਿਆਸੂ ਅਰਦਾਸ ਦੇ ਸਿਧਾਂਤ ਨੂੰ ਸਹੀ ਅਰਥਾਂ ਵਿਚ ਜਾਣਦਾ ਹੋਵੇ ਉਸ ਦੇ ਮੁਕਾਬਲੇ ਤੇ ਵੱਡੇ ਵੱਡੇ ਮੰਤਰ ਕੀ ਕਰ ਸਕਦੇ ਹਨ? ਭਾਵ ਕਿਸੇ ਮਨੁੱਖ ਦਾ ਕੁਝ ਵੀ ਨਹੀਂ ਵਿਗਾੜ ਸਕਦੇ।

ਇਸ ਵਿਸ਼ੇ ਤੇ ਭਾਈ ਸਾਹਿਬ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਸਿਖਿਆਰਥੀਆਂ ਲਈ ਅਰਦਾਸ ਦੇ ਸਰੂਪ ਬਾਰੇ ਜੋ ਵਿਸ਼ੇਸ਼ ਵਿਚਾਰ ਦਿਤੇ ਹਨ, ਪਾਠਕਾਂ ਦੀ ਗਿਆਤ ਲਈ ਮੀਲ ਪੱਥਰ ਦਾ ਕੰਮ ਕਰਦੇ ਹਨ:-

"ਸੁਖ ਦੀ ਪ੍ਰਾਪਤੀ ਅਤੇ ਕਸ਼ਟ ਦੂਰ ਕਰਨ ਲਈ ਕਿਸੇ ਦੇਵੀ ਦੇਵਤਾ ਤੋਂ ਵਰ ਲੈਣ ਵਾਸਤੇ ਕਿਸੇ ਨੂੰ ਭੇਟਾ ਦੇਣ ਦੀ ਪ੍ਰਤਿਗਿਆ ਕਰਨੀ 'ਸੁਖਣਾ'

---

*੧੦੧ ਅਰਦਾਸਿ ਕਰਿ, ਸੌ ਬਰਸਾਂ ਕੇ ਦੋਖ ॥
ਗੁਰੂ ਗਵਾਵੈ ਸਿਖ ਕੇ, ਪਾਵੈ ਗੁਰ ਪਦਮੋਖ ॥ (ਗੁਰ ਪ੍ਰਾਤਪ ਸੂਰਜ, ਰਿਤੂ 5, ਅੰਸੂ 15)

ਅਥਵਾ 'ਮੰਨਤ' ਅਖਾਉਂਦੀ ਹੈ।" ਸਿੱਖਾਂ ਵਿਚ ਵੀ ਕਈ ਗਿਆਨੀ ਦੇਖੀਦੇ ਹਨ ਜੋ ਅਰਦਾਸ ਕਰਦੇ ਹਨ ਕਿ - ਜੇ ਮੇਰਾ ਅਮਕਾ ਕੰਮ ਗੁਰੂ ਕਰ ਦੇਵੇ ਤਦ ਮੈਂ ਇਤਨੇ ਰੁਪਏ ਦਾ ਕੜਾਹ ਪ੍ਰਸ਼ਾਦ ਕਰਾਵਾਂਗਾ, ਗੁਰੂ ਗ੍ਰੰਥ ਸਾਹਿਬ ਦੇ ਭੋਗ ਪਵਾਵਾਂਗਾ, ਮੰਦਿਰ ਚਿਣਵਾਵਾਂਗਾ, ਸਿੱਖਾਂ ਨੂੰ ਪ੍ਰਸ਼ਾਦ ਛਕਾਵਾਂਗਾ ਆਦਿ। ਪਰ ਐਸਾ ਕਰਨਾ ਸਿੱਖੀ ਦੇ ਨਿਯਮ ਤੋਂ ਵਿਰੁੱਧ ਹੈ। ਸ਼ੋਕ ਹੈ ਉਨ੍ਹਾਂ ਸੁਆਰਥੀ ਆਗੂਆਂ ਤੇ ਜੋ ਟਕੇ ਦੇ ਲਾਲਚ ਐਸੀਆਂ ਅਰਦਾਸਾਂ ਕਰਦੇ ਹਨ।" (ਗੁਰੁਮਤ ਮਾਰਤੰਡ)

ਖ਼ਾਲਸਾ ਪੰਥ ਵਿੱਚ ਪ੍ਰਚਲਤ ਅਰਦਾਸਾਂ ਦੇ ਨਮੂਨੇ ਜੇ ਪਾਠਕਾਂ ਦੇ ਭੇਟ ਕਰਨ ਲਗੀਏ ਤਾਂ ਇਸ ਨਾਲ ਸੁਰਤਿ ਦਾ ਟਿਕਾਉ ਕਾਇਮ ਨਹੀਂ ਰਹੇਗਾ। ਇਸ ਲਈ ਅਰਦਾਸ ਦਾ ਏਕੀਕਰਨ ਹੀ ਕੌਮ ਲਈ ਸ਼ਕਤੀਸ਼ਾਲੀ ਹੋ ਸਕਦਾ ਹੈ।

ਜਿਥੋਂ ਤਕ ਪ੍ਰਮਾਣੀਕ ਅਰਦਾਸ ਦਾ ਸਬੰਧ ਹੈ ਉਹ 'ਵਾਰ ਸ੍ਰੀ ਭਗਉਤੀ ਜੀ ਕੀ ਪਾਤਸ਼ਾਹੀ ੧੦ਵੀਂ' ਵਿਚ ਵਿਦਮਾਨ ਹੈ। ਪਾਠਕਾਂ ਨੂੰ ਚੇਤੰਨ ਹੋਣ ਦੀ ਲੋੜ ਹੈ। ਇਥੇ ਭਗਉਤੀ ਪਦ ਦੇ ਅਰਥ ਕਾਲਕਾ ਜਾਂ ਦੁਰਗਾ ਦੇਵੀ ਦੇ ਨਹੀਂ, ਸਗੋਂ ਉਸ ਪਰਮ-ਸ਼ਕਤੀ ਦੇ ਲਖਾਇਕ ਹਨ ਜਿਸ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਕੁਝ ਆਲੋਚਕਾਂ ਨੇ "ਪ੍ਰਥਮ ਭਗਉਤੀ ਸਿਮਰਿ ਕੈ..." ਵਾਲੀ ਪਉੜੀ ਨੂੰ ਕਿਸੇ ਸਾਕਤ ਕਵੀ ਦੀ ਰਚਨਾ ਦੱਸਣ ਦਾ ਵਿਅਰਥ ਯਤਨ ਕੀਤਾ ਹੈ। ਉਨ੍ਹਾਂ ਦੇ ਕਹਿਣ ਮੁਤਾਬਿਕ ਜੇ ਸਾਕਤ ਕਵੀ ਦੀ ਰਚਨਾ ਹੈ ਤਾਂ ਉਸ ਸਾਕਤ ਕਵੀ ਦਾ ਨਾਮ, ਪਿਤਾ ਦਾ ਨਾਮ, ਕਿਥੋਂ ਦਾ ਵਾਸੀ ਸੀ ਭਾਵ ਉਸ ਦੇ ਜੀਵਨ ਦਾ ਕੁਝ ਵੇਰਵਾ ਤਾਂ ਦਿੰਦੇ। ਇਸ ਤਰ੍ਹਾਂ ਕੇਵਲ ਸਾਕਤ ਕਵੀ ਨਾਲ ਜੋੜਨ ਵਾਲੀ ਗਲ ਮਨਘੜਤ ਹੈ। ਜੇ ਕਿਸੇ ਕਵੀ ਦੀ ਹੁੰਦੀ ਤਾਂ ਉਸ ਵਿਅਕਤੀ ਦਾ ਨਾਮ ਹੋਰ ਜਾਣ ਪਛਾਣ ਕਰਾਈ ਜਾਂਦੀ। ਇਸ ਬਾਰੇ 'ਸ੍ਰੀ ਗੁਰ ਪੰਥ ਪ੍ਰਕਾਸ਼' ਵਿਚ ਇਸ ਦੇ ਕਰਤਾ ਭਾਈ ਰਤਨ ਸਿੰਘ ਜੀ ਭੰਗੂ ਦੀ ਹੇਠ ਲਿਖੀ ਗਵਾਹੀ ਨੇ ਸਾਰੇ ਭਰਮਗੜ ਤੋੜ ਦਿਤੇ ਹਨ:-

ਚੌਪਈ॥ ਪ੍ਰਿਥਮ ਭਗੌਤੀ ਵਾਰ ਜੁ ਪੌੜੀ ॥
ਪੜ੍ਹ ਪ੍ਰਿਥਮੈ ਆਪ ਸਤਿਗੁਰ ਜੋੜੀ ॥
ਨੌਂ ਪਤਸ਼ਾਹੀਅਨ ਲਯੋ ਧਿਆਇ ॥
ਅਬ ਦਸਮਨ ਪਰ ਹੋਈ ਸਹਾਇ ॥ [ਪੰਨਾ ੪੩

ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਸਾਹਿਬ ਤਕ ਦੀ ਅਰਦਾਸ ਪਾਤਸ਼ਾਹੀ ਦਸਵੀਂ ਦੀ ਨਿੱਜੀ ਰਚਨਾ ਹੈ। ਇਸ ਤੋਂ ਬਾਅਦ ਦੀ ਅਰਦਾਸ ਵਿਚ ਜੋ ਵਾਧੇ ਹੋਏ ਉਸ ਬਾਰੇ ਇਹ ਦਸਿਆ ਜਾਂਦਾ ਹੈ ਕਿ ਭਾਈ ਮਨੀ ਸਿੰਘ ਜੀ ਨੇ ਅਰਦਾਸ ਦਾ ਮਜ਼ਮੂਨ* ਬਣਾਇਆ ਸੀ ਪਰ ਇਸ ਬਾਰੇ

---

*ਗੁਰਮਤਿ ਫ਼ਿਲਾਸਫ਼ੀ (ਗਿ. ਪ੍ਰਤਾਪ ਸਿੰਘ)

ਖੋਜ ਕਰਨ ਤੇ ਕੋਈ ਹਥ ਲਿਖਤੀ ਸਬੂਤ ਉਪਲਬਧ ਨਹੀਂ ਹੋ ਸਕਿਆ।

ਅਰਦਾਸ ਦਾ ਮੁੱਢ ਗੁਰੂ ਨਾਨਕ ਦੇਵ ਜੀ ਨੇ ਆਪਣੇ ਕਾਲ ਵਿਚ ਬੱਧਾ ਕਿਉਂਕਿ ਆਪ ਜੀ ਦੀ ਰਚਨਾ ਵਿਚੋਂ ਸਾਨੂੰ ਅਰਦਾਸ ਸ਼ਬਦ ਦੀ ਵਰਤੋਂ ਇਸ ਤਰ੍ਹਾਂ ਮਿਲਦੀ ਹੈ:-

ਯਕ ਅਰਜ ਗੁਫਤਮ ਪੇਸਿ ਤੋ, ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ, ਬੇ-ਐਬ ਪਰਵਦਗਾਰ ॥ ੧ ॥...
ਬਦਬਖ਼ਤ ਹਮਚੁ ਬਖ਼ੀਲ ਗਾਫਿਲ, ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ, ਤੇਰੇ ਚਾਕਰਾਂ ਪਾਖਾਕ ॥ [ਪੰਨਾ ੭੨੧

--- ---

ਨਾਨਕ ਤੇਰਾ ਬਾਣੀਆ, ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ, ਜਾ ਸਿਫਤਿ ਕਰੀ ਅਰਦਾਸਿ ॥ [ਪੰਨਾ ੫੫੭

ਗੁਰਬਾਣੀ ਵਿਚ ਜਗਤ ਜਲੰਦੇ ਨੂੰ ਤਾਰਨ ਅਤੇ ਰਖਿਆ ਲਈ ਅਰਦਾਸ ਦਾ ਵਿਧਾਨ ਗੁਰੂ ਕਾਲ ਤੋਂ ਚਲਿਆ ਆ ਰਿਹਾ ਹੈ- ਪੰਚਮ ਗੁਰਦੇਵ ਜੀ ਨੇ ਜਦੋਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤਾ, ਉਦੋਂ 'ਦੋਹਿਤਾ ਬਾਣੀ ਕਾ ਬੋਹਿਥਾ' ਵਰ ਪਾਉਣ ਵਾਲੇ ਗੁਰੂ ਪਾਤਿਸ਼ਾਹ ਜੀ ਨੇ ਆਪਣੀ ਗੁਰਗੱਦੀ ਦਾ ਵੱਖਰੇ ਆਸਣ ਲਾਉਣਾ ਛੱਡ ਦਿਤਾ ਸੀ ਅਤੇ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਕਰਦੇ ਸਨ। ਇਸ ਦੀ ਪ੍ਰੋੜਤਾ ਗੁਰਬਿਲਾਸ ਪਾਤਸ਼ਾਹੀ ਛੇਵੀਂ ਤੋਂ ਇਸ ਤਰ੍ਹਾਂ ਹੁੰਦੀ ਹੈ:-

ਭੂਮਿ ਸੈਨ ਨਿਤਪ੍ਰਤ ਕਰਹਿ ਗੁਰੂ ਗ੍ਰੰਥ ਕੇ ਪਾਸਿ ॥
ਗੁਰੂ ਗ੍ਰੰਥ ਭਗਵੰਤ ਸਮ ਜਾਨੇ ਕਰ ਅਰਦਾਸਿ ॥



# ਅਰਦਾਸ ਬਾਰੇ ਕੁਝ ਪੁੱਛਾਂ

ਵਰਤਮਾਨ ਸਮੇਂ ਵਿਚ ਵਿਦਿਆ ਦੇ ਪਸਾਰੇ ਨਾਲ ਜਿਥੇ ਲੋਕਾਂ ਦੀ ਬੁੱਧੀ ਤੀਖਣ ਹੋਈ ਹੈ ਉਥੇ ਮਨ ਦੀ ਚੰਚਲਤਾ ਤੇ ਚਪਲਤਾ ਵਿਚ ਵੀ ਵਾਧਾ ਹੋਇਆ ਹੈ। ਇਸ ਦੇ ਫਲਸਰੂਪ ਕਈ ਮਨੁੱਖਾਂ ਦੇ ਜੀਵਨ ਵਿਚ ਆਤਮਿਕ ਵਿਕਾਸ ਹੋਇਆ ਹੈ ਅਤੇ ਕਈ ਆਲੋਚਾਨਤਮਿਕ ਭਾਵਨਾਵਾਂ ਨਾਲ ਭਰੇ ਗਏ ਹਨ। ਕਈ ਨੌਜਵਾਨ ਸਿੱਖ ਮਿਸ਼ਨਰੀ ਇਹ ਪੁੱਛਦੇ ਹਨ ਕਿ ਅਰਦਾਸ ਵਿਚ ਬੇਨਤੀ, ਜਾਚਨਾ, ਮੰਗ, ਜੋਦੜੀ ਜਾਂ ਮਹਿਮਾ ਵਾਲੀ ਸ਼ਬਦਾਵਲੀ ਹੁੰਦੀ ਹੈ ਪਰ ਹੇਠ ਲਿਖੇ ਤੀਜੇ ਪਹਿਰੇ ਵਿਚ ਅੰਕਿਤ ਸ਼ਬਦਾਵਲੀ ਦਾ ਅਰਦਾਸ ਨਾਲ ਕੀ ਸਬੰਧ ਹੋਇਆ?

"ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿਠ ਕੀਤਾ, ਤਿਨ੍ਹਾਂ ਪਿਆਰਿਆ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !"

'ਸਿੱਖ ਰਹਿਤ ਮਰਯਾਦਾ' ਦਾ ਖਰੜਾ ਤਿਆਰ ਕਰਨ ਸਮੇਂ ਜੋ ਪੰਥ ਦੇ ਵਿਦਵਾਨ ਅਰਦਾਸ ਨਾਲ ਸਬੰਧਤ ਧਾਰਮਿਕ ਤੇ ਇਤਿਹਾਸਕ ਸਮਗਰੀ ਪਾਠਕਾਂ ਦੀ ਗਿਆਤ ਲਈ ਅੰਕਿਤ ਕਰ ਦਿੰਦੇ ਤਾਂ ਅਜਿਹੇ ਸ਼ੰਕੇ ਜਾਂ ਪ੍ਰਸ਼ਨ ਬਿਲਕੁਲ ਨਾ ਉਠਦੇ ਪਰ ਕਈ ਮਿਸ਼ਨਰੀ ਸੁਭਾਵਿਕ ਹੀ ਅਜਿਹੀਆਂ ਪੁੱਛਾਂ ਕਰਦੇ ਰਹਿੰਦੇ ਹਨ।

ਜਿਵੇਂ ਸਿੰਘਾਂ ਦਾ ਪੰਥ ਨਿਰਾਲਾ ਹੈ, ਤਿਵੇਂ ਅਰਦਾਸਿ ਵੀ ਨਿਰਾਲੀ ਹੈ। ਇਹ ਸੰਤ-ਸਿਪਾਹੀਆਂ ਦਾ ਪੰਥ ਹੈ। ਇਸ ਅਰਦਾਸ ਵਿਚ ਕੇਵਲ ਬੇਨਤੀ ਹੀ ਨਹੀਂ, ਸਭ ਤੋਂ ਪਹਿਲਾਂ ਪਰਮੇਸ਼ਰ ਦਾ ਮੰਗਲ ਅਤੇ ਸਤਿਗੁਰਾਂ ਦੀ ਮਹਿਮਾ ਦਾ ਅਭਿਨੰਦਨ ਹੈ। ਫਿਰ, ਸ਼ਬਦ-ਗੁਰੂ ਦਾ ਧਿਆਨ ਅਤੇ ਉਨ੍ਹਾਂ ਸਮੂਹ ਅਜ਼ੀਮ ਵਿਅਕਤੀਆਂ (ਹਸਤੀਆਂ) ਦਾ ਬਿਨਾ ਨਾਮ ਤੋਂ ਵਰਣਨ ਹੈ ਜਿਨ੍ਹਾਂ ਨੇ ਧਰਮ ਦੀ ਆਨ-ਸ਼ਾਨ ਲਈ ਆਪਣਾ ਬਲੀਦਾਨ ਦਿੱਤਾ। ਜਦੋਂ ਤੱਕ ਧੇਅ, ਧਿਆਨ ਅਤੇ ਧਿਆਤਾ ਦਾ ਸੰਗਮ ਨਾ ਹੋਵੇ ਓਦੋਂ ਤੱਕ ਅਰਦਾਸਿ ਪੂਰੀ ਨਹੀਂ ਹੁੰਦੀ, ਅਧੂਰੀ ਹੀ ਰਹਿੰਦੀ ਹੈ। ਧਿਆਉਣ ਨਾਲ ਧਿਆਨ ਦੀ ਪਰਪੱਕਤਾ ਹੁੰਦੀ ਹੈ। ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ ਅਤੇ ਹੋਰ ਸ਼ਹੀਦ ਸਿੰਘਾਂ ਨੇ ਆਪਣੇ ਹਿਰਦੇ ਵਿਚ ਪਹਿਲਾਂ ਗੁਰੂ ਚਰਨਾ ਦਾ ਧਿਆਨ ਧਰਿਆ, ਗੁਰੂ ਪਰਾਇਣ ਹੋ ਕੇ ਉਨ੍ਹਾਂ ਆਪਣਾ ਆਪ ਪਰਮੇਸ਼ਰ ਅੱਗੇ ਸਮਰਪਿਤ ਕੀਤਾ।

ਅਜੇਹੀ ਅਰਪਨਾ ਦੇ ਫਲਸਰੂਪ ਹੀ ਵਿਸ਼ੇਸ਼ ਵਿਅਕਤੀਆਂ ਦਾ ਅਭਿਨੰਦਨ ਕੀਤਾ ਜਾਂਦਾ ਹੈ।

**ਪੰਜਾਂ ਪਿਆਰਿਆਂ ਤੇ ਚੌਹਾਂ ਸਾਹਿਬਜ਼ਾਦਿਆਂ ਦਾ ਧਿਆਨ–**

ਪੰਜਾਂ ਪਿਆਰਿਆਂ ਦਾ ਧਿਆਨ ਧਰਨ ਨਾਲ ਇਕ ਅਜੇਹੀ ਨਿਰਮਲ ਪ੍ਰੇਰਨਾ ਮਿਲਦੀ ਹੈ ਜਿਹੜੀ ਜਗਿਆਸੂ ਦੀ ਸੁਰਤਿ ਨੂੰ ਸਤਿਗੁਰੂ ਨਾਲ ਪਿਉਂਦ ਕਰ ਦਿੰਦੀ ਹੈ। ਇਸ ਵਿਚ ਸੰਦੇਹ ਨਹੀਂ ਕਿ ਅਰਦਾਸ ਵਿਚ ਮੰਗ ਦਾ ਵਿਸ਼ਾ ਪ੍ਰਧਾਨ ਹੁੰਦਾ ਹੈ ਪਰ ਮੰਗਣ ਵੇਲੇ ਧਿਆਨ ਅਰਦਾਸ ਦਾ ਸਭ ਤੋਂ ਸ਼ਕਤੀਸ਼ਾਲੀ ਅੰਗ ਹੈ ਜੋ ਹਰ ਵੇਲੇ ਨਾਲੋ ਨਾਲ ਚਲਦਾ ਹੈ।

ਇਹ ਨਿਜੀ ਭਾਵਨਾਵਾਂ ਵਾਲੀ ਵਿਅਕਤੀਗਤਿ ਅਰਦਾਸਿ ਨਹੀਂ, ਪੰਥਕ-ਪਿਆਰ ਤੇ ਖ਼ਾਲਸੇ ਦੀਆਂ ਘਾਲਨਾਵਾਂ ਦਾ ਮਹਾਨ ਇਤਿਹਾਸ ਇਸ ਵਿਚ ਭਰਪੂਰ ਹੈ। ਹਰ ਰੋਜ਼ 'ਅਨੰਦੁ' ਬਾਣੀ ਵਿਚ ਪੜ੍ਹਦੇ ਹਾਂ "ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥" (ਪੰਨਾ ੯੧੮) ਪਰ ਜਦੋਂ ਤੱਕ ਪੰਜ ਪਿਆਰਿਆਂ ਚੌਹਾਂ ਸਾਹਿਬਜ਼ਾਦਿਆਂ ਦੇ ਕਰਣੀ ਰੂਪ ਦਰਸ਼ਨ ਅੱਖਾਂ ਸਾਹਮਣੇ ਨਹੀਂ ਆਉਣਗੇ, ਓਦੋਂ ਤੱਕ ਤਨ, ਮਨ, ਧਨ ਸਉਪਣ ਅਤੇ ਹੁਕਮ ਮੰਨਣ ਵਾਲੀ ਪ੍ਰੀਤਿ ਤੇ ਪਰਤੀਤ ਗੁਰਸਿਖਾਂ ਦੇ ਹਿਰਦੇ ਵਿਚ ਪੈਦਾ ਹੋਣੀ ਸੰਭਵ ਨਹੀਂ ਹੋ ਸਕੇਗੀ। ਅਰਦਾਸ ਉਤੇ ਹਰਕੇ ਗੁਰਸਿੱਖ ਨੂੰ ਵੱਡਾ ਗੌਰਵ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਤੋਂ ਬਾਅਦ ਪੰਜਾਂ ਪਿਆਰਿਆਂ ਦਾ ਪ੍ਰਥਮ ਅਸਥਾਨ ਹੈ ਅਤੇ ਭਵਿਖਤ ਇਹ ਵਿਚ ਵੀ ਇਸੇ ਤਰ੍ਹਾਂ ਹੀ ਕਾਇਮ ਰਹੇਗਾ।

ਕਈ ਜਗਿਆਸੂ ਇਹ ਪੁਛਦੇ ਹਨ ਕਿ ਅਰਦਾਸੀਆ ਸਿੱਖ ਗੁਰ-ਪਰਮੇਸ਼ਰ ਜੀ ਦੇ ਸਨਮੁਖ ਜੁੜ ਕੇ ਅਰਦਾਸ ਕਰ ਰਿਹਾ ਹੁੰਦਾ ਹੈ ਪਰ ਜਦੋਂ ਉਹ ਆਖਦਾ ਹੈ "ਬੋਲੋ ਜੀ ਵਾਹਿਗੁਰੂ" ਕੀ ਗੁਰ-ਪਰਮੇਸ਼ਰ ਨਾਲੋਂ ਉਸ ਦੀ ਸੁਰਤਿ ਤੁੱਟਦੀ ਨਹੀਂ?

ਇਹ ਅਰਦਾਸ ਜੋ ਸੰਗਤ ਵਿਚ ਕੀਤੀ ਜਾਂਦੀ ਹੈ, ਸਮੂਹ ਸੰਗਤ ਨੂੰ ਵਾਰ ਵਾਰ "ਬੋਲੋ ਜੀ ਵਾਹਿਗੁਰੂ" ਦਾ ਆਦੇਸ਼ ਦਿੰਦੀ ਹੈ, ਇਹ ਅਰਦਾਸ ਜਾਤੀ ਨਹੀਂ, ਜਮਾਤੀ (ਪੰਥਕ) ਹੈ। ਸਰਬਤ ਖ਼ਾਲਸੇ ਨਾਲ ਇਸ ਦਾ ਸਬੰਧ ਹੈ। ਅਰਦਾਸੀਆ ਸਮੂਹ ਸੰਗਤ ਦਾ ਪ੍ਰਤੀਨਿਧ ਹੁੰਦਾ ਹੈ। ਇਸ ਨਾਤੇ ਉਹ ਆਪਣੇ ਫ਼ਰਜ਼ ਦੀ ਪੂਰਤੀ ਕਰਦਾ ਹੈ।

ਅਰਦਾਸੀਏ ਦੀ ਸੁਰਤਿ ਬਹੁਤ ਬਲਵਾਨ ਹੁੰਦੀ ਹੈ, ਜੋ ਸਦਾ ਸਾਈਂ ਦੀ ਹਜ਼ੂਰੀ ਦਾ ਅਨੰਦ ਮਾਣਦੀ ਰਹਿੰਦੀ ਹੈ। ਅਰਦਾਸੀਏ ਦਾ ਸੰਪਰਕ ਸਿੱਧਾ ਸ਼ਬਦ-ਗੁਰੂ ਨਾਲ ਜੁੜਿਆ ਹੋਇਆ ਹੁੰਦਾ ਹੈ ਅਤੇ ਉਹ ਸ੍ਰੋਤਿਆਂ ਦੀ ਸੁਰਤਿ ਨੂੰ ਵਾਹਿਗੁਰੂ ਸ਼ਬਦ ਨਾਲ ਪਿਉਂਦ ਕਰਕੇ 'ਸੋ ਦਰੁ' ਵਿਚ ਆਪਣੇ ਨਾਲ ਲੈ

ਜਾਂਦਾ ਹੈ। ਇਸ ਤਰ੍ਹਾਂ, ਸਾਂਝੀ ਅਰਦਾਸ ਵਿਚ "ਬੋਲੋ ਜੀ ਵਾਹਿਗੁਰੂ" ਆਖਣਾ ਸਾਵਧਾਨ ਕਰਨ ਦਾ ਵੀ ਪ੍ਰਤੀਕ ਮੰਨਿਆ ਜਾਂਦਾ ਹੈ। ਵਾਹਿਗੁਰੂ ਆਖਣ ਨਾਲ ਸੁਰਤਿ ਜੁੜਦੀ ਹੈ, ਤੁਟਦੀ ਨਹੀਂ। 'ਵਾਹਿਗੁਰੂ' ਦਾ ਅਲਾਪ ਵਿਸਮਾਦ ਵਿਚ ਲੈ ਜਾਂਦਾ ਹੈ। ਗੁਰਬਾਣੀ ਦਾ ਇਹ ਸਿਧਾਂਤ ਹੈ ਕਿ ਜਿਹੜਾ ਜਗਿਆਸੂ ਇਕ ਵਾਰੀ ਸਾਈਂ ਨੂੰ ਮਿਲ ਪੈਂਦਾ ਹੈ, ਉਹ ਸਦਾ ਲਈ ਆਪਣੇ ਸਾਈਂ ਨਾਲ ਜੁੜ ਜਾਂਦਾ ਹੈ, ਉਹ ਮੁੜ ਕੇ ਵਿਛੁੜਦਾ ਨਹੀਂ। ਗੁਰਵਾਕ ਹਨ:-

ਮਿਲਿਆ ਹੋਇ ਨ ਵੀਛੁੜੈ, ਜੇ ਮਿਲਿਆ ਹੋਈ ॥ [ਪੰਨਾ ੭੨੯

ਗੁਰਬਾਣੀ ਦਾ ਅਧਿਐਨ ਕੀਤਿਆਂ ਇਹ ਨੁਕਤਾ ਭੀ ਸਪਸ਼ਟ ਹੋ ਜਾਂਦਾ ਹੈ ਕਿ ਕਈ ਵਾਰੀ ਇਕ ਪੰਕਤੀ ਵਿਚ ਗੁਰੂ ਸਾਹਿਬ ਪਰਮੇਸ਼ਰ ਨਾਲ ਗੱਲ ਕਰ ਰਹੇ ਹੁੰਦੇ ਹਨ ਤੇ ਦੂਜੀ ਪੰਕਤੀ ਵਿਚ ਝਟ ਹੀ ਜਗਿਆਸੂ ਨਾਲ ਗੱਲ ਕਰਨ ਲੱਗ ਜਾਂਦੇ ਹਨ। ਇਸ ਬਾਰੇ ਸਿਧਾਂਤ ਇਹ ਹੈ ਕਿ ਜੋ ਮਨੁੱਖ ਮੂਲ ਨਾਲ ਜੁੜਿਆ ਹੋਵੇ, 'ਜਹ ਜਹ ਪੇਖਉ ਤਹ ਹਜੂਰਿ' (ਪੰਨਾ ੬੭੭) ਵਾਲੀ ਅਵਸਥਾ ਵਿੱਚ ਵਿਚਰ ਰਹਿਆ ਹੋਵੇ, ਉਸ ਨੂੰ ਦੂਜੇ ਨਾਲ ਗੱਲ ਕਰਨੀ ਓਪਰੀ ਨਹੀਂ ਲਗਦੀ ਕਿਉਂਕਿ ਓਹ ਸਾਈਂ ਨਾਲ 'ਓਤਿ ਪੋਤਿ' ਹੋਇਆ ਹੁੰਦਾ ਹੈ, ਉਸ ਨੂੰ ਹੋਰ ਦੂਜੀ ਕੋਈ ਹਸਤੀ ਦਿਸਦੀ ਹੀ ਨਹੀਂ। ਭਾ. ਸ. ਨੰਦ ਲਾਲ ਜੀ 'ਗੋਯਾ' ਦੀ ਸ਼ਬਦਾਵਲੀ ਇਥੇ ਬੜੀ ਢੁਕਦੀ ਹੈ:-

ਗਾਹੇ ਸੂਫ਼ੀ ਗਾਹੇ ਜਾਹਦ ਗਾਹ ਕਲੰਦਰ ਮੇ ਸ਼ਵੱਦ॥
ਰੰਗਹਾਏ ਪੁਖਤਲਿਫ਼, ਦਾਰਦ ਬੁਤੇ ਅਯਾਰੇ ਮਾ ॥



# ਅਰਦਾਸ ਬਾਰੇ ਸ਼੍ਰੋਮਣੀ ਕਮੇਟੀ ਉਤੇ ਗਿਲਾ

ਸਚਿਆਰ ਸਿੱਖਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਉਤੇ ਇਕ ਬਹੁਤ ਵੱਡਾ ਗਿਲਾ ਹੈ ਕਿ ਪ੍ਰਬੰਧਕ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ ਦੀ ਯੋਗ ਸੰਭਾਲ ਕਰਨ ਤੋਂ ਅਸਮਰਥ ਰਹੇ ਹਨ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਜੋਤੀ ਜੋਤਿ ਸਮਾਉਣ ਮਗਰੋਂ ਜੋ ਅਰਦਾਸ ਵਿਚ ਵਾਧਾ ਕੀਤਾ ਉਸ ਵਿਚ 'ਦਸਵੇਂ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ ਜੀ ਸਭ ਥਾਈ ਹੋਇ ਸਹਾਇ' ਅੰਕਿਤ ਕੀਤਾ ਹੈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਾਮ ਦਰਜ ਕਰਨ ਵੇਲੇ "ਦਸ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ"। ਜੇ ਕੋਈ ਪੰਥਕ ਆਗੂਆਂ ਪਾਸੋਂ ਪੁਛੇ ਜਿਵੇਂ ਅਰਦਾਸ ਵਿਚ ਦਸਾਂ ਪਾਤਿਸ਼ਾਹੀਆਂ ਤੋਂ ਸਹਾਇਤਾ ਮੰਗੀ ਗਈ ਹੈ ਤਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਸਿੱਖ ਜਗਤ ਅੰਦਰ ਪਰਤਖ ਰੂਪ ਵਿਚ ਤਖ਼ਤ, ਸਿੰਘਾਸਨ ਤੇ ਸੁਭਾਇਮਾਨ ਹਨ, ਲਈ 'ਸਭ ਥਾਈਂ ਹੋਇ ਸਹਾਇ' ਵਾਲੀ ਸ਼ਬਦਾਵਲੀ ਕਿਉਂ ਨਹੀਂ ਵਰਤੀ ਗਈ? ਕੀ ਕੇਵਲ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ਕਹਿਣ ਨਾਲ ਲੋੜੀਂਦੀ ਘਾਟ ਪੂਰੀ ਹੋ ਜਾਂਦੀ ਹੈ?

ਇਹ ਕਿਥੋਂ ਦੀ ਸਿਆਣਪ ਹੈ ਕਿ ਜਿਸ ਗੁਰਦੇਵ ਜੀ ਦੀ ਹਜ਼ੂਰੀ ਖੜੇ ਹੋ ਕੇ ਅਰਦਾਸ ਕਰਦੇ ਹਾਂ, ਦਸਾਂ ਗੁਰੂ ਜੋਤਾਂ ਨਾਲ ਉਸ ਦੀ ਸਹਾਇਤਾ ਨਾ ਮੰਗਣੀ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਠਹਿਰਾਈ ਜਾ ਸਕਦੀ। ਅੰਤ ਵਿਚ ਸਹਾਇਤਾ ਮੰਗਣ ਦੀ ਥਾਂ ਪਹਿਲੇ ਭਾਗ ਵਿਚ ਹੀ ਇਹ ਸੰਕੇਤ ਦੇਣਾ ਅਤਿ ਜ਼ਰੂਰੀ ਹੈ। ਜੇ ਅਜਿਹੇ ਵੀਚਾਰ ਹੁਣ ਤੱਕ ਕਿਸੇ ਨੇ ਪ੍ਰਗਟ ਨਹੀਂ ਕੀਤੇ ਤਾਂ ਇਸ ਦਾ ਇਹ ਮਤਲਬ ਨਹੀਂ ਕਿ ਅਜਿਹਾ ਕਰਨ ਲਈ ਗੁਰੂ ਪੰਥ ਵਿਚ ਜਾਗਰੂਕਤਾ ਹੀ ਨਾ ਲਿਆਂਦੀ ਜਾਵੇ। ਚਾਹੀਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਪਾਵਨ ਅਸਥਾਨ ਉਤੇ ਸਰਬਤ ਖ਼ਾਲਸਾ ਸਮਾਗਮ ਬੁਲਾਇਆ ਜਾਏ ਅਤੇ ਉਸ ਤੋਂ ਸਰਬ ਸੰਮਤੀ ਨਾਲ ਗੁਰਮਤਾ ਪਾਸ ਕਰਾਇਆ ਜਾਵੇ।

ਇਸ ਤੋਂ ਇਲਾਵਾ ਅਰਦਾਸ ਦੀ ਸ਼ਬਦਾਵਲੀ ਵਿਚ ਕੁਝ ਹੋਰ ਤਬਦੀਲੀਆਂ ਦੀ ਵੀ ਲੋੜ ਹੈ। 'ਮਤਿ' ਨਾਲ 'ਪਤਿ' ਦਾ ਰਾਖਾ ਜਿਵੇਂ ਅਰਦਾਸ ਵਿਚ ਕਹਿਆ ਜਾਂਦਾ ਹੈ। ਸਿੱਖ ਮਿਸ਼ਨਰੀ ਵਾਲੇ ਇਸ ਬਾਰੇ ਬੜੀ ਟੋਕਾ-ਟਾਕੀ ਕਰਦੇ ਰਹੇ। ਜਦੋਂ ਉਨ੍ਹਾਂ ਨੂੰ ਗੁਰਬਾਣੀ ਵਿਚ 'ਮਤਿ ਪਤਿ' ਸ਼ਬਦਾਵਲੀ ਦੀ ਇਕਠੀ ਵਰਤੋਂ ਦੇ ਪ੍ਰਮਾਣ ਦਿਤੇ ਗਏ, ਸਾਰੇ ਚੁਪ ਕਰਕੇ ਬੈਠ

ਗਏ। ਸੋ, ਚੰਗੀ ਗਲ ਇਹ ਹੈ ਕਿ ਜਿਵੇਂ ਪੁਰਾਤਨ ਸ਼ਬਦਾਵਲੀ ਆ ਰਹੀ ਹੈ, ਓਹੀ ਕਾਇਮ ਰਖੀ ਜਾਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਾਲੇ ਗੁਟਕਿਆਂ ਵਿਚ 'ਮਤਿ ਪਤਿ' ਵਾਲੀ ਸ਼ਬਦਾਵਲੀ ਦਰਜ ਨਹੀਂ ਹੈ। ਜਦ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਚ ਅਰਦਾਸੀਏ ਸਿੰਘ 'ਮਤਿ ਪਤਿ' ਵਾਲੀ ਸ਼ਬਦਾਵਲੀ ਦੀ ਵਰਤੋਂ ਕਰਦੇ ਹਨ ਤਾਂ ਇਸੇ ਅਨੁਸਾਰ ਹੀ ਨਿਤਨੇਮ ਗੁਟਕਿਆਂ ਵਿਚ ਸੁਧਾਈ ਕੀਤੀ ਜਾਣੀ ਉਚਿਤ ਹੈ। ਇਸ ਤੋਂ ਇਲਾਵਾ ਜੇ ਅਰਦਾਸ ਵਿਚ 'ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ·ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ' ਬੇਨਤੀ ਕੀਤੀ ਜਾਂਦੀ ਹੈ ਤਾਂ 1984 ਦੇ ਘਲੂਘਾਰੇ ਵਿਚ ਸ਼ਹੀਦ ਹੋਏ ਸਿੰਘਾਂ ਸਿੰਘਣੀਆਂ ਦਾ ਜ਼ਿਕਰ ਕਿਉਂ ਨਹੀਂ ਕੀਤਾ ਜਾ ਰਿਹਾ ਜਦੋਂ ਕਿ ਆਰੰਭ ਵਿਚ ਕਈ ਦਿਨ ਲੋੜੀਂਦੀ ਅਰਦਾਸ ਕੀਤੀ ਜਾਂਦੀ ਰਹੀ। ਇਉਂ ਜਾਪਦਾ ਹੈ ਜਿਵੇਂ ਵਰਤਮਾਨ ਧਾਰਮਿਕ ਆਗੂ ਸਰਕਾਰੀ ਦਬਾਅ ਹੇਠ ਅਜਿਹਾ ਵਾਧਾ ਕਰਨ ਤੋਂ ਜਾਣ ਬੁਝ ਕੇ ਕੰਨੀ ਕਤਰਾਅ ਰਹੇ ਹੋਣ। ਇਸ ਨੁਕਤੇ ਨੂੰ ਵੀ ਵੀਚਾਰਨ ਦੀ ਲੋੜ ਹੈ।

ਵਿਦਵਾਨਾਂ ਵਲੋਂ ਇਸ ਤਰ੍ਹਾਂ ਦੇ ਕਈ ਹੋਰ ਸੁਝਾਅ ਦਿਤੇ ਜਾ ਸਕਦੇ ਹਨ। ਸੋ, ਮੌਜੂਦਾ ਅਰਦਾਸਿ ਵਿਚ ਪਰਿਵਰਤਨ ਕਰਨ ਦੀ ਲੋੜ ਹੈ। ਇਹ ਸਾਰਾ ਕਾਰਜ 'ਸਰਬਤ ਖ਼ਾਲਸਾ' ਦੇ ਅਧਿਕਾਰ ਵਿਚ ਹੈ, ਹੋਰ ਕੋਈ ਕਮੇਟੀ ਜਾਂ ਸੰਸਥਾ ਇਸ ਵਿਚ ਆਪਣਾ ਦਖ਼ਲ ਨਹੀਂ ਦੇ ਸਕਦੀ।



# ਅਰਦਾਸ ਦਾ ਵਿਸਮਾਦੀ ਅਨੰਦ

ਅਰਦਾਸ ਵਿਚੋਂ ਓਦੋਂ ਅਨੰਦ ਦਾ ਸੋਮਾ ਪਰਤੱਖ ਦਿਖਾਈ ਦਿੰਦਾ ਹੈ ਜਦੋਂ ਜਗਿਆਸੂ ਦਾ ਮਨ, ਸੁਰਤਿ ਅਤੇ ਬੁੱਧੀ ਸਮ ਰੂਪ ਹੋ ਕੇ ਸਾਈਂਆਂ ਜੀਓ ਵਿੱਚ ਸਮੋਈ ਜਾਂਦੀ ਹੈ। ਜਿਵੇਂ ਮੱਛੀ ਜਲ ਵਿਚ ਵੜ ਜਾਏ, ਸ਼ਹੁ-ਸਾਗਰ ਵਿੱਚ ਆਪਣੇ ਜੀਵਨ ਦਾ ਅਨੰਦ ਮਾਣਦੀ ਹੈ ਅਤੇ ਜਲ ਚੋਂ ਬਾਹਰ ਕਢਿਆਂ ਤੜਫੜਾਂਦੀ ਹੈ, ਤਿਵੇਂ ਗੁਰਬਾਣੀ-ਗਿਆਨ ਦੇ ਰਹੱਸ ਵਿਚ ਲੀਨ ਹੋਈ ਜਿੰਦੜੀ ਅੰਤਰਗਤਿ ਤੀਰਥ ਉਤੇ ਇਸ਼ਨਾਨ ਕਰਦੀ ਕਰਦੀ ਪ੍ਰੇਮ ਤੇ ਚਾਉ ਵਿੱਚ ਭਿੱਜੀ ਹੋਈ ਆਖਦੀ ਹੈ:-

ਜਬ ਦੇਖਉ ਪ੍ਰਭੁ ਅਪੁਨਾ ਸੁਆਮੀ,
ਤਉ ਅਵਰਹ ਚੀਤਿ ਨ ਪਾਵਉ ਰੇ ॥ [ਪੰਨਾ ੪੦੪

ਅਰਦਾਸ ਕੇਵਲ ਸਰੀਰਕ ਹਾਜ਼ਰੀ ਦੀ ਸੂਚਕ ਨਹੀਂ, ਇਹ ਤਾਂ ਅੰਤਰ-ਆਤਮੇ ਸਾਈਆਂ ਜੀਉ ਨਾਲ ਸ਼ਬਦ-ਸੁਰਤਿ ਦੇ ਵਲਵਲੇ ਦੁਆਰਾ ਇਕ-ਮਿਕ ਹੋਈ ਪਾਰਸ ਕਲਾ ਦੀ ਪ੍ਰਤੀਕ ਹੈ। ਜਿਵੇਂ ਨਾਮ ਵਿੱਚ ਜੁੜਿਆਂ ਧਰਮ ਦਾ ਅਸਲੀ ਰੂਪ ਮੂਰਤੀਮਾਨ ਹੁੰਦਾ ਹੈ ਤਿਵੇਂ ਅਰਦਾਸ ਦੁਆਰਾ ਜਦੋਂ ਵਿਆਪਕ ਕਰਤਾਰੀ ਕਲਾ ਦਾ ਦੀਦਾਰ ਹੁੰਦਾ ਹੈ, ਓਦੋਂ ਪੂਰਨ ਤੌਰ ਤੇ ਸ਼ਾਂਤੀ ਭਰਪੂਰ ਪ੍ਰਕਾਸ਼ ਦਾ ਪ੍ਰਗਟਾਅ ਹੁੰਦਾ ਹੈ। ਕਈ ਵਾਰੀ ਅਰਦਾਸ ਬਾਰੇ ਵੀਚਾਰ ਕਰਦਿਆਂ ਕੁਝ ਅਜਿਹੇ ਨੁਕਤੇ ਦ੍ਰਿਸ਼ਟਿ-ਗੋਚਰ ਹੁੰਦੇ ਹਨ, ਜਿਨ੍ਹਾਂ ਦੀ ਜਾਣਕਾਰੀ ਨਾਲ ਪਾਠਕਾਂ ਨੂੰ ਆਤਮਕ ਬਲ ਮਿਲਦਾ ਹੈ। ਗੁਰਬਾਣੀ ਇਨ੍ਹਾਂ ਨਿਸਚਿਆਂ ਉਤੇ ਆਪਣੀ ਛਾਪ ਇਉਂ ਲਾਉਂਦੀ ਹੈ:-

ੳ) ਸੇਵਕ ਕਉ ਨਿਕਟੀ ਹੋਇ ਦਿਖਾਵੈ ॥
ਜੋ ਜੋ ਕਹੈ ਠਾਕੁਰ ਪਹਿ ਸੇਵਕੁ,
ਤਤਕਾਲ ਹੋਇ ਆਵੈ ॥ [ਪੰਨਾ ੪੦੩

ਅ) ਆਪੇ ਹੀ ਪ੍ਰਭੁ ਰਾਖਤਾ, ਭਗਤਨ ਕੀ ਆਨਿ ॥
ਜੋ ਜੋ ਚਿਤਵਹਿ ਸਾਧ ਜਨ, ਸੋ ਲੇਤਾ ਮਾਨਿ ॥ [ਪੰਨਾ ੮੧੭

ਪਰ ਸ਼ਰਤ ਹੈ 'ਸੇਵਕ' ਅਤੇ 'ਭਗਤ' ਬਣਨ ਦੀ। ਜਿਹੜਾ ਜਗਿਆਸੂ ਸਿਮਰਨ ਤੇ ਸੇਵਾ ਤੋਂ ਘੁੱਥਾ ਹੋਇਆ ਹੈ, ਉਸ ਦੀ ਅਰਦਾਸ ਦਾ ਰਬੀ ਦਰਬਾਰ ਵਿਚ ਪਹੁੰਚਣਾ ਸੰਭਵ ਨਹੀਂ। ਗੁਰਬਾਣੀ ਆਪਣਾ ਅਮਰ ਅਸਰ ਰਖਦੀ ਹੈ। ਇਸ ਦੀ ਤਾਸੀਰ ਮਨ ਵਿਚ ਸ਼ੁੱਭ ਖ਼ਿਆਲ ਵਾੜਦੀ ਤੇ ਅਸ਼ੁੱਭ ਖ਼ਿਆਲ ਬਾਹਰ ਕਢਦੀ ਹੈ। ਇਸ ਦੇ ਫਲਸਰੂਪ ਹੀ ਮਨੁੱਖੀ ਮਨ ਨਿਰਮਲ,

ਬਲਵਾਨ ਤੇ ਇਕਾਗਰ ਹੁੰਦਾ ਹੈ। ਸਚ ਜਾਣੋ, ਗੁਰਬਾਣੀ ਦੀ ਤਾਸੀਰ ਮਨੁੱਖ ਨੂੰ ਚਿੰਤਾ ਤੋਂ ਵੀ ਮੁਕਤ ਕਰ ਦਿੰਦੀ ਹੈ।

ਜਿਸ ਨੂੰ ਅਰਦਾਸ-ਮਾਰਗ ਦੀ ਸੋਝੀ ਹੋ ਜਾਂਦੀ ਹੈ, ਉਹ ਸੁਰਤਾ ਨਿਰੰਤਰ 'ਵਾਹਿਗੁਰੂ ਵਾਹਿਗੁਰੂ' ਦਾ ਉਚਾਰਨ ਕਰਦਾ ਰਹਿੰਦਾ ਹੈ ਜਿਸ ਦੇ ਫਲਸਰੂਪ ਉਸਦੀ ਹਰ ਪ੍ਰਕਾਰ ਦੀ ਗਰੀਬੀ ਦੂਰ ਹੋ ਜਾਂਦੀ ਹੈ। ਦੁਖ, ਭੁੱਖ ਲਈ ਉਥੇ ਕੋਈ ਥਾਂ ਨਹੀਂ ਰਹਿੰਦੀ। ਪਰ ਅਜਿਹੀ ਦਸ਼ਾ ਓਦੋਂ ਵਾਪਰਦੀ ਹੈ ਜਦੋਂ ਸਤਿਗੁਰੂ ਦੇ ਮਿਲਾਪ ਵਾਲੇ ਧੁਰ ਦਰਗਾਹੀ ਲੇਖ ਲਖਾਉਂਦੇ ਹਨ। ਗੁਰਬਾਣੀ ਇਸ ਬਾਰੇ ਇਉਂ ਚਾਨਣ ਪਾਉਂਦੀ ਹੈ:-

ਹਰਿ ਹਰਿ ਨਾਮੁ ਨਿਧਾਨੁ ਹੈ, ਗੁਰਮੁਖਿ ਪਾਇਆ ਜਾਇ ॥
ਜਿਨ ਧੁਰਿ ਮਸਤਕਿ ਲਿਖਿਆ, ਤਿਨ ਸਤਿਗੁਰੁ ਮਿਲਿਆ ਆਇ॥
ਤਨੁ ਮਨੁ ਸੀਤਲ ਹੋਇਆ, ਸਾਂਤਿ ਵਸੀ ਮਨਿ ਆਇ ॥
ਨਾਨਕ, ਹਰਿ ਹਰਿ ਚਉਦਿਆ,
ਸਭੁ ਦਾਲਦੁ ਦੁਖੁ ਲਹਿ ਜਾਇ ॥੨॥ [ਪੰਨਾ ੧੩੧੬

ਜਦ ਦੁਖ ਦਲਿਦ੍ਰ ਚਲੇ ਜਾਂਦੇ ਹਨ ਤਾਂ ਅਰਦਾਸ ਦਾ ਵਿਸਮਾਦੀ ਦਰਸਨ ਅਨੰਦ ਦੇ ਰੂਪ ਵਿਚ ਦ੍ਰਿਸ਼ਟਮਾਨ ਹੁੰਦਾ ਹੈ।

ਇਸ ਵਿੱਚ ਸੰਦੇਹ ਨਹੀਂ ਕਿ ਗੁਰਬਾਣੀ ਵਿਚ ਮਨੁੱਖ ਦੀ ਉਨਤੀ ਲਈ ਅਰਦਾਸਾਂ ਦੇ ਕਈ ਰੂਪ ਦਰਜ ਹਨ ਪਰ ਸਭ ਅਵਸਥਾ ਭੇਦ ਨਾਲ ਸਬੰਧਿਤ ਹਨ। ਜਦ ਜੀਵਾਤਮਾ ਪਰਮਾਤਮਾ ਨਾਲ ਇਕ-ਸੁਰ ਹੋ ਜਾਂਦੀ ਹੈ, ਭਾਵ ਬ੍ਰਹਮ ਗਿਆਨ ਦੀ ਪਰਾਪਤੀ ਦਾ ਪੂਰਾ ਪ੍ਰਕਾਸ਼ ਹੋ ਜਾਂਦਾ ਹੈ ਤਾਂ ਅਧਰਮ ਤੇ ਪਾਪ ਦਾ ਖ਼ਿਆਲ ਹੀ ਖ਼ਤਮ ਹੋ ਜਾਂਦਾ ਹੈ। ਪਾਪ ਪੁੰਨ ਦਾ ਭੇਦ ਹੀ ਨਹੀਂ ਰਹਿੰਦਾ। ਇਸ ਤਰ੍ਹਾਂ ਜੀਵ ਸੁਭਾਵਿਕ ਹੀ ਦੈਵੀ-ਗੁਣਾਂ ਵਾਲਾ ਬਣ ਜਾਂਦਾ ਹੈ। ਜਦੋਂ 'ਦੂਖ ਨਾਹੀ ਸਭ ਸੁਖ ਹੀ ਹੈ ਰੇ' ਦਾ ਪ੍ਰਕਾਸ਼ ਹੋ ਜਾਂਦਾ ਹੈ ਫਿਰ ਅਰਦਾਸ ਦਾ ਰੂਪ ਵੀ ਬਦਲ ਜਾਂਦਾ ਹੈ:-

ਵਿਣੁ ਬੋਲਿਆ ਸਭੁ ਕਿਛੁ ਜਾਣਦਾ, ਕਿਸੁ ਆਗੈ ਕੀਚੈ ਅਰਦਾਸਿ॥ [ਪੰ. ੧੪੨੦

ਰਸੀਲੀ ਅਰਦਾਸ ਸਦੀਵੀ ਅਨੰਦ ਤੇ ਖੇੜਾ ਬਖ਼ਸ਼ਦੀ ਹੈ। ਅੰਤ ਨੂੰ ਮਨ ਵਿਚ ਜੋ ਸੰਤੋਖ ਦੀ ਪ੍ਰਾਪਤੀ ਹੁੰਦੀ ਹੈ, ਉਹ ਪੂਰਨ ਵਿਸਮਾਦ ਦੀ ਪ੍ਰਤੀਕ ਹੋ ਨਿਬੜਦੀ ਹੈ:-

ਅਰਦਾਸਿ ਸੁਣੀ ਦਾਤਾਰਿ ਪ੍ਰਭਿ, ਢਾਢੀ ਕਉ ਮਹਲਿ ਬੁਲਾਵੈ ॥
ਪ੍ਰਭ ਦੇਖਦਿਆ ਦੁਖ ਭੁਖ ਗਈ,
ਢਾਢੀ ਕਉ ਮੰਗਣੁ ਚਿਤਿ ਨ ਆਵੈ ॥ [ਪੰਨਾ ੧੦੯੭



# ਅਰਦਾਸ ਦਾ ਮੂਲ ਪਾਠ

(ਭਿੰਨ ਭਿੰਨ ਸਰੂਪ, ਉਚਾਰਨ ਸੋਧਾਂ, ਅਰਥ-ਭੇਦਾਂ ਅਤੇ
ਅਰਦਾਸ ਦੇ ਹੋਰ ਪੱਖਾਂ ਦੀ ਸੰਖੇਪ ਵਿਆਖਿਆ)

# ਅਰਦਾਸ
## ਪੁਰਾਤਨ ਹਥ ਲਿਖਤੀ ਸਰੂਪ

ੴ ਵਾਹਗੁਰੂ ਜੀ ਕੀ ਫ਼ਤੇ।
ਸ੍ਰੀ ਭਗੌਤੀ ਜੀ ਸਹਾਇ ।
ਵਾਰ ਸ੍ਰੀ ਭਗਉਤੀ ਜੀ ਕੀ ਪਾਤਿਸ਼ਾਹੀ ੧੦ ।

ਪ੍ਰਥਮ ਭਗੌਤੀ ਸਿਮਰ ਕੇ ਗੁਰ ਨਾਨਕ ਲਈ ਧਿਆਇ। ਫਿਰ ਅੰਗਦਿ ਗੁਰ ਤੇ ਅਮਰਦਾਸਿ ਰਮਦਾਸੈ ਹੋਈ ਸਹਾਇ ॥ ਅਰਜਨੁ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖ ਜਾਇ ॥ ਤੇਗ ਬਹਾਦਰ ਸਿਮਰੀਐ ਘਰਿ ਨਉਨਿਧ ਆਵੈ ਧਾਇ ॥ ਸਭ ਥਾਈਂ ਹੋਇ ਸਹਾਇ ॥ ੧ ॥ ਸਤਿ ਸ੍ਰੀ ਅਕਾਲ ਪੁਰਖ ਜੀ ਕਾ ਖ਼ਾਲਸਾ ਜੀ ਸਾਹਬਿ ਬੋਲੋ ਜੀ ਵਾਹਿਗੁਰੂ ॥੨॥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਗੁਰੂ ॥ ਸ੍ਰੀ ਅੰਮ੍ਰਿਤਸਰ ਜੀ ਸਾਹਿਬ ਸ੍ਰੀ ਤਰਨਤਾਰਨ ਸਰਬ ਦੁਖਾ ਕੇ ਨਿਵਾਰਨ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਗੁਰੂ॥ ਸਤਿਗੁਰਾਂ ਕੇ ਸਰਬਤਿ ਗੁਰ-ਦੁਆਰਿਆਂ ਸਾਹਿਬ ਜੀ ਕਾ ਧਿਆਨ ਧਰਿ ਕੇ ਬੋਲੋ ਜੀ ਵਾਹਿਗੁਰੂ ॥ ਸਬਦਿ ਚੌਕੀ ਸੋਦਰ ਰਹਿਰਾਸਿ ਜੀ ਕੀ ਅਰਦਾਸਿ ਸਰਬਤ ਕੇ ਕਾਰਜ ਰਾਸਿ ਸਿੰਘ ਪੜਦੇ ਸੁਣਦੇ ਲਾਹੇਵੰਦ ਹੋਨਿ ਸੁਖ ਹੋਵੈ ਨਾਮ ਚਿਤ ਆਵੈ ॥

ਵਾਹਗੁਰੂ ਜੀ ਕਾ ਖ਼ਾਲਸਾ॥ ਵਾਹਗੁਰੂ ਜੀ ਕੀ ਫਤਹ॥

(ਹਥ ਲਿਖਤੀ ਗੁਟਕੇ ਦਾ ਪੰਨਾ ੮੯)

ਜੀ ਸਚੇ ਪਾਤਿਸਾਹ ਸਬਦ ਚੌਕੀ ਕੀਰਤਨ ਸੋਹਿਲੇ ਜੀ ਦੀ ਅਰਦਾਸ ਭੁਲ ਚੁਕ ਮਾਫ ਹਜੂਰ ਕੇ ਚਰਨ ਕਵਲਾ ਪਾਸਿ ਪੜਦਿਆ ਸੁਣਦਿਆ ਸਰਬਤ ਕੇ ਕਾਰਜ ਰਾਸ ਚਾਰ ਪਹਰ ਦਿਨ ਸੁਖ ਦਾ ਬੀਤਿਆ ਹੈ ਰਾਤ੍ਰ ਸੁਖ ਦੀ ਬੀਤਾਉਣੀ ਸਰਬ ਪ੍ਰਕਾਰ ਸਹਾਇਤਾ ਕਰਨੀ ਸੁਖ ਹੋਵੇ ਨਾਮ ਚਿਤ ਆਵੈ ॥ ਸ੍ਰੀ ਵਾਹਿਗੁਰੂ ਜੀ ਤੇਰੀ ਸਰਣਿ।* ਦਿਨ ਰਾਖੈ ਰਾਤਿ ਰਾਖੈ ਰਾਖੈ ਚੰਦ ਸੂਰ॥ ਧਰਤੀ ਮਾਤਾ ਸਦਾ ਰਖੈ ਕਾਲ ਕੰਟਕ ਦੂਰਿ। ਲੋਟ ਪੋਟ ॥ ਗੁਰੂ ਨਾਨਕ ਸਾਹਿਬ ਜੀ ਤੇਰੀ ਓਟ ॥ ਤਾਂਬੇ ਕਾ ਕੋਟ ॥ ਲੋਹੇ ਕਾ ਦਰਵਾਜਾ ॥ ਜਲਾ

---

*ਇਸ ਨਿਸ਼ਾਨ ਤੋਂ ਉਪਰ ਦੀ ਅਰਦਾਸ ਅਜ ਕਲ ਵੀ ਸ੍ਰੀ ਹਰਿਮੰਦਰ ਸਾਹਿਬ ਵਿਚ ਕੀਤੀ ਜਾਂਦੀ ਹੈ ਬਾਕੀ ਦੀ ਵਾਰਤਕ ਮੰਤਰ ਰੂਪ ਹੈ ਜੋ ਕਈ ਪੁਰਾਣੇ ਸਿਖ ਸੌਣ ਲਗਿਆਂ ਸੋਹਿਲੇ ਬਾਣੀ ਦੇ ਪਾਠ ਮਗਰੋਂ ਕਰਦੇ ਦਸੇ ਜਾਂਦੇ ਹਨ।

ਬਿੰਬ ਕੀ ਖਾਈ ॥ ਸਬਦਿ ਗੁਰੂ ਜੀ ਕੀ ਰਛਿਆ ਚੌਕੀ ਸ੍ਰੀ ਗੁਰੂ ਬਾਬੇ ਨਾਨਕ ਸਾਹਿਬ ਦੀ ਦੁਹਾਈ॥ (ਹੱਥ ਲਿਖਤੀ ਗੁਟਕੇ ਦਾ ਪੰਨਾ ੯੬-੯੭)

ਉਪਰੋਕਤ ਅਰਦਾਸ ਦੇ ਪੁਰਾਤਨ ਹੱਥ ਲਿਖਤੀ ਸਰੂਪ ਤੋਂ ਇਹ ਪਤਾ ਚਲਦਾ ਹੈ ਕਿ ਇਹ ਅਰਦਾਸ ਦਸਮੇਸ਼ ਕਾਲ ਦੀ ਹੈ ਕਿਉਂਕਿ ਇਸ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਨਾਉਂ ਅੰਕਿਤ ਹੀ ਨਹੀਂ ਹੈ। ਨਾਲ ਹੀ ਸ਼ਹੀਦਾਂ ਦਾ ਵੀ ਕੋਈ ਜ਼ਿਕਰ ਨਹੀਂ। ਹੋਰ ਵੇਰਵਾ ਤਾਂ ਇਕ ਪਾਸੇ ਰਿਹਾ 'ਗੁਰੂ ਨਾਨਕ* ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ' ਅਖਰ ਵੀ ਦਰਜ ਨਹੀਂ।

ਗੁਟਕਾ ਪ੍ਰਮਾਣੀਕ ਨਿਤਨੇਮ ਜੋ ਪੰਥ ਦੇ ਪ੍ਰਸਿਧ ਵਿਦਵਾਨ ਸ੍ਰੀਮਾਨ ਅਕਾਲੀ ਕੌਰ ਸਿੰਘ ਨਿਹੰਗ ਨੇ 20 ਚੇਤ ਸੰਮਤ 1984 ਵਿੱਚ ਪ੍ਰਕਾਸ਼ਤ ਕਰਵਾਇਆ ਸੀ। ਅਰਦਾਸ ਵਿਚ ਅੱਜ ਨਾਲੋਂ ਵਖਰੀ ਸ਼ਬਦਾਵਲੀ ਹੈ-

"ਸਮੂਹ ਸਾਧ ਸੰਗਤ ਖ਼ਾਲਸੇ ਜੀ ਸ੍ਰੀ ਨਨਕਾਣਾ ਸਾਹਿਬ! ਸ੍ਰੀ ਅੰਮ੍ਰਿਤਸਰ ਸਾਹਿਬ! ਪਟਨਾ ਸਾਹਿਬ! ਅਨੰਦਪੁਰ ਸਾਹਿਬ! ਦਮਦਮਾ ਸਾਹਿਬ! ਸ੍ਰੀ ਹਜ਼ੂਰ ਅਬਚਲ ਨਗਰ ਸਾਹਿਬ!, ਸਮੂਹ ਗੁਰਦੁਆਰਿਆਂ, ਝੰਡਿਆਂ, ਬੁੰਗਿਆਂ, ਨਿਸ਼ਾਨਾਂ ਦੇ ਮੇਲੇ ਪ੍ਰਾਪਤ, ਨਾਮ ਦਾਨ, ਬਿਬੇਕ ਦਾਨ, ਭਰੋਸਾ ਦਾਨ, ਸਵਾਸ ਸਵਾਸ ਚਿਤ ਆਵੇ ਵਾਹਿਗੁਰੂ ! ਨਾਮ, ਦੇਗ ਤੇਗ ਫਤਹ ਨੁਸਰਤ ਬੇਦਰੰਗ ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ, ਅਕਾਲ ਪੁਰਖ ਜੀ ਸਹਾਇ। ਸਾਧ ਸੰਗਤ ਖ਼ਾਲਸਾ ਸਾਹਿਬ ਬੋਲੋ ਜੀ ਵਾਹਿਗੁਰੂ" (ਪੰਨਾ 285-86)

---

*'ਨਾਨਕ' ਪਦ ਗੁਰਬਾਣੀ ਵਿਚ ਵਰਤੀ ਨਾਨਕ ਨਾਮ ਦੀ ਮੁਹਰ ਦਾ ਸੂਚਕ ਨਹੀਂ ਹੈ। ਇਹ ਗੁਰਸਿਖਾਂ ਵਲੋਂ ਨਾਨਕ ਗੁਰੂ ਜੀ ਨੂੰ ਬੇਨਤੀ ਰੂਪ ਵਿਚ ਸੰਬੋਧਿਤ ਹੈ। 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਇਨ੍ਹਾਂ ਸ਼ਬਦਾਂ ਦੀ ਸਾਧਾਰਨ ਜਿਹੀ ਵਿਆਖਿਆ ਇਉਂ ਕੀਤੀ ਹੈ:-

"ਚੜ੍ਹਦੀ ਕਲਾ ਨਿਹਕਲੰਕ ਹੈ, ਸਿਖ ਚੜਦੀ ਕਲਾ ਦਾ ਹੁਲਾਸ ਹੈ। ਨਿਤ ਦਾ ਵਿਗਾਸ, ਨਿਤ ਦਾ ਉਤਸ਼ਾਹ ਅਤੇ ਨਿਤ ਦਾ ਵੇਗ ਜਿਸ ਅਗੇ ਕੱਖ ਕਾਨੇ ਪਾਪ ਬਦੀਆਂ, ਜੋਰ ਜ਼ੁਲਮ ਜਬਰ ਸਭ ਨੱਸ ਜਾਂਦੇ ਹਨ। ਕਿਸੇ ਦੁਖ ਵਿਚ ਕਲਾ ਨੂੰ ਖੜ੍ਹੇ ਨਾ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹ ਰਹਿਣਾ, ਐਸ ਤਰ੍ਹਾਂ ਆਪਣੀ ਕਲਾ ਨੂੰ ਚੜ੍ਹਦਿਆਂ ਰਖਣਾ, ਇਹ ਹੈ 'ਨਾਮ'। ਨਾਮੀ ਪੁਰਖ ਦੀ ਇਹ ਅਵਸਥਾ ਹੈ। ਇਸ ਦਸ਼ਾ ਨੂੰ ਕੇਵਲ ਬਚਨਾਂ ਦੁਆਰਾ ਨਹੀਂ ਗ੍ਰਹਿਣ ਕਰਨਾ, ਏਸ ਸਥਿਤੀ ਵਿਚ ਆਪਣੀ ਕਰਮ ਸਾਧਨਾ ਨੂੰ ਢਾਲਣਾ ਹੈ। ਕਾਰਜ ਖੇਤਰ ਵਿਚ ਏਸ ਹਾਲਤ ਦਾ ਦਰਸ਼ਨ ਕਰਾਉਣਾ ਹੈ ਤੇ ਸੰਸਾਰ ਨੂੰ ਦਿਖਾ ਦੇਣਾ ਹੈ ਕਿ ਕੂੜ ਅਮਾਵਸ ਵਿਚ ਸੱਚੇ ਨਾਮ ਦੀ ਚੜ੍ਹਦੀ ਕਲਾ ਕਿਸ ਤਰ੍ਹਾਂ ਆਪਣੇ ਪ੍ਰਕਾਸ਼ ਦੇ ਤੀਖਣ ਤੇਜ ਵਿਚ ਵਧਦੀ ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।

ਗੁਰਸਿਖ ਚੜ੍ਹਦੀ ਕਲਾ ਦਾ ਨਾਮ ਰੂਪੀ ਬੀਜ ਅਰਦਾਸ ਤੋਂ ਪ੍ਰਾਪਤ ਕਰਦਾ ਹੈ।

ਅਸਲ ਵਿੱਚ ਸਾਰਾ ਸਿਖ ਜਗਤ ਅਰਦਾਸ ਰਾਹੀਂ ਨਾਨਕ ਗੁਰੂ ਜੀ ਦੀ ਦਸੀ ਹੋਈ ਜੁਗਤੀ ਅਨੁਸਾਰ ਅਕਾਲ ਪੁਰਖ ਪਾਸੋਂ ਨਾਮ ਦੀ ਚੜ੍ਹਦੀ ਕਲਾ, ਭਾਣੇ ਵਿਚ ਰਹਿਣ ਅਤੇ ਸਰਬਤ ਦੇ ਭਲੇ ਦੀ ਮੰਗ ਕਰਦਾ ਹੈ। ਪਤਾ ਲਗਦਾ ਹੈ ਕਿ ਜਦੋਂ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕੀਤਾ ਗਿਆ ਸੀ ਤਾਂ ਭੀ ਖੁਲ੍ਹ ਕੇ ਵੀਚਾਰ ਕੀਤਾ ਗਿਆ ਸੀ। ਗੁਰੂ ਪੰਥ ਨੇ ਆਪਣੇ ਅਧਿਕਾਰਾਂ ਦੀ ਵਰਤੋਂ ਕਰਕੇ ਇਸ ਪਰੰਪਰਾ ਨੂੰ ਕਾਇਮ ਰਖਿਆ।

ਇਸ ਤਰ੍ਹਾਂ, ਪੁਰਾਤਨ ਹਥ ਲਿਖਤੀ ਅਰਦਾਸ ਦੇ ਕਈ ਸਰੂਪ ਹੋਣਗੇ। ਅਜੋਕੇ ਖੋਜੀ ਇਸ ਪਾਸੇ ਵਿਸ਼ੇਸ਼ ਧਿਆਨ ਨਹੀਂ ਦੇ ਰਹੇ। ਸ਼ਮਸ਼ੇਰ ਸਿੰਘ ਜੀ 'ਅਸ਼ੋਕ' ਦਸਦੇ ਸਨ ਕਿ ਸਿਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਅਰਦਾਸ ਦਾ ਇਕ ਬਹੁਤ ਪੁਰਾਣਾ ਸਰੂਪ ਮੌਜੂਦ ਸੀ ਪਰ ਉਨ੍ਹਾਂ ਨੂੰ ਖੋਜਣ ਤੇ ਵੀ ਨਹੀਂ ਲਭ ਸਕਿਆ। ਬਾਅਦ ਵਿਚ ਉਹ ਸਰੀਰਕ ਚੋਲਾ ਹੀ ਛੱਡ ਗਏ। ਅਜਿਹੇ ਕੰਮਾਂ ਲਈ ਜਦੋਂ ਤੀਕ ਇਕ ਟੀਮ ਤਿਆਰ ਨਹੀਂ ਕੀਤੀ ਜਾਂਦੀ ਓਦੋਂ ਤੀਕ ਪੁਰਾਤਨ ਸਮੱਗਰੀ ਉਪਲਬਧ ਹੋਣੀ ਸੰਭਵ ਨਹੀਂ ਹੋ ਸਕਦੀ।

ਇਕ ਹੋਰ ਬਹੁਤ ਪੁਰਾਣੇ ਹਥ ਲਿਖਤੀ ਗੁਟਕੇ ਵਿਚ ਅਰਦਾਸ ਵਿਚ ਬਿੰਦੀਆਂ ਦੀ ਵਰਤੋਂ ਕੀਤੀ ਹੋਈ ਸੀ। ਨਾਲ ਹੀ ਠਹਿਰਾਉ ਸਮੇਂ ਬੋਲੋ ਜੀ ਵਾਹਿਗੁਰੂ 3 ਵਾਰੀ ਅੰਕਿਤ ਸੀ ਅਤੇ ਇਸ ਅਰਦਾਸ ਦਾ ਆਕਾਰ ਬਹੁਤ ਸੰਖੇਪ ਰੂਪ ਵਿੱਚ ਸੀ।



# ਅਰਦਾਸ ਦਾ ਏਕੀਕਰਨ

ਇਹ ਗਲ ਸਮਝ ਨਹੀਂ ਆਉਂਦੀ ਜਦੋਂ ਕਿ ਅਕਾਲ ਪੁਰਖ ਇਕ ਹੈ, ਗੁਰੂ ਗ੍ਰੰਥ ਸਾਹਿਬ ਇਕ ਹੈ, ਪੰਥਕ ਨਿਸ਼ਾਨ ਇਕ ਹੈ, ਅੰਮ੍ਰਿਤ ਇਕ ਹੈ, ਰਹਿਣੀ-ਰਹਿਤ ਇਕ ਹੈ, ਗੁਰਮੰਤਰ ਇਕ ਹੈ, ਮਾਤਾ ਪਿਤਾ ਇਕ ਹਨ, ਫਿਰ ਸਿੱਖ ਸੰਪ੍ਰਦਾਵਾਂ ਅਤੇ ਡੇਰੇ ਭਿੰਨ ਭਿੰਨ ਅਰਦਾਸਾਂ ਕਿਉਂ ਕਰਦੇ ਹਨ?

ਸ੍ਰੀ ਮਾਨ ਬਾਬਾ ਰਾਮ ਸਿੰਘ ਜੀ (ਜਿਨ੍ਹਾਂ ਨੂੰ ਨਾਮਧਾਰੀ ਸਜਣ ਆਪਣਾ ਗੁਰੂ ਮੰਨਦੇ ਹਨ ਅਤੇ ਉਨ੍ਹਾਂ ਦੀ ਚਿਠੀ ਨੂੰ ਹੁਕਮਨਾਮਾ ਆਖਦੇ ਹਨ) ਆਪ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਆਪਣਾ ਗੁਰੂ* ਮੰਨਦੇ ਤੇ ਪੂਜਦੇ ਸਨ। ਉਨ੍ਹਾਂ ਦੇ ਸਰੀਰ ਛੱਡਣ ਮਗਰੋਂ ਨਾਮਧਾਰੀਆਂ ਨੇ 'ਇਕ ਓਅੰਕਾਰ ਸਤਿਗੁਰੂ ਰਾਮ ਸਿੰਘ ਜੀ ਸਹਾਇ' ਛਾਪਣਾ ਸ਼ੁਰੂ ਕਰ ਦਿਤਾ। ਪਿਛੋਂ ਅਰਦਾਸ ਵਿਚ ਭੀ ਬਾਬਾ ਬਾਲਕ ਸਿੰਘ ਤੋਂ ਲੈ ਕੇ ਬਾਬਾ ਰਾਮ ਸਿੰਘ, ਬਾਬਾ ਬੁਧ ਸਿੰਘ (ਹਰੀ ਸਿੰਘ) ਬਾਬਾ ਪ੍ਰਤਾਪ ਸਿੰਘ ਚਾਰ ਪੀੜੀਆਂ ਬਣਾ ਲਈਆਂ। ਇਸੇ ਤਰ੍ਹਾਂ ਨਿਰੰਕਾਰੀ ਸ਼ਾਖਾ ਜਿਸ ਦਾ ਮੋਢੀ ਗੁਰ ਸਹਾਈ ਬਾਰ੍ਹੀ ਖਤਰੀ ਹੋਇਆ ਹੈ ਅੱਗੇ ਉਸਦਾ ਪੁੱਤਰ ਰਾਮ ਸਹਾਏ, ਅੱਗੇ ਭਾਈ ਦਿਆਲ ਸਿੰਘ ਜੀ ਸਰਾਫ ਜਿਸ ਨੂੰ ਸਿਖੀ ਦੀ ਲਾਗ ਲਗੀ, ਇਹ ਗੁਰੂ ਬਣਿਆ। 'ਨਿਰੰਕਾਰ ਨਿਰੰਕਾਰ' ਰਟਨ ਕਰਕੇ ਨਿਰੰਕਾਰੀ ਸੰਪ੍ਰਦਾਇ ਚਲਾ ਦਿਤੀ। ਬਾਬਾ ਦਿਆਲ ਜੀ ਦੇ ਪੁਤਰ ਦਰਬਾਰਾ ਸਿੰਘ, ਭਾਗ ਸਿੰਘ ਰਤਾ ਹੋਏ, ਇਨ੍ਹਾਂ ਦੇ ਅਨੁਆਈਆਂ ਨੇ ਦਸਾਂ ਸਤਿਗੁਰਾਂ ਮਗਰੋਂ ਆਪਣੇ ਆਪ ਹੀ ਕੁਝ ਵਿਅਕਤੀਆਂ ਦੇ ਨਾਂ ਅਰਦਾਸ ਵਿਚ ਸ਼ਾਮਲ ਕਰ ਲਏ। ਗੱਲ ਕੀ ਆਪਣੀ ਵੱਖਰੀ ਹੋਂਦ ਕਾਇਮ ਕਰਨ ਲਈ ਪੰਚਾਇਤੀ ਅਸੂਲਾਂ ਨੂੰ ਤੋੜ ਦਿਤਾ। ਅਜ ਕਲ ਜਿਹੜੇ ਆਪਣੇ ਆਪ ਨੂੰ ਗੁਰੂ ਸਦਾਉਂਦੇ ਹਨ ਓਹ ਵੀ ਗੁਪਤ ਰੂਪ ਵਿਚ ਆਪਣੇ ਆਪ ਨੂੰ ਗੁਰੂ ਸਦਾਉਣ ਲਈ ਪ੍ਰਦਰਸ਼ਨੀ ਕਰ ਰਹੇ ਹਨ।

ਏਦਾਂ ਹੀ 'ਖ਼ਾਲਸਾ ਨਿਤਨੇਮ' ਅਰਥਾਤ ਖ਼ਾਲਸਾ ਗਿਰਾ ਸਾਰ ਗੁਟਕਾ ਜਿਹੜਾ ਪੰਚ ਖਾਲਸਾ ਦੀਵਾਨ ਨੇ ਪ੍ਰਕਾਸ਼ਤ ਕਰਵਾਇਆ, ਉਸ ਵਿਚ ਉਨ੍ਹਾਂ ਨੇ ਅਰਦਾਸ ਦਾ ਸਾਰਾ ਰੂਪ ਹੀ ਬਦਲ ਕੇ ਰਖ ਦਿਤਾ:-

ੴ ਵਾਹਗੁਰੂ ਜੀ ਕੀ ਫਤਹਿ

(ੳ) ਪ੍ਰਿਥਮ ਸਤਿਨਾਮੁ ਸਿਮਰ ਕੇ, ਦਸੇਂ ਪਾਤਸ਼ਾਹਾਂ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਦੀਦਾਰ ਦਾ ਧਿਆਨ ਧਰ ਕੇ ਖਾਲਸਾ ਬੋਲੋ ਜੀ ਵਾਹਗੁਰੂ।

---

*ਕੂਕਿਆਂ ਦੀ ਵਿਥਿਆ(ਡਾ. ਗੰਡਾ ਸਿੰਘ)

ਵਰਤਮਾਨ ਸਮੇਂ ਵਿਚ ਪ੍ਰਮਾਣੀਕ ਅਰਦਾਸ ਤੋਂ ਪਹਿਲਾਂ ਸੁਖਮਨੀ ਸਾਹਿਬ ਜੀ ਦੀ ਚੌਥੀ ਅਸ਼ਟਪਦੀ ਦਾ ਅੰਤਲਾ ਪਦਾ "ਤੂ ਠਾਕੁਰ ਤੁਮ ਪਹਿ ਅਰਦਾਸਿ॥ ਜੀਉ ਪਿੰਡ ਸਭ ਤੇਰੀ ਰਾਸਿ" ਹਰੇਕ ਅਸਥਾਨ ਤੇ ਪੜ੍ਹਿਆ ਜਾਂਦਾ ਹੈ। ਪਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਨਹੀਂ ਪੜ੍ਹਿਆ ਜਾਂਦਾ। ਇਸੇ ਤਰ੍ਹਾਂ ਅਰਦਾਸ ਉਪਰੰਤ "ਬੋਲੈ ਸੋ ਨਿਹਾਲ । ਸਤਿ ਸ੍ਰੀ ਅਕਾਲ" ਵਾਲਾ ਜੈਕਾਰਾ ਵੀ ਨਹੀਂ ਬੁਲਾਇਆ ਜਾਂਦਾ। ਕਿਉਂਕਿ ਸ੍ਰੀ ਦਰਬਾਰ ਸਾਹਿਬ ਦੀ ਅੰਦਰਲੀ ਮਰਯਾਦਾ ਕਈ ਪੱਖਾਂ ਤੋਂ ਵਿਲਖਣ ਹੈ।



# ਪੰਥਕ ਪ੍ਰਮਾਣੀਕ ਅਰਦਾਸ

ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ 'ਸਿਖ ਰਹਿਤ ਮਰਯਾਦਾ' ਵਿਚ ਪੰਥਕ ਅਰਦਾਸ ਦਾ ਪ੍ਰਮਾਣੀਕ ਰੂਪ ਇਉਂ ਪ੍ਰਕਾਸ਼ਮਾਨ ਕੀਤਾ ਹੈ:-

"੧ੴ ਵਾਹਿਗੁਰੂ ਕੀ ਫ਼ਤਹ ॥ ਸ੍ਰੀ ਭਗੌਤੀ ਜੀ ਸਹਾਇ ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਿਸ਼ਾਹੀ ੧੦ ॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ। ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ। ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ। ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖ ਜਾਇ। ਤੇਗ ਬਹਾਦਰ ਸਿਮਰਿਐ ਘਰ ਨਉਨਿਧਿ ਆਵੈ ਧਾਇ। ਸਭ ਥਾਈਂ ਹੋਇ ਸਹਾਇ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਸਭ ਥਾਈਂ ਹੋਇ ਸਹਾਇ। ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ, ਆਰਿਆਂ ਨਾਲ ਚੀਰੇ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰੱਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ

ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ, ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ ! ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪ ਵਾਹਿਗੁਰੂ !

ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ ਵਾਹਿਗੁਰੂ ! ਆਪ ਦੇ ਹਜ਼ੂਰ.... ਦੀ ਅਰਦਾਸ ਹੈ ਜੀ। ਅੱਖਰ ਵਾਧਾ ਘਾਟਾ ਭੁੱਲ ਚੁੱਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿੱਤ ਆਵੈ।

ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।"

ਪਰ ਇਸ ਵਿਚ ਹੋਏ ਵਾਧਿਆਂ ਬਾਰੇ ਕੋਈ ਪਿਛੋਕੜ ਨਹੀਂ ਦਿੱਤਾ 'ਨੀਲੇ ਤਾਰੇ ਦੀ' ਕਾਰਵਾਈ ਨੂੰ ਵੇਖ ਕੇ ਭਾਵੇਂ ਚੰਗੇ-ਚੰਗੇ ਸਿੱਖ ਜਗਿਆਸੂ ਡੋਲ ਗਏ। ਪਰ ਅਸਲੀਅਤ ਇਹ ਹੈ ਕਿ ਜਦੋਂ ਕੋਈ ਕਰਤਾਰੀ ਕ੍ਰਿਸ਼ਮਾ ਵਰਤਦਾ ਹੈ ਤਾਂ ਸਿਖ ਦਾ ਅਰਦਾਸ ਉਤੇ ਵਿਸ਼ਵਾਸ਼ ਹੋਰ ਦ੍ਰਿੜ ਹੁੰਦਾ ਹੈ। ਪਰ ਇਸ ਘਟਨਾ ਦਾ ਅਰਦਾਸ ਵਿਚ ਹੁਣ ਤੱਕ ਜ਼ਿਕਰ ਹੀ ਨਾ ਕਰਨਾ ਕੀ ਬੁਜ਼ਦਿਲੀ ਨਹੀਂ?

ਅਰਦਾਸ ਦੇ ਏਕੀਕਰਨ ਬਾਰੇ ਇਕ ਗੁਰਸਿਖ ਵੀਰ ਜੋ ਪਿਛਲੇ ਸਾਲ ਨਨਕਾਣਾ ਸਾਹਿਬ ਗਏ ਸਨ ਨੇ ਇਹ ਗਲ ਸੁਣਾਈ ਕਿ ਪਾਕਿਸਤਾਨ ਵਿਚ ਰਹਿਣ ਵਾਲੇ ਸਿਖ ਅਰਦਾਸ ਵਿਚ ਹੇਠ ਲਿਖੇ ਸ਼ਬਦਾਂ ਨਾਲ ਸਹਿਮਤ ਨਹੀਂ ਹਨ:-

"ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਧਾਮਾਂ ਦੇ ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।"

"ਉਹ ਸਿੱਖ ਕਹਿੰਦੇ ਸਨ ਕਿ ਅਸੀਂ ਅਕਾਲ ਤਖ਼ਤ ਸਾਹਿਬ ਤੇ ਅਰਦਾਸ ਵਿਚ ਦਿਤੇ ਉਪਰੋਕਤ ਸ਼ਬਦਾਂ ਨੂੰ ਕਿਵੇਂ ਪੜ੍ਹ ਸਕਦੇ ਹਾਂ ਜਦੋਂ ਕਿ ਅਸੀਂ ਨਨਕਾਣਾ ਸਾਹਿਬ ਵਿਚ ਰਹਿੰਦੇ ਹਾਂ ਅਤੇ ਪਾਕਿਸਤਾਨ ਵਿਚ ਹੋਰ ਗੁਰਦੁਆਰਿਆਂ ਦੇ ਦਰਸ਼ਨ ਭੀ ਕਰਦੇ ਹਾਂ। ਉਨ੍ਹਾਂ ਦਾ ਇਹ ਵਿਚਾਰ ਸੀ ਕਿ ਕਿਸੇ ਵਿਸ਼ੇਸ਼ ਗੁਰਦੁਆਰੇ ਦਾ ਨਾਂ ਅਰਦਾਸ ਵਿਚ ਨਹੀਂ ਹੋਣਾ ਚਾਹੀਦਾ। ਅਰਦਾਸ ਵਿਚ ਵਾਧਾ ਕਰਨ ਲੱਗਿਆਂ ਭਾਰਤ ਤੋਂ ਬਾਹਰ ਬੈਠੇ ਸਿਖਾਂ ਦਾ ਵੀ

ਧਿਆਨ ਰਖਿਆ ਜਾਣਾ ਚਾਹੀਦਾ ਹੈ।"

ਅਰਦਾਸ ਦਾ ਏਕੀਕਰਨ ਅਜੋਕੇ ਸਿਖਾਂ ਦੀ ਮੰਗ ਹੈ। ਫਿਰ ਕਈ ਗੁਟਕਿਆਂ ਵਿਚ 'ਪ੍ਰਿਥਮ' ਤੇ 'ਪ੍ਰਥਮ', 'ਲਈ' ਤੇ 'ਲਈਂ', 'ਹੋਇ' ਤੇ 'ਹੋਈ', 'ਨੂੰ' ਤੇ 'ਨੌਂ', 'ਸਿਮਰੋ' ਤੇ 'ਸਿਮਰੌਂ', 'ਸ੍ਰੀ ਹਰਿ ਕ੍ਰਿਸ਼ਨ' ਤੇ 'ਸ੍ਰੀ ਹਰਿਕਿਸ਼ਨ', 'ਧਿਆਇਐ, ਧਿਆਈਏ, ਧਿਆਈਐ, ਸਿਮਰਿਐ, ਸਿਮਰੀਏ, ਸਿਮਰੀਐ', 'ਹੋਹਿ ਤੇ ਹੋਈਂ', ਵੱਖ ਵੱਖ ਪਾਠਾਂਤਰ ਦਰਜ ਹਨ।

ਸ਼੍ਰੋਮਣੀ ਕਮੇਟੀ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਦੀ ਸੁਧਾਈ ਬਾਰੇ ਇਕ ਲੇਖ ਪ੍ਰਕਾਸ਼ਤ ਕਰਾਉਣ ਦੀ ਲੋੜ ਹੈ ਜਿਸ ਵਿਚ ਸਹੀ ਸ਼ਬਦਾਵਲੀ ਦੀ ਜਾਣਕਾਰੀ ਦਰਜ ਹੋਵੇ।



# ਮੰਗਲ ਚਰਣ ਦੇ ਭੇਦ

ਵਿਦਵਾਨਾਂ ਨੇ ਮੰਗਲ ਚਰਣ ਦੇ ਤਿੰਨ ਭੇਦ ਮੰਨੇ ਹਨ:-

ੳ- ਵਸਤੂ ਨਿਰਦੇਸ਼ਾਤਮਕ-ਗ੍ਰੰਥ ਵਿਚ ਜਿਸ ਦਾ ਜ਼ਿਕਰ ਹੋਵੇ, ਉਸ ਦੇ ਗੁਣਾਂ, ਲਛਣਾਂ ਦਾ ਬੋਧ ਕਰਾਉਣ ਵਾਲਾ ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ '੧ੴ ਸਤਿਨਾਮ ਕਰਤਾ ਪੁਰਖ...' ਆਦਿ ਹੈ।

ਅ- ਅਸ਼ੀਰਵਾਦਾਤਮਕ- ਜਿਸਤੋਂ ਕਲਿਆਣ ਦੀ ਕਾਮਨਾ ਕੀਤੀ ਜਾਵੇ। ਜੈਸੇ- ਵਾਹਿਗੁਰੂ ਜੀ ਕੀ ਫਤਹ ਅਤੇ 'ਜੈ ਤੇਗੰ ਸ੍ਰੀ ਜੈ ਤੇਗੰ'।

ੲ- ਨਮਸਕਾਰਤਮਕ-ਜਿਸ ਵਿਚ ਪ੍ਰਣਾਮ ਕੀਤਾ ਜਾਵੇ, ਜੈਸੇ ਪ੍ਰਣਵੋ ਆਦਿ ਏਕੰਕਾਰਾ ਅਤੇ 'ਨਮਸਕਾਰ ਗੁਰਦੇਵ ਕਉ'।

ਪੁਰਾਤਨ ਧਾਰਮਿਕ ਗ੍ਰੰਥਾਂ ਦੇ ਦਰਸ਼ਨ ਕਰੀਏ ਤਾਂ ਪ੍ਰਾਚੀਨ ਪਰੰਪਰਾ ਦਾ ਭਾਵ ਸਭ ਪਤਾ ਚਲ ਜਾਂਦਾ ਹੈ। ਭਾਵੇਂ ਵਾਰਤਕ ਹੋਵੇ, ਭਾਵੇਂ ਕਾਵਿ ਹੋਵੇ, ਮੰਗਲਾ ਚਰਣ ਅੰਕਿਤ ਕਰਨਾ ਕਵੀ ਆਪਣਾ ਪਹਿਲਾ ਕਰਤਬ ਸਮਝਦਾ ਹੈ। ਸ੍ਰੀ ਦਸਮ ਗ੍ਰੰਥ ਵਿਚ ਮੰਗਲਾ ਦੇ ਹੇਠ ਲਿਖੇ ਰੂਪ ਉਪਲਬਧ ਹਨ-

ੳ- ੧ੴ ਸਤਿਗੁਰ ਪ੍ਰਸਾਦਿ

ਅ- ਸ੍ਰੀ ਵਾਹਿਗੁਰੂ ਜੀ ਫਤਿਹ

ੲ- ੧ੴ ਵਾਹਿਗੁਰੂ ਜੀ ਕੀ ਫਤੇ

ਸ- ੧ੴ ਵਾਹਿਗੁਰੂ ਜੀ ਕੀ ਫਤੇ ਹੈ

ਹ- ੧ੴ ਹੁਕਮ ਸਤਿ ਸ੍ਰੀ ਵਾਹਿਗੁਰੂ ਜੀ ਕੀ ਫਤਹ

ਸਾਹਿਬ-ਏ-ਕਮਾਲ ਸ੍ਰੀ ਗੁਰੂ ਗੋਬਿੰਦ ਜੀ ਦੇ ਹੁਕਮਨਾਮਿਆਂ ਅਤੇ ਚਿਠੀਆਂ ਵਿਚ '੧ੴ ਵਾਹਿਗੁਰੂ ਜੀ ਕੀ ਫਤਿਹ' ਅਤੇ 'ਸ੍ਰੀ ਅਕਾਲ ਜੀ ਸਹਾਇ' ਮੰਗਲ ਰੂਪ ਵਿਚ ਉਪਲਬਧ ਹਨ। ਇਹ ਮੰਗਲ ਖ਼ਾਲਸਾ ਜੀ ਦੇ ਇਸ਼ਟ ਉਪਾਸ਼ਨਾ ਦੇ ਲਖਾਇਕ ਹਨ।

ਖ਼ਾਲਸਾ ਪੰਥ ਦੇ ਸਾਜਨਾ ਅਵਸਰ ਉਤੇ ਖੰਡੇ ਦਾ ਅੰਮ੍ਰਿਤ ਛਕਾਉਣ ਸਮੇਂ ਹਰੇਕ ਅੰਮ੍ਰਿਤ ਅਭਿਲਾਖੀ ਨੂੰ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ' ਨਾਲ ਗੁਰੂ ਜੀ ਨੇ ਨਿਵਾਜਿਆ ਸੀ। ਅਨੋਖੀ ਪ੍ਰੀਖਿਆ ਚੋਂ ਸਫਲ ਹੋਏ ਸਿਖਾਂ ਦੇ ਮੂੰਹ ਵਿਚ ਅੰਮ੍ਰਿਤ ਦੇ ਪੰਚ ਪੰਚ ਚੁਲੇ ਮੂੰਹ ਵਿਚ ਪਾਏ, ਪੰਚ ਪੰਚ ਚੁਲੇ ਲੈ ਕੇ ਅੱਖਾਂ ਤੇ ਛਿਟੇ ਮਾਰੇ, ਪੰਚ ਪੰਚ ਚੁਲੇ ਕੇਸਾਂ ਵਿਚ ਪਾਏ। ਹਰੇਕ ਚੁਲੇ ਨਾਲ ਪਹਿਲਾਂ ਆਪ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਈ ਅਤੇ ਨਾਲ ਹੀ ਹਰੇਕ ਅੰਮ੍ਰਿਤ ਅਭਿਲਾਖੀ ਨੂੰ ਆਖਿਆ- ਬੋਲ ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ।

ਇਸ ਦਾ ਮੁਖ ਭਾਵ ਖ਼ਾਲਸਾ ਵਾਹਿਗੁਰੂ ਜੀ ਦਾ ਹੈ ਤੇ ਫਤਿਹ ਵੀ

ਵਾਹਿਗੁਰੂ ਜੀ ਦੀ ਹੈ। ਇਸ ਗੁੜਤੀ ਦਾ ਸਦਕਾ ਹੀ ਖ਼ਾਲਸਾ ਸਦਾ ਚੜ੍ਹਦੀ ਕਲਾ ਵਿਚ ਰਹਿਆ ਅਤੇ ਜਿੱਤਾਂ ਪ੍ਰਾਪਤ ਕਰਦਾ ਰਿਹਾ। ਜਿਵੇਂ ਦਸਮੇਸ਼ ਜੀ ਦੇ ਅੰਮ੍ਰਿਤ ਬਚਨ ਹਨ:-

ਭਈ ਜੀਤ ਮੇਰੀ ॥ ਕਿਰਪਾ ਕਾਲ ਤੇਰੀ ॥

ਇਸ ਫਤਿਹ ਦੀ ਕਦਰ ਖ਼ਾਲਸੇ ਦੇ ਰੋਮ ਰੋਮ ਵਿਚ ਧੱਸੀ ਤੇ ਵੱਸੀ ਹੋਈ ਹੈ।

## ਸ੍ਰੀ ਭਗੌਤੀ ਜੀ ਸਹਾਇ

ਗਿ. ਭਾਗ ਸਿੰਘ ਅੰਬਾਲਾ ਨੇ ਸ੍ਰੀ ਦਸਮ ਗ੍ਰੰਥ ਨਿਰਣੈ ਵਿਚ 'ਭਗੌਤੀ' ਪਦ ਦਾ ਵਿਰੋਧ ਕਰਨ ਉਤੇ ਆਪਣਾ ਸਾਰਾ ਜ਼ੋਰ ਲਾ ਦਿੱਤਾ। ਇਥੋਂ ਤਕ ਲਿਖ ਦਿਤਾ ਕਿ 'ਭਗਉਤੀ' ਪਦ ਦਾ ਅਰਥ 'ਅਕਾਲ ਪੁਰਖ' ਤਾਂ ਉਕਾ ਨਹੀਂ ਹੋ ਸਕਦਾ ਕਿਉਂਕਿ ਕਿਸੇ ਪ੍ਰਮਾਣਿਕ ਗ੍ਰੰਥ ਅਥਵਾ ਸ਼ਬਦ ਕੋਸ਼ ਆਦਿਕ ਵਿਚੋਂ ਕੋਈ ਠੋਸ ਪ੍ਰਮਾਣ ਨਹੀਂ ਮਿਲਦਾ।

ਆਪਣੇ ਆਪ ਨੂੰ ਪ੍ਰਸਿਧ ਪੰਥਕ ਵਿਦਵਾਨ ਸਮਝਣ ਵਾਲੇ ਗਿਆਨੀ ਜੀ ਨੂੰ ਜਾਂ ਤਾਂ ਕੋਸ਼ ਵੇਖਣਾ ਨਹੀਂ ਆਇਆ ਜਾਂ ਜਾਣ ਬੁਝ ਕੇ ਲੋਕਾਂ ਅੰਦਰ ਭਰਮ ਪੈਦਾ ਕਰਨ ਲਈ ਗ਼ਲਤ ਵੀਚਾਰਧਾਰਾ ਨੂੰ ਆਪਣੀ ਪੁਸਤਕ ਰਾਹੀਂ ਪ੍ਰਚਾਰਿਆ। ਜੇ ਆਪ ਭਾਸ਼ਾ ਵਿਭਾਗ ਜਾਂ ਹੋਰ ਕਿਸੇ ਪ੍ਰੋਫੈਸਰ ਨਾਲ ਵੀਚਾਰਾਂ ਦੀ ਸਾਂਝ ਕਰਦੇ ਤਾਂ ਅਜਿਹੀ ਬਚਗਾਨਾ ਗ਼ਲਤੀ ਕਦੇ ਨਾ ਕਰਦੇ। ਪੰਜਾਬੀ ਮਹਾਨ ਕੋਸ਼ ਵਿਚ 'ਭਗੌਤੀ' ਪਦ ਦਾ ਪੰਜਵਾਂ ਅਰਥ 'ਮਹਾਂ ਕਾਲ' ਦਰਜ ਹੈ ਅਤੇ ਇਸ ਪਦ ਉਤੇ '੧' ਅੰਕ ਦਾ ਸੰਕੇਤ ਹੈ ਜਿਸਦਾ ਭਾਵ ਹੈ ਕਿ ਇਸ ਪਦ ਦਾ ਅਰਥ ਵਾਚਣ ਲਈ ਦੇਖੋ 'ਮਹਾ ਕਾਲ' ਪਦ ਦਾ '੧' ਅੰਗ ਜੋ ਕਿ "ਪ੍ਰਿਥਮ ਭਗੌਤੀ ਸਿਮਰਿ ਕੈ..." ਵਾਲੀ ਪੰਕਤੀ ਵਿਚ ਆਏ 'ਭਗਉਤੀ' ਪਦ ਨਾਲ ਸਬੰਧਤ ਹੈ, ਮਹਾਨ ਕੋਸ਼ ਦੇ ਪੰਨਾ 700 ਉਤੇ ਮਹਾਂ ਕਾਲ ਪਦ ਦੇ '੧' ਅੰਗ ਵਾਲੇ ਅਰਥ ਇਉਂ ਦਰਜ ਹਨ-

ਸੰਗਯਾ-ਕਾਲ ਦਾ ਭੀ ਕਾਲ ਕਰਨ ਵਾਲਾ, ਯਮ, ਸ਼ਿਵ ਆਦਿ ਜਗਤ ਦਾ ਅੰਤ ਕਰਨ ਵਾਲੇ ਵੀ ਜਿਸ ਵਿਚ ਲੈ ਹੋ ਜਾਂਦੇ ਹਨ, ਵਾਹਿਗੁਰੂ ਪਾਰਬ੍ਰਹਮ-"ਮਹਾਂ ਕਾਲ ਰਖਵਾਰ ਹਮਾਰੋ..."। ਸੋ, ਪੰਜਾਬੀ ਦਾ ਮੁਹਾਵਰਾ ਹੈ 'ਦੀਵੇ ਤਲੇ ਹਨੇਰਾ' ਅਤੇ ਉਰਦੂ ਦਾ ਇਕ ਸ਼ੇਅਰ ਹੈ-

ਸਚਾਈ ਛੁਪ ਨਹੀਂ ਸਕਤੀ
ਬਨਾਵਟ ਕੇ ਅਸੂਲੋਂ ਸੇ ।
ਖ਼ੁਸ਼ਬੂ ਆ ਨਹੀਂ ਸਕਤੀ ਕਭੀ
ਕਾਗਜ਼ ਕੇ ਫੂਲੋਂ ਸੇ ।

ਇਹ ਦੋਵੇਂ ਮੁਹਾਵਰੇ ਗਿ. ਭਾਗ ਸਿੰਘ ਜੀ ਵਲੋਂ ਕੀਤੇ ਨਿਰਣੈ ਨੂੰ ਨੰਗਾ ਕਰਦੇ ਹਨ। 'ਭਗਉਤੀ' ਪਦ ਬਾਰੇ ਜੇ ਖ਼ਾਲਸਾ ਪੰਥ ਦੀਆਂ ਪ੍ਰਸਿਧ ਵਿਦਵਾਨ

ਹਸਤੀਆਂ ਦੇ ਵੀਚਾਰ ਵਿਸਥਾਰ ਸਹਿਤ ਪੜ੍ਹਨੇ ਹੋਣ ਤਾਂ ਗੁਰੂ ਕਿਰਪਾ ਸਦਕਾ ਪਾਠਕ ਇਸੇ ਕਲਮ ਤੋਂ ਲਿਖੀ ਪੁਸਤਕ 'ਸ੍ਰੀ ਦਸਮ ਗ੍ਰੰਥ ਦਰਪਣ' ਦਾ ਦੂਜਾ ਸੰਸਕਰਣ ਜੋ ਪ੍ਰਕਾਸ਼ਤ ਹੋ ਚੁਕਾ ਹੈ, ਪ੍ਰਾਪਤ ਕਰਨ ਦਾ ਉਦਮ ਕਰਨ।

ਇਸ ਤੋਂ ਇਲਾਵਾ ਸ. ਗੁਰਬਖ਼ਸ਼ ਸਿੰਘ ਕਾਲਾ ਅਫ਼ਗਾਨਾ ਜਿਸਨੇ 'ਬਿਪਰਨ ਕੀ ਰੀਤ' ਅਤੇ 'ਬਚਿਤ੍ਰ ਨਾਟਕ' ਪੁਸਤਕਾਂ ਦੁਆਰਾ 'ਦਸਮ ਗ੍ਰੰਥ' ਦੇ ਵਿਰੋਧ ਵਿਚ ਆਪਣੀ ਦਿਲੀ ਭੜਾਸ ਕਢੀ ਹੈ, ਉਸ ਦਾ ਉਤਰ ਇਕ ਨਵੇਕਲੀ ਪੁਸਤਕ ਰਾਹੀਂ ਦਿਤਾ ਜਾ ਰਿਹਾ ਹੈ।

## *ਸ੍ਰੀ ਭਗੌਤੀ ਜੀ ਕੌਣ ਹਨ?*

ਖ਼ਾਲਸਾ ਪੰਥ ਦੇ ਪ੍ਰਸਿਧ ਵਿਦਵਾਨ ਭਾ. ਸ. ਸ਼ੇਰ ਸਿੰਘ ਜੀ ਕਸ਼ਮੀਰ ਵਾਲਿਆਂ ਦਾ ਲੇਖ ਜੋ 'ਸੰਤ ਸਿਪਾਹੀ' ਦਸਬੰਰ 1949 ਵਿਚੋਂ ਪ੍ਰਕਾਸ਼ਤ ਹੋਇਆ ਸੀ, ਵਿਚੋਂ ਕੁਝ ਅੰਸ਼ ਨਾਮ ਮਾਤਰ ਪਾਠਕਾਂ ਦੀ ਗਿਆਤ ਲਈ ਪੇਸ਼ ਹਨ:-

"ਆਓ ਹੁਣ ਅਸੀਂ ਉਤਰ ਦਈਏ ਜੁ 'ਭਗੌਤੀ' ਕੌਣ ਹੈ? ਪਰ 'ਭਗੌਤੀ' ਤੋਂ ਪਹਿਲਾਂ ਵੇਖੋ 'ਭਵਾਨੀ' ਕੌਣ ਹੋਈ। ਉਤਰ ਹੈ, ਉਹ ਸੱਤਾ ਜਿਸ ਨੂੰ 'ਭੂ-ਆਣੀ' ਭਾਵ ਜਿਸ ਨੇ ਭੂ (ਪ੍ਰਿਥਮੀ ਯਾ ਸ੍ਰਿਸ਼ਟੀ) ਨੇ 'ਨਿਰੰਕਾਰ' ਤੋਂ ਬਾਹਰ ਆਂਦਾ। ਤਾਂ ਪਤਾ ਲਗਾ ਜੁ 'ਭਵਾਨੀ' ਕੋਈ ਜਨਾਨੀ, ਇਸਤ੍ਰੀ ਯਾ 'ਦੇਵੀ' ਨਹੀਂ, ਜਿਸ ਨੂੰ ਮੂੜ ਜਨਤਾ ਪੂਜਦੀ ਹੈ, ਸਗੋਂ ਇਹ ਉਹ 'ਨੂਰ' 'ਨਾਮ' ਯਾ 'ਪਰਮ-ਜੋਤ' ਹੈ ਜਿਸ ਦੀ ਉਪਮਾ ਗੁਰੂ ਗ੍ਰੰਥ ਵਿਚ ਥਾਂ ਥਾਂ ਹੈ। ਪਰ ਤੁਸੀਂ ਇਸ ਗੱਲ ਦਾ ਸਬੂਤ ਮੰਗੋਗੇ ਤੇ ਮੰਗਣਾ ਹੈ ਵੀ ਠੀਕ। ਇਸ ਕਰਕੇ ਸ੍ਰੀ ਮੁਖਵਾਕ ਬਾਣੀ ਤੋਂ ਹੀ ਉਤਰ ਦਿੱਤਾ ਜਾਵੇਗਾ ਯਥਾ:-

ਪ੍ਰਿਥਮ ਕਾਲ ਸਭ ਜਗ ਕੋ *ਤਾਤਾ
ਤਾਂਤੇ ਭਯੋ †'ਤੇਜ' ✦ਬਿਖਿਆਤਾ।
ਸੋਈ 'ਭਵਾਨੀ' ਨਾਮ ਕਹਾਈ,
ਜਿਸ ਸਗਰੀ ਯਹਿ ਸ੍ਰਿਸਟਿ ਉਪਾਈ।੨੯। (ਚੌਬੀਸ ਅਵਤਾਰ)

ਇਸ ਬਾਣੀ ਵਿੱਚ ਸਪਸ਼ਟ ਹੈ ਜੋ ਓਹੋ 'ਨਾਮ' ਜਿਸ ਨੂੰ ਕਬੀਰ ਜੀ 'ਅਵਲ ਅਲਹ 'ਨੂਰ' ਉਪਾਇਆ, ਕੁਦਰਤ ਕੇ ਸਭ ਬੰਦੇ'। ਭਾਵ 'ਨੂਰ' ਕਰਕੇ ਆਖਦੇ ਹਨ, ਓਸੇ ਨੂੰ ਹੀ ਦਸਮੇਸ਼ ਪਿਤਾ ਜੀ 'ਤੇਜ' (=ਨੂਰ=Light par excellence) ਕਰਕੇ ਆਖਦੇ ਹਨ। ਫਿਰ ਆਪ ਹੀ ਖੋਲ੍ਹਕੇ ਦਸਦੇ ਹਨ ਜੁ ਇਸਨੂੰ ਹੀ 'ਭਵਾਨੀ' ਆਖਦੇ ਹਨ, ਕਿਉਂਕਿ ਇਸ ਨੇ ਹੀ ਭੂ (ਪ੍ਰਿਥਵੀ) ਨਿਰੰਕਾਰ ਤੋਂ ਬਾਹਰ 'ਆਣੀ' ਹੈ।

---

*ਪਿਤਾ ਕਰਤਾਰ †ਨੂਰ, 'ਨਾਮ' ਪਰਮ-ਸੱਤਾ ✦ਫੈਲ ਗਿਆ

ਇਹ ਸੱਤਾ ਵਾਹਿਗੁਰੂ ਨਿਰੰਕਾਰ ਦੇ ਦਰ ਤੇ ਹਰ ਵੇਲੇ ਵਸਦੀ ਹੈ:-

ਅਨਹਦ ਰੂਪ ਅਨਾਹਦ ਬਾਨੀ,
ਚਰਨ ਸਰਨ ਜਿਹ ਬਸਤ ਭਵਾਨੀ। (ਅਕਾਲ ਉਸਤਤਿ ਚੌਪਈ)

ਜੋ 'ਭਵਾਨੀ' ਨੂੰ ਯਾ 'ਭਗੌਤੀ' ਨੂੰ ਇਸਤ੍ਰੀ ਲਿੰਗ ਵਿੱਚ ਲਿਆਉਂਦੇ ਹਨ, ਓਹ ਓਹੀ ਗ਼ਲਤੀ ਕਰਦੇ ਹਨ ਜਿਹਾ ਕਿ ਸੁਣੀਦਾ ਹੈ ਅਜਕਲ ਦੇ ਪਠਾਣ ਲੋਕ ਕਰਦੇ ਹਨ, ਜਦ ਓਹ ਆਖਦੇ ਹਨ: ਵੇਖੋ ਮਹਾਤਮਾ ਗਾਂਧੀ ਵਿੱਚ ਇਡਾ ਤ੍ਰਾਣ ਹੈ, ਪਰ ਉਸਦਾ ਨਾਮ ਜਨਾਨਾ : 'ਗਾਂਧੀ' ਹੈ, ਉਸਨੂੰ ਤਾਂ ਆਪਣਾ ਨਾਮ 'ਗਾਂਧਾ' ਰਖਣਾ ਚਾਹੀਦਾ ਹੈ। ਭਾਵ ਇਹ ਅੱਖਰ 'ਸ਼ਕਤੀ', 'ਭਗੌਤੀ', 'ਭਵਾਨੀ', 'ਨੂਰ', 'ਤੇਜ', 'ਨਾਮ', ਇਤ ਆਦਿ ਅਲਿੰਗ ਹਨ, ਇਨ੍ਹਾਂ ਨੂੰ ਇਸਤਰੀ ਲਿੰਗ ਨਾਮ ਦੇਣਾ ਓਹੋ ਗਲਤੀ ਹੈ ਜੇਹਾ ਕਿ 'ਬਿਜਲੀ' **(Electricity)** ਯਾ ਅਗਨੀ **(Fire)** ਨੂੰ ਇਸਤਰੀ ਲਿੰਗ ਦੇਣਾ। ਯਾਦ ਰਖੋ (੧) ਹੇਠਾਂ ਜੜ੍ਹ ਹੈ **(Neuter Gender)** (੨) ਫਿਰ ਇਸਤਰੀ ਲਿੰਗ ਹੈ **(Feminine Gender)** (੩) ਫਿਰ ਪੁਲਿੰਗ **(Masculine Gender)** ਤੇ ਧੁਰ ਉਪਰੋ (੪) ਅਲਿੰਗ ਪਰ ਚੇਤਨ ਸੱਤਾ ਹੈ ਜੋ ਅਲਖ, ਅਗਮ, ਅਕਾਲ 'ਨਾਮ' ਹੈ। ਬਸ ਇਹੋ ਹੀ 'ਭਵਾਨੀ' ਹੈ।

ਇਸੇ ਨੂੰ 'ਦੁਰਗਾ' ਆਖਦੇ ਹਨ, ਕਿਉਂਕਿ 'ਦੂਰ-ਗਾਹ' ਭਾਵ ਮੁਸ਼ਕਲ ਨਾਲ ਗੰਮਤਾ ਵਿੱਚ ਆਉਂਦੀ ਹੈ। ਇਸੇ ਨੂੰ 'ਗਾਇਤ੍ਰੀ' ਆਖਦੇ ਹਨ, ਕਿਉਂਕਿ ਇਸ ਸੱਤਾ ਦੇ ਨਾਲ ਆਪ ਮੁਹਾਰੇ ਰੋਮ ਰੋਮ ਵਿੱਚ ਗੂੰਜਣ ਵਾਲਾ ਸ਼ਬਦ ਵਜਦਾ ਹੈ, ਮਾਨੋ ਇਹ 'ਗਾਈ' ਜਾ ਰਹੀ ਹੈ। ਇਸੇ ਨੂੰ 'ਕਾਲਕਾ' ਆਖਦੇ ਹਨ, ਕਿਉਂਕਿ ਅਸੀਂ ਓਪਰ ਵੇਖ ਆਏ ਹਾਂ ਜੁ ਇਹ 'ਕਾਲ' ਤੇ ਦੇਸ ਦੋਵਾਂ ਨੂੰ ਹੜੱਪ ਕਰ ਜਾਂਦੀ ਹੈ। ਇਸੇ ਨੂੰ 'ਸ੍ਰਸਵਤੀ' ਆਖਦੇ ਹਨ, ਕਿਉਂਕਿ ਇਹ ਗਿਆਨ ਦੀ ਪੂੰਜੀ ਹੈ। ਇਸੇ ਨੂੰ 'ਚੰਡੀ' ਆਖਦੇ ਹਨ, ਕਿਉਂਕਿ ਜਦ ਇਹ 'ਪ੍ਰਚੰਡ' ਹੋ ਕੇ ਤੀਬਰ ਸ਼ਕਲ ਵਿੱਚ ਆਉਂਦੀ ਹੈ ਤਾਂ ਅਸੁਰੀ ਗੁਣ ਇਸ ਤੋਂ ਦੁਮ ਦਬਾ ਕੇ ਭਜ ਜਾਂਦੇ ਹਨ। ਇਸੇ ਨੂੰ 'ਰਿਸਟਣੀ ਪੁਸਟਣੀ' ਆਖਦੇ ਹਨ, ਕਿਉਂਕਿ ਬਲ ਦਾਤਾ ਇਹੋ ਹੈ। ਇਸੇ ਨੂੰ 'ਜਗਮਾਤਾ' ਯਾ 'ਜਗਦੰਬਾ' ਆਖਦੇ ਹਨ ਕਿਉਂਕਿ ਜਗਤ ਦੀ ਮਾਂ ਇਹੋ ਹੀ ਹੈ। ਇਸੇ ਨੂੰ ਫਿਰ 'ਹਰਨੀ ਭਰਨੀ' ਆਖਦੇ ਹਨ, ਕਿਉਂਕਿ ਇਹੋ ਸਾਡੀ ਰਗਾਂ ਵਿੱਚ ਤ੍ਰਾਣ ਭਰਦੀ ਹੈ। ਇਸੇ ਨੂੰ ਹੀ 'ਸ੍ਰੀ' ਆਖਦੇ ਹਨ ਕਿਉਂਕਿ ਅਕਾਲ-ਪੁਰਖ ਦੀ ਤਿਆਰ ਬਰ ਤਿਆਰ ਸੱਤਾ ਇਹੋ ਹੈ। ਇਸੇ ਨੂੰ 'ਸ੍ਰੀ-ਅਸਕੇਤ' ਆਖਦੇ ਹਨ ਕਿਉਂਕਿ ਇਸੇ ਦੇ ਹੱਥ (ਕੇਤ) ਵਿੱਚ ਤਲਵਾਰ ਰੂਪੀ ਕਾਲ (ਅਸ) ਹੈ। ਇਸੇ ਨੂੰ ਹੀ 'ਸ੍ਰੀ ਅਸਧੁਜ' ਕਰਕੇ ਵੀ ਲਿਖਿਆ ਹੈ ਕਿਉਂਕਿ ਇਸੇ ਦੀ ਧੁਰਾ (ਝੰਡੇ) ਉਪਰ ਕਾਲ ਰੂਪੀ ਖੜਗ ਹੈ (ਅਸ)। ਇਹ ਸਾਰੇ ਨਾਮ ਗੁਣ ਵਾਚਕ ਹਨ,

ਅਸਲ ਨਾਮ ਤਾਂ 'ਨਾਮ' ਹੀ ਹੈ। ਬਸ ਇਸੇ ਨੂੰ ਹੀ 'ਭਗੌਤੀ' ਵੀ ਆਖਦੇ ਹਨ, ਕਿਉਂਕਿ 'ਭਗਵੰਤ' ਉਹ ਹੈ ਜਿਸ ਦੇ ਭਾਗ (ਹਿੱਸੇ) ਸੰਪੂਰਨ ਹੋਣ ਤੇ ਸੰਪੂਰਨ ਕਰਨ ਵਾਲੀ ਸੱਤਾ ਇਹੋ ਨਾਮ ਸੱਤਾ ਹੈ। ਇਸ ਕਰਕੇ 'ਭਗਵੰਤ' (ਅਕਾਲ-ਪੁਰਖ) ਤੋਂ ਬਣੀ ਭਗੌਤੀ (ਨਾਮਸੱਤਾ ਅਕਾਲ ਨੂੰ ਪਰੀਪੂਰਨ ਰੱਖਣ ਵਾਲੀ) ਹੈ। ਹੁਣ ਇੱਕ ਗੱਲ ਹੋਰ ਯਾਦ ਰਖਣ ਵਾਲੀ ਹੈ: ਕੀ? ਵੇਖੋ ਯੁੱਧ ਵੇਲੇ ਰਾਜੇ ਮਹਾਰਾਜੇ ਆਪਣੇ ਸਿੰਘਾਸਣਾਂ, ਤਖਤਾਂ ਉਪਰ ਟਿਕੇ ਰਹਿੰਦੇ ਹਨ, ਪਰ ਉਨ੍ਹਾਂ ਦੇ ਅਮੀਰ, ਵਜ਼ੀਰ, ਜਰਨੈਲ ਲੜਦੇ ਹਨ, ਫਿਰ ਅੰਤ ਨੂੰ ਭਾਵੇਂ ਲੜ ਕੇ ਇਹ ਜਰਨੈਲ ਜਿਤਦੇ ਹਨ, ਪਰ ਨਾਮ ਬਾਦਸ਼ਾਹ ਦਾ ਹੀ ਪੈਂਦਾ ਹੈ। ਇਸੇ ਕਰਕੇ ਦਸਮ ਗ੍ਰੰਥ ਵਿਚ ਮੁੜ ਮੁੜ ਆਉਂਦਾ ਹੈ:-

(੧) ੴ ਸ੍ਰੀ ਵਾਹਿਗੁਰੂ ਜੀ ਕੀ ਫਤਹ।....
ਭਾਵ ਫਤਹ ਅੰਤ ਵਿੱਚ ਨਿਰੰਕਾਰ ਦੀ ਹੀ ਹੈ।

(੨) ਸ੍ਰੀ ਭਗੌਤੀ ਜੀ ਸਹਾਇ।....

ਪਰ ਸ਼ਕਤੀ, ਦੇਗ-ਤੇਗ ਕਿਸ ਦੀ ਚਲੀ? ਅਕਾਲ-ਸ਼ਕਤੀ ਦੀ ਜਿਹਾ ਕਿ ਜਰਨੈਲਾਂ ਦੀ ਚਲਦੀ ਹੈ। ਸੋ ਇਹ ਤਾਂ ਕੰਮ ਕਰਨ ਵਾਲੀ (Executive power) ਹੈ, ਤੇ ਨਿਰੰਕਾਰ ਮੰਬਾ ਇਸ ਸ਼ਕਤੀ ਦਾ ਹੈ। ਯਾਦ ਰਹੇ ਜੁ ਇਹ ਅਕਾਲ ਸ਼ਕਤੀ ਅਕਾਲ ਤੋਂ ਇਕ ਲਿਹਾਜ਼ ਭਿੰਨ ਨਹੀਂ, ਜਿਹਾ ਕੇ ਅਗਨੀ ਤੋਂ ਇਕ ਲਿਹਾਜ਼ ਭਿੰਨ ਨਹੀਂ, ਜਿਹਾ ਕੇ ਅਗਨੀ ਤੋਂ ਗਰਮੀ ਭਿੰਨ ਨਹੀਂ ਯਾ ਬਰਫ ਤੋਂ ਸਰਦੀ ਭਿੰਨ ਨਹੀਂ, ਪਰ ਅਕਾਲਪੁਰਖ ਜੀ ਤਾਂ ਅਡੋਲ, ਇਕ ਰਸ ਆਨੰਦ ਹਨ, ਇਸ ਕਰਕੇ ਕਾਲ ਤੇ ਦੇਸ਼ ਦੇ ਝੇੜੇ ਫਤੇ ਕਰਣ ਲਈ, ਇਸ ਅਕਾਲਸ਼ਕਤੀ ਦਾ ਹੋਣਾ ਲੋੜੀਂਦਾ ਹੈ। ਤੇ ਜਦ ਭਗਤ, ਜੋਗ ਦਵਾਰਾ ਅਕਾਲ-ਪੁਰਖ ਜੀ ਨਾਲ ਮਿਲਦੇ ਹਨ ਤਾਂ ਉਨ੍ਹਾਂ ਨੂੰ ਇਹੋ ਹੀ ਸ਼ਕਤੀ ਚੁਕਦੀ ਹੈ, ਉਭਾਰਦੀ ਤੇ ਵਾਹਿਗੁਰੂ ਜੀ ਨਾਲ ਮਿਲਾਉਂਦੀ ਹੈ। ਇਸ ਲਈ ਅਕਾਲ-ਸ਼ਕਤੀ (ਨਾਮ=ਭਗੌਤੀ) ਦੀ ਉਪਮਾ ਅਪੰਪਾਰ ਹੈ, ਤੇ ਵਾਸਤਵ ਵਿੱਚ ਇਹ ਮਾਨੋ ਅਕਾਲ-ਪੁਰਖ ਦੀ ਹੀ ਉਪਮਾ ਹੈ ਜਿਸ ਦੀ 'ਭਗੌਤੀ' ਸਭ ਤੋਂ ਵੱਡਾ ਭਗ ਯਾ ਅੰਗ ਹੈ।"



# ਅਰਦਾਸ ਪਰੰਪਰਾ
## (ਵਿਸ਼ੇਸ਼ ਵੀਚਾਰ)

### *ਵਾਰ ਸ੍ਰੀ ਭਗਉਤੀ ਜੀ ਕੀ ਪਾ. ੧੦*

ਇਸ ਸਿਰਲੇਖ ਵਿਚ 'ਪਾਤਸ਼ਾਹੀ ੧੦' ਦਾ ਸੰਕੇਤ ਆਪਣੇ ਆਪ ਹੀ ਪਾਠਕਾਂ ਨੂੰ ਵਿਦਿਤ ਕਰਦਾ ਹੈ ਕਿ ਇਹ ਰਚਨਾ ਦਸਮੇਸ਼ ਪਿਤਾ ਜੀ ਦੀ ਹੈ।

ਅਰਦਾਸ ਦੀ ਆਰੰਭਕ ਪਉੜੀ ਦਸਮੇਸ਼ ਪਿਤਾ ਜੀ ਦੀ ਰਚਨਾ ਹੈ ਜਿਸ ਵਿਚ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਨੌਵੀਂ ਪਾਤਿਸ਼ਾਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਮਹਿਮਾ ਦਾ ਅਭਿਨੰਦਨ ਕੀਤਾ ਗਿਆ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਅਰਦਾਸ ਵਿਚ ਆਪਣਾ ਨਾਉਂ ਨਹੀਂ ਦਿੱਤਾ। ਇਸ ਕਲਾ ਨੂੰ ਸਤਿਗੁਰੂ ਜੀ ਆਪ ਜਾਣਨ। ਆਪ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ ਨਾਂਦੇੜ (ਸ੍ਰੀ ਹਜ਼ੂਰ ਸਾਹਿਬ) ਵਿਖੇ ਦੀਵਾਨ ਸਜਾਇਆ ਅਤੇ ਸਰਬਤ ਖ਼ਾਲਸੇ ਨੂੰ 'ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੇ ਲੜ ਲਾਇਆ ਅਤੇ ਅਗੋਂ ਲਈ 'ਸ਼ਬਦ ਗੁਰੂ' ਨੂੰ ਮੰਨਣ ਦਾ ਆਦੇਸ਼ ਦਿੱਤਾ। ਇਸ ਲਈ, ਗੁਰੂ ਦਰਬਾਰ ਵਿੱਚ ਅਰਦਾਸ ਉਪਰੰਤ ਇਹ ਦੋਹਰਾ ਹਰ ਰੋਜ਼ ਪੜ੍ਹਿਆ ਜਾਂਦਾ ਹੈ-

ਆਗਿਆ ਭਈ ਅਕਾਲ ਕੀ ਤਬਹਿ ਚਲਾਇਓ ਪੰਥ ॥
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ ॥

ਉਪਰੋਕਤ ਦੋਹਰਾ ਇਸ ਸਚਾਈ ਤੇ ਮੋਹਰ ਛਾਪ ਲਾਉਂਦਾ ਹੈ ਕਿ ਖ਼ਾਲਸਾ ਪੰਥ ਵਿਚ 'ਦੇਹ ਧਾਰੀ' ਗੁਰੂ ਵਾਲੀ ਪ੍ਰਥਾ ਸਮਾਪਤ ਹੋ ਗਈ ਹੈ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਜੀਉਂਦੇ ਜੀਅ ਆਪਣੇ ਹੱਥੀਂ (ਸ਼ਬਦ-ਗੁਰੂ) ਅਰਥਾਤ ਜੋਤਿ ਰੂਪ ਹਰਿ ਆਪਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗਦੀ ਉਤੇ ਸੁਭਾਇਮਾਨ ਕਰ ਦਿਤਾ ਹੈ।

ਸਚ ਪੁਛੋ ਤਾਂ ਜਿਨ੍ਹਾਂ ਦੇ ਪੂਰਬਲੇ ਭਾਗ ਚੰਗੇ ਹਨ, ਓਹੀ ਸਚ ਦੇ ਧਾਰਨੀ ਬਣ ਕੇ ਧੁਰੋਂ ਆਈ ਬਾਣੀ ਦੇ ਲੜ ਲਗੇ ਹਨ-

ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤ ਸਾਰੇ॥
ਗੁਰੁ ਬਾਣੀ ਕਹੈ ਸੇਵਕ ਜਨ ਮਾਨੈ, ਪਰਤਖਿ ਗੁਰੂ ਨਿਸਤਾਰੇ॥ [ਪੰਨਾ ੯੮੨

ਸੋ, ਜਿਸ ਤਰ੍ਹਾਂ ਗੁਰਬਾਣੀ ਅਰਦਾਸ ਦਾ ਮਾਰਗ-ਦਰਸ਼ਨ ਕਰਦੀ ਹੈ, ਉਸ ਤਰ੍ਹਾਂ ਦੀ ਵਿਧੀ ਹੋਰ ਕਿਤੋਂ ਨਹੀਂ ਮਿਲ ਸਕਦੀ। ਅਰਦਾਸ ਦੀ ਜਿਤਨੀ

ਵਡਿਆਈ ਕੀਤੀ ਜਾਏ ਉਤਨੀ ਹੀ ਥੋੜੀ ਹੈ-"ਕਵਨ ਵਡਾਈ ਕਹਿ ਸਕਉ, ਬੇਅੰਤ ਗੁਨੀਤਾ" (ਪੰਨਾ ੮੧੦)

ਸ੍ਰੀ ਦਸਮ ਗ੍ਰੰਥ, ਪੋਥੀਆਂ ਅਤੇ ਗੁਟਕਿਆਂ ਵਿਚ ਅਰਦਾਸ ਦੇ ਭਿੰਨ ਭਿੰਨ ਰੂਪ ਵਿਦਮਾਨ ਹਨ। ਇਨ੍ਹਾਂ ਸਰੂਪਾਂ ਵਿਚ ਇਕਸਾਰਤਾ ਲਿਆਉਣ ਲਈ ਸ਼੍ਰੋ. ਗੁ.ਪ੍ਰੰ. ਕਮੇਟੀ ਨੂੰ ਜਤਨਸ਼ੀਲ ਹੋਣਾ ਚਾਹੀਦਾ ਸੀ, ਪਰ ਹੁਣ ਤਕ ਕੁਝ ਨਹੀਂ ਹੋਇਆ। ਸ੍ਰੀ ਦਸਮ ਗ੍ਰੰਥ ਅੰਦਰ 'ਅਰਦਾਸ' ਸਿਰਲੇਖ ਵਜੋਂ ਦਰਜ ਨਹੀਂ ਹੈ, ਇਹ ਨਾਉ ਖ਼ਾਲਸਾ ਪੰਥ ਨੇ ਵਿਦਮਾਨ ਕੀਤਾ ਹੈ।

ਇਸ ਵਿਚ ਸ਼ੱਕ ਨਹੀਂ ਕਿ 'ਫ਼ਤਹ' ਅਰਬੀ ਭਾਸ਼ਾ ਦਾ ਸਰੂਪ ਹੈ। ਗੁਰਬਾਣੀ ਵਿਚ 'ਫ਼ਤਹ' ਦਾ ਸਰੂਪ ਇਸ ਤਰ੍ਹਾਂ ਅੰਕਿਤ ਹੈ-

ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ॥ [ਪੰਨਾ ੨੫੮

ਗੁਰਬਾਣੀ ਵਿੱਚ ਉਪਰੋਕਤ ਸਰੂਪ ਦੀ ਕੇਵਲ ਇਕ ਵਾਰੀ ਹੀ ਵਰਤੋਂ ਕੀਤੀ ਗਈ ਹੈ। ਗਲ ਕੀ, ਇਨ੍ਹਾਂ ਦੋਹਾਂ ਸਰੂਪਾਂ ਦੀ ਵਰਤੋਂ ਆਪੋ ਆਪਣੀ ਥਾਂ ਤੇ ਸ਼ੁੱਧ ਰੂਪ ਵਿਚ ਹੈ। ਪ੍ਰੰਤੂ ਸਾਨੂੰ ਚਿਠੀ ਪੱਤਰ ਕਰਨ ਸਮੇਂ ਗੁਰਬਾਣੀ ਵਾਲੇ ਸਰੂਪ ਦੀ ਵਰਤੋਂ ਕਰਨੀ ਚਾਹੀਦੀ ਹੈ। ਸ਼੍ਰੋ.ਗੁ.ਪ੍ਰ.ਕਮੇਟੀ ਨੂੰ ਚਿੱਠੀ-ਪੱਤਰ ਵਾਲੇ ਫਾਰਮਾਂ ਤੇ 'ਫਤਿਹ' ਸਰੂਪ ਹੀ ਪ੍ਰਕਾਸ਼ਤ ਕਰਾਉਣਾ ਚਾਹੀਦਾ ਹੈ, ਇਸ ਤੋਂ ਸੰਗਤਾਂ ਨੂੰ ਸਹੀ ਸੇਧ ਮਿਲੇਗੀ। ਇਨ੍ਹਾਂ ਦੋਹਾਂ ਦਾ ਉਚਾਰਨ ਵੀ ਆਪੋ ਆਪਣੀ ਬੋਲੀ ਅਨੁਸਾਰ ਵਖਰਾ ਹੈ। ਕਈ ਗੁਟਕਿਆਂ ਵਿਚ 'ਸ੍ਰੀ ਵਾਹਿਗੁਰੂ ਜੀ ਕੀ ਫਤੇ' ਵੀ ਦਰਜ ਹੈ। 'ਸ੍ਰੀ' ਸ਼ਬਦ ਸਤਿਕਾਰ ਹਿਤ ਵਰਤਿਆ ਜਾਂਦਾ ਹੈ। 'ਸਵਈਏ ਮਹਲੇ ਚਉਥੇ ਕੇ ਵਿਚ 'ਵਾਹਗੁਰੂ' ਤੇ 'ਵਾਹਿਗੁਰੂ' ਦੋਵੇਂ ਰੂਪ ਦਰਜ ਹਨ। ਜਿਵੇਂ ਕਿ:-

1. ਸੇਵਕ ਕੈ ਭਰਪੂਰ ਜੁਗ ਜੁਗ ਵਾਹਗੁਰੂ ਤੇਰਾ ਸਭੁ ਸਦਕਾ॥
2. ਕੀਆ ਖੇਲੁ ਬਡ ਮੇਲੁ ਤਮਾਸਾ, ਵਾਹਿਗੁਰੂ ਤੇਰੀ ਸਭ ਰਚਨਾ ॥

[ਪੰਨਾ ੧੪੦੩

ਪ੍ਰੰਤੂ 'ਗੁਰ ਮੰਤ੍ਰ' ਦਾ ਜਾਪ ਕਰਨ ਸਮੇਂ 'ਸ੍ਰੀ' ਸ਼ਬਦ ਦੀ ਵਰਤੋਂ ਨਹੀਂ ਕੀਤੀ ਜਾਂਦੀ, ਕੇਵਲ 'ਵਾਹਿਗੁਰੂ' ਜਾਪ ਕੀਤਾ ਜਾਂਦਾ ਹੈ। ਜਿਵੇਂ ਕਿ ਭਾ.ਸ. ਗੁਰਦਾਸ ਜੀ ਨੇ ਵਰਤੋਂ ਕੀਤੀ ਹੈ:-

ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ ॥ [੧੩-੨

## ਪਾਤਿਸ਼ਾਹੀ ੧੦

ਕਈ ਜਗਿਆਸੂ '੧੦' ਦਾ ਉਚਾਰਨ 'ਦੱਸ' ਕਰਦੇ ਹਨ ਜੋ ਕਿ ਅਸ਼ੁੱਧ ਹੈ। 'ਪਾਤਿਸ਼ਾਹੀ' ਇਸਤ੍ਰੀ ਵਾਚਕ ਸ਼ਬਦ ਹੈ, ਇਸ ਲਈ ਸ਼ੁੱਧ ਉਚਾਰਨ ਪਾਤਿਸ਼ਾਹੀ ਦਸਵੀਂ ਕਰਨਾ ਚਾਹੀਦਾ ਹੈ।

'ਸ੍ਰੀ ਭਗਉਤੀ ਜੀ ਸਹਾਇ' ਅਤੇ 'ਸ੍ਰੀ ਭਗੌਤੀ ਜੀ ਸਹਾਇ' ਦੋਵੇਂ ਸਰੂਪ ਗੁਟਕਿਆਂ ਵਿਚ ਦਰਜ ਹਨ। ਪੁਰਾਤਨ ਸ਼ੁੱਧ ਸਰੂਪ 'ਭਗਉਤੀ' ਹੈ ਪਰ ਬਾਅਦ ਵਿਚ ਉਤਾਰਾ ਕਰਨ ਸਮੇਂ ਲਿਖਾਰੀਆਂ ਨੇ 'ਭਗੌਤੀ' ਸਰੂਪ ਦੀ ਵਧੇਰੇ ਵਰਤੋਂ ਕੀਤੀ ਹੈ। ਗੁਰਬਾਣੀ ਅਤੇ ਪੁਰਾਤਨ ਹਥ ਲਿਖਤ ਗੁਟਕਿਆਂ ਵਿਚ ਵੀ 'ਭਗਉਤੀ' ਸਰੂਪ ਦੇ ਦਰਸ਼ਨ ਹੁੰਦੇ ਹਨ।

## ਪ੍ਰਥਮ - ਪ੍ਰਿਥਮ

ਭਿੰਨ ਭਿੰਨ ਸਰੂਪ ਅਰਦਾਸੀਏ ਨੂੰ ਸ਼ਸ਼ੋ ਪੰਜ ਵਿਚ ਪਾ ਦਿੰਦੇ ਹਨ, ਓਹ ਕੀ ਬੋਲੇ 'ਪ੍ਰਿਥਮ' ਜਾਂ 'ਪ੍ਰਥਮ'। ਆਮ ਗ੍ਰੰਥੀ ਜਾਂ ਪ੍ਰੇਮੀ 'ਪ੍ਰਿਥਮ' ਦਾ ਉਚਾਰਨ ਅਸ਼ੁੱਧ ਕਰਦੇ ਹਨ। ਉਹ ਸਿਹਾਰੀ ਦਾ ਉਚਾਰਨ 'ਥ' ਨਾਲ ਕਰਦੇ ਹਨ ਜਦੋਂ ਕਿ ਸਿਹਾਰੀ ਪੈਰੀ ਲਗੇ ਅਧੇ 'ਰ' ਨਾਲ ਬੋਲੀ ਜਾਂਦੀ ਹੈ।

'ਪ੍ਰਥਮ' ਸ਼ਬਦ ਦਾ ਉਚਾਰਨ ਬੜਾ ਸਰਲ ਤੇ ਸਪਸ਼ਟ ਹੈ। ਗੁਰਬਾਣੀ ਵਿਚ ਵੀ ਇਸ ਸ਼ਬਦ ਦੀ ਵਰਤੋਂ 'ਪ੍ਰਥਮ' ਰੂਪ ਵਿਚ ਹੀ ਕੀਤੀ ਗਈ ਹੈ-

1. ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥ [ਪੰਨਾ ੩੭੧

2. ਪ੍ਰਥਮੇ ਮਿਟਿਆ ਤਨ ਕਾ ਦੂਖੁ ॥ [ਪੰਨਾ ੩੯੫

3. ਪ੍ਰਥਮ ਆਏ ਕੁਲਖੇਤਿ ॥ [ਪੰਨਾ ੧੧੧੬

ਪਰ 'ਦਸਮ ਗ੍ਰੰਥ' ਅਤੇ ਪੋਥੀ ਦਸ ਗ੍ਰੰਥੀ ਵਿੱਚ 'ਪ੍ਰਿਥਮ' ਸਰੂਪ ਦਰਜ ਹੈ। ਪਾਠਕਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲਾ ਪ੍ਰਥਮ ਸਰੂਪ ਅਪਨਾਉਣਾ ਹੀ ਉਚਿਤ ਹੈ।

| | |
|---|---|
| ਗੁਰੂ ਨਾਨਕ ਲਈ ਧਿਆਇ | ਗੁਰ ਨਾਨਕ ਲਈ ਧਿਆਇ |
| ਰਾਮਦਾਸੈ ਹੋਈ ਸਹਾਇ | ਰਾਮਦਾਸੈ ਹੋਈਂ ਸਹਾਇ ॥ |
| ਅਰਜਨ ਹਰਿ ਗੋਬਿੰਦ ਨੂੰ | ਅਰਜਨ ਹਰ ਗੋਬਿੰਦ ਨੋ |
| ਸਿਮਰੋ ਸ੍ਰੀ ਹਰਿ ਰਾਇ | ਸਿਮਰੌਂ ਸ੍ਰੀ ਹਰਿ ਰਾਇ |
| ਤੇਗ ਬਹਾਦਰ ਸਿਮਰੀਏ(ਸਿਮਰੀਐ) | ਤੇਗ ਬਹਾਦਰ ਸਿਮਰਿਐ |
| ਸਭ ਥਾਈ ਹੋਈ ਸਹਾਇ | ਸਭ ਥਾਈ ਹੋਹਿਂ ਸਹਾਇ |

ਇਸ ਦੇ ਅਰਥ ਪਹਿਲੇ ਗੁਰੂ ਨਾਨਕ ਦੇਵ ਜੀ ਨੇ ਇਸ ਪਰਮਸਤਾ ਨੂੰ ਧਿਆ ਲਿਆ ਜਾਂ ਹੇ ਪਾਠਕ ਜਨੋ ! ਸ੍ਰੀ ਗੁਰੂ ਨਾਨਕ ਦੇਵ ਨੂੰ ਧਿਆ ਲਵੋ' ਦੋਵੇਂ ਅਰਥ ਹੀ ਠੀਕ ਨਹੀਂ। 'ਲਈ' ਦੇ ਅਰਥ 'ਵਾਸਤੇ, ਤਾਈਂ' ਹੀ ਠੀਕ ਹਨ। ਭਾਵ ਪਹਿਲਾਂ ਮੈਂ ਸ੍ਰੀ ਭਗਉਤੀ ਜੀ (ਅਕਾਲੀ ਸ਼ਕਤੀ) ਦਾ ਸਿਮਰਨ ਕਰਕੇ ਗੁਰੂ ਨਾਨਕ ਦੇਵ ਜੀ ਤਾਈਂ ਧਿਆਉਂਦਾ ਹਾਂ। ਜ਼ਰਾ ਸੋਚੋ, ਅਰਦਾਸ ਕਰਨ ਵਾਲਾ ਵਰਤਮਾਨ ਕਾਲ ਵਿਚ ਹੁੰਦਾ ਹੈ ਕਿ ਭੂਤ ਕਾਲ ਵਿੱਚ ਅਰਦਾਸ ਦੀ ਸ਼ਬਦਾਵਲੀ ਦਾ ਸਬੰਧ ਵਰਤਮਾਨ ਕਾਲ ਨਾਲ ਹੈ ਇਸ ਲਈ ਭੂਤ ਕਾਲ ਵਾਲੇ ਅਰਥ ਅਪਨਾਉਣੇ ਉਕਾ ਹੀ ਠੀਕ ਨਹੀਂ ਜਿਵੇਂ ਕਿ ਭਾ. ਸ਼ੇਰ ਸਿੰਘ ਜੀ ਕਸ਼ਮੀਰ ਵਾਲਿਆਂ ਜਾਂ ਕਿਸੇ ਇਕ ਅਧੇ ਹੋਰ ਵਿਦਵਾਨ ਨੇ ਕੀਤੇ ਹਨ।

## ਰਾਮਦਾਸੈ ਹੋਈ ਸਹਾਇ

ਭਾ. ਸ. ਸ਼ੇਰ ਸਿੰਘ ਜੀ ਕਸ਼ਮੀਰ ਵਾਲਿਆਂ ਨੇ ਅਰਥ ਕੀਤੇ ਹਨ ਕਿ "ਸ੍ਰੀ ਗੁਰੂ ਰਾਮਦਾਸ ਜੀ ਦੀ ਇਹੋ 'ਨਾਮ' ਪਰਮ ਸੱਤਾ ਸਹਾਈ ਹੋਈ।" ਭਾ. ਸ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰੂ ਰਾਮਦਾਸ ਦੀ ਸਹਾਇਤਾ ਹੋਵੇ' ਅਰਥ ਕੀਤੇ ਹਨ। ਵਰਤਮਾਨ ਗੁਟਕਿਆਂ ਵਿਚ 'ਹੋਈ' ਦੀ ਥਾਂ 'ਹੋਈਂ' ਸਰੂਪ ਵਿਦਮਾਨ ਹੈ ਜੋ ਠੀਕ ਹੈ ਕਿਉਂਕਿ ਅਰਦਾਸ ਰਾਹੀਂ ਸਹਾਇਤਾ ਮੰਗੀ ਜਾ ਰਹੀ ਹੈ। ਭੂਤ ਕਾਲ ਵਾਲੇ ਅਰਥ ਉਕੇ ਹੀ ਨਹੀਂ ਢੁਕਦੇ।

## ਸਿਮਰੋ (ਸਿਮਰੌਂ)

ਇਸੇ ਤਰ੍ਹਾਂ 'ਸਿਮਰੌਂ' ਦਾ ਉਚਾਰਨ 'ਸਿਮਰੌਂ' ਕਰਨਾ ਸ਼ੁੱਧ ਹੈ। ਮੈਂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੂੰ ਸਿਮਰਦਾ ਹਾਂ। ਜੇ 'ਸਿਮਰੋ' ਉਚਾਰਨ ਕਰੀਏ ਤਾਂ ਅਨਰਥ ਹੋਵੇਗਾ 'ਤੁਸੀਂ ਸਿਮਰੋ'।

## ਸ੍ਰੀ ਹਰਿ ਕ੍ਰਿਸਨ ਧਿਆਈਐ

'ਧਿਆਈਐ' ਦੇ ਅਰਥ 'ਧਿਆਈ ਹੈ' ਕਰਨੇ ਠੀਕ ਨਹੀਂ ਕਿਉਂਕਿ ਇਹ ਵੀ ਭੂਤ ਕਾਲ ਦਾ ਸੂਚਕ ਨਹੀਂ ਮੰਨਿਆ ਜਾ ਸਕਦਾ। 'ਧਿਆਈਐ' ਦੇ ਠੀਕ ਅਰਥ ਹਨ-'ਧਿਆਉਣਾ ਚਾਹੀਦਾ ਹੈ।' ਕਾਵਿ ਕਲਾ ਵਿਚ ਇਹ ਜ਼ਰੂਰੀ ਨਹੀਂ ਕਿ ਇਕੋ ਜਿਹੇ ਸਰੂਪ ਵਾਲੇ ਵਿਸ਼ੇਸ਼ਣ ਸਮੂਹ ਗੁਰ-ਵਿਅਕਤੀਆਂ ਨਾਲ ਵਰਤੇ ਜਾਣ। ਭਾ. ਸ. ਸ਼ੇਰ ਸਿੰਘ ਜੀ ਨੇ "ਜਿਸ ਡਿਠੈ ਸਭ ਦੁਖ ਜਾਇ" ਵਿਚ 'ਜਿਸੁ' ਪਦ ਨੂੰ ਸ੍ਰੀ ਭਗੌਤੀ (ਨਾਮ ਸੱਤਾ) ਵਾਸਤੇ ਵਰਤਿਆ ਹੋਇਆ ਦਰਸਾਇਆ ਹੈ। ਸ੍ਰੀ ਹਰਿ ਕ੍ਰਿਸ਼ਨ ਜੀ ਨੂੰ ਧਿਆਉਣਾ ਚਾਹੀਦਾ ਹੈ, ਜਿਸ ਦੇ ਦਰਸ਼ਨ ਕਰਨ ਨਾਲ ਸਾਰੇ ਦੁਖ ਨੱਸ ਜਾਂਦੇ ਹਨ, ਅਰਥ ਕਰਨੇ ਹੀ ਠੀਕ ਹਨ।

## ਤੇਗ ਬਹਾਦਰ ਸਿਮਰਿਐ...

ਕਈ ਲਿਖਾਰੀਆਂ ਤੇ ਪ੍ਰਕਾਸ਼ਕਾਂ ਨੇ 'ਤੇਗ ਬਹਾਦਰ ਸਿਮਰੀਏ' ਪਾਠ ਦਿਤਾ ਹੈ ਜੋ ਕਿ ਠੀਕ ਨਹੀਂ। 1936 ਦੀ ਹਥ ਲਿਖਤ ਚੰਡੀ ਦੀ ਵਾਰ ਵਿਚ ਸ. ਕ੍ਰਿਪਾ ਸਿੰਘ ਅੰਮ੍ਰਿਤਸਰੀਏ ਨੇ 'ਸਿਮਰੀਐ' ਪਾਠ ਦਿਤਾ। ਹੋ ਸਕਦਾ ਹੈ ਕਿ ਹੋਰ ਹਥ ਲਿਖਤੀ ਉਤਾਰਿਆਂ ਵਿਚ ਇਹੋ ਪਾਠ ਹੋਵੇ। ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਵਲੋਂ ਛਪੇ ਗੁਟਕਿਆਂ ਵਿਚ 'ਸਿਮਰਿਐ' ਪਾਠ ਦਰਜ ਹੈ ਪਰ ਇਹ ਸਰੂਪ ਪੁਰਾਤਨ ਹਥ ਲਿਖਤੀ ਦਸਮੇਸ਼ ਰਚਨਾ ਵਿਚ ਨਹੀਂ ਮਿਲਦਾ। ਜੇ ਸ਼੍ਰੋਮਣੀ ਕਮੇਟੀ ਇਸ ਦੀ ਪੁਸ਼ਟੀ ਲਈ ਕਿਸੇ ਗ੍ਰੰਥ ਦਾ ਹਵਾਲਾ ਦੇ ਦਿੰਦੀ ਤਾਂ ਚੰਗੀ ਗਲ ਹੁੰਦੀ। ਗੁਰਬਾਣੀ ਵਿਆਕਰਣ ਅਨੁਸਾਰ ਇਸ ਦੇ ਅਰਥ 'ਸਿਮਰਨ ਨਾਲ' ਠੀਕ ਬਣਦੇ ਹਨ। 'ਸਿਮਰੀਐ' ਦੇ ਅਰਥ 'ਸਿਮਰਨਾ ਚਾਹੀਦਾ ਹੈ' ਅਤੇ 'ਸਿਮਰਿਐ' ਦੇ ਅਰਥ 'ਸਿਮਰਨ ਨਾਲ' ਕੀਤਿਆਂ ਦੋਵੇਂ ਠੀਕ ਅਰਥ ਬਣਦੇ ਹਨ। ਘਰ ਵਿਚ ਨੌ ਨਿਧੀਆਂ ਦਾ (ਖ਼ਜ਼ਾਨਾ) ਭਜ ਕੇ

(ਭਾਵ ਛੇਤੀ) ਆ ਜਾਂਦਾ ਹੈ।

## ਸਭ ਥਾਈਂ ਹੋਇ ਸਹਾਇ

ਕਈ ਗੁਟਕਿਆਂ ਵਿਚ 'ਹੋਇ ਸਹਾਇ' ਦੀ ਥਾਂ 'ਹੋਹਿੰ ਸਹਾਇ' ਵਾਰਤਕ ਦਰਜ ਹੈ, ਪਰ ਸਹੀ ਪਾਠ 'ਹੋਇੰ' ਹੈ ਕਿਉਂਕਿ ਇਸ ਦਾ ਸਬੰਧ ਨੌ ਪਾਤਿਸ਼ਾਹੀਆਂ ਨਾਲ ਹੈ।

## ਦਸਵੇਂ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ! ਸਭ ਥਾਈਂ ਹੋਇ ਸਹਾਇ !

ਪਿਛੇ ਆਏ ਨੌ ਗੁਰੂ ਸਾਹਿਬਾਨ ਮਗਰੋਂ 'ਦਸਵੇਂ ਪਾਤਿਸ਼ਾਹ ਜੀ ਅਗੇ ਸਭ ਥਾਈ ਹੋਇ ਸਹਾਇ' ਅਰਦਾਸ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਪਹਿਲੇ ਪ੍ਰਕਾਸ਼ਤ ਹੋਏ ਗੁਟਕਿਆਂ ਵਿਚ 'ਦਸਵੇਂ ਪਾਤਿਸ਼ਾਹ' ਦੀ ਥਾਂ 'ਦਸਵਾਂ ਪਾਤਿਸਾਹ' ਦਰਜ ਹੈ ਜੋ ਕਿ ਭਾਸ਼ਾਈ ਪਖੋਂ ਠੀਕ ਨਹੀਂ ਹੈ। ਭਾਵੇਂ ਸ਼੍ਰੋਮਣੀ ਪ੍ਰਬੰਧਕ ਕਮੇਟੀ ਦੇ ਗੁਟਕਿਆਂ ਵਿਚ ਲੋੜੀਂਦੀ ਸੁਧਾਈ ਕਰ ਦਿਤੀ ਹੈ ਪ੍ਰੰਤੂ ਜਿੰਨ੍ਹਾਂ ਪਾਸ ਪੁਰਾਣੀ ਛਾਪ ਵਾਲੇ ਗੁਟਕੇ ਹਨ, ਓਹ ਹੁਣ ਤਕ ਉਸੇ ਨੂੰ ਠੀਕ ਮੰਨ ਕੇ 'ਦਸਵਾਂ' ਉਚਾਰੀ ਜਾਂਦੇ ਹਨ। ਇਸ ਬਾਰੇ ਸੁਧਾਈ ਕਰਨ ਹਿੱਤ ਜੇ ਕੋਈ ਫਿਰਤੂ-ਪੱਤਰ (Circular) ਜਾਰੀ ਕੀਤਾ ਜਾਂਦਾ ਤਾਂ ਇਸ ਦੀ ਸੁਧਾਈ ਸੁਤੇ ਹੀ ਹੋ ਜਾਣੀ ਸੀ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਿਸ਼ਾਹੀਆਂ ਦੀ 'ਜੋਤਿ' ਆਖਣਾ ਵੀ ਠੀਕ ਨਹੀਂ ਜਾਪਦਾ ਕਿਉਂਕਿ ਪਾਵਨ ਸਰੂਪਾਂ ਵਿਚ ਭਗਤਾਂ ਤੇ ਭੱਟਾਂ ਦੀ ਬਾਣੀ ਵੀ ਦਰਜ ਹੈ। ਫਿਰ, ਦਸਾਂ ਪਾਤਿਸ਼ਾਹੀਆਂ ਵਾਂਗੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਗੁਰ-ਗਦੀ ਤੇ ਸੁਸ਼ੋਭਿਤ ਹਨ, ਪਾਸੋਂ 'ਸਭ ਥਾਈ ਹੋਇ ਸਹਾਇ' ਵਾਲੀ ਅਰਦਾਸ ਕਿਉਂ ਨਹੀਂ ਕੀਤੀ ਜਾਂਦੀ? ਕੇਵਲ 'ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ' ਆਖਣਾ ਕਿਵੇਂ ਉਚਿਤ ਹੈ?। ਇਕ ਪਾਸੇ 'ਬਾਣੀ ਗੁਰੂ ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥ ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥' (ਪੰਨਾ ੯੮੨) ਵਾਲੇ ਬੁਨਿਆਦੀ ਸਿਧਾਂਤ ਨੂੰ ਸਾਰਾ ਸਿਖ ਜਗਤ ਮੰਨਦਾ ਹੈ, ਦੂਜੇ ਪਾਸੇ ਗੁਰੂ ਜੋਤਿ ਤੋਂ ਸਹਾਇਤਾ ਮੰਗਣ ਵਾਲੀ ਸ਼ਬਦਾਵਲੀ ਨਾ ਹੋਣੀ, ਕੋਈ ਚੰਗੀ ਗਲ ਨਹੀਂ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉਤੇ ਪੰਜ ਸਿੰਘ ਸਾਹਿਬਾਨ ਦੀ ਇਕਤਰਤਾ ਬੁਲਾ ਕੇ ਇਸ ਭਾਵਨਾ ਉਤੇ ਵੀਚਾਰ ਕਰਨ ਮਗਰੋਂ ਲੋੜੀਂਦੀ ਸੁਧਾਈ ਕਰਨੀ ਚਾਹੀਦੀ ਹੈ।

## ਸਭ ਥਾਈ ਹੋਇ ਸਹਾਇ

ਸਭ ਸਿੱਖ ਸੰਗਤਾਂ ਜਾਣਦੀਆਂ ਹਨ ਕਿ ਹੁਣ 'ਦੇਹਧਾਰੀ' ਗੁਰੂ ਦੀ ਪ੍ਰਥਾ ਖ਼ਤਮ ਹੋ ਚੁਕੀ ਹੈ, ਫਿਰ 'ਸ਼ਬਦ-ਗੁਰੂ' ਪਾਸੋਂ ਸਹਾਇਤਾ ਮੰਗਣ ਤੋਂ ਕਿਉਂ

ਝਿਝਕ ਆਉਂਦੀ ਹੈ? ਜੋ ਸਤਿਗੁਰੂ ਹਰ ਵੇਲੇ ਸਾਡੇ ਸਿਰ ਤੇ ਖੜਾ ਹੈ, ਸਰਬ ਕਲਾ ਸਮਰਥ ਹੈ, ਉਸ ਗੁਰੂ ਨੂੰ ਮਨ ਤੇ ਚਿਤ ਕਰਕੇ 'ਸਭ ਥਾਈ ਹੋਇ ਸਹਾਇ' ਆਖਦੇ ਹੋਏ ਉਸ ਵਿਚ ਲੀਨ ਹੋਣ ਦੀ ਲੋੜ ਹੈ। ਇਹ ਇਕ ਅਗੰਮੀ ਰਸ ਹੈ। ਲੇਖਕ ਦਾ ਇਹ ਸੁਝਾਉ ਦੇਣ ਤੋਂ ਭਾਵ ਹੈ ਕਿ ਜੋ ਦਸਾਂ ਗੁਰੂਆਂ ਦਾ ਅਧਾਰ ਤੇ ਸਤਿਕਾਰ ਹੈ, ਓਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਾਰ ਤੇ ਸਤਿਕਾਰ ਹੈ, ਫਿਰ 'ਸਭ ਥਾਈਂ ਹੋਇਂ ਸਹਾਇ' ਵਾਲੀ ਵਾਰਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਨਾ ਵਰਤਣੀ, ਕੀ ਕੋਈ ਚੰਗੀ ਗਲ ਹੈ?। ਇਸ ਬਾਰੇ ਸਿੰਘ ਸਾਹਿਬਾਨਾਂ ਅਤੇ ਸਿੱਖ ਵਿਦਵਾਨਾਂ ਨੇ ਕਦੇ ਧਿਆਨ ਹੀ ਨਹੀਂ ਦਿੱਤਾ। ਗੁਰ-ਗਦੀ ਤੇ ਸੁਸ਼ੋਭਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਗੇ 'ਸਭ ਥਾਈਂ ਹੋਇ ਸਹਾਇ' ਵਾਲੀ ਬੇਨਤੀ ਨਾ ਕਰਨੀ, ਅਨਜਾਣਪੁਣਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਿਸਾਹੀਆਂ ਦੀ ਦੇਹ ਆਖਣਾ ਵੀ ਗੁਰਮਤਿ ਦੇ ਪ੍ਰਤਿਕੂਲ ਹੈ। ਦੇਹ ਨਾਸ਼ਵੰਤ ਹੈ। 'ਗੁਰੂ ਗ੍ਰੰਥ ਜੀ *ਮਾਨੀਓ ਪ੍ਰਗਟ ਗੁਰਾਂ ਕੀ ਦੇਹ' ਵਾਲੇ ਦੋਹਰੇ ਦੇ ਪ੍ਰਭਾਵ ਹੇਠ ਹੀ ਅਗਿਆਨਤਾ ਵਸ ਹੋ ਕੇ ਕਈ ਸਿੰਘਣੀਆਂ ਅਤੇ ਸਿੰਘ ਜਿਸ ਪਲੰਘ ਉਤੇ ਗੁਰੂ ਪਾਤਿਸ਼ਾਹ ਸੁਸ਼ੋਭਿਤ ਹੁੰਦੇ ਹਨ ਦੇ ਪਾਵੇ 'ਚਰਨ' ਸਮਝ ਕੇ ਘੁਟਦੇ ਹਨ, ਦੁਧ ਦੀ ਕਚੀ ਲਸੀ ਬਣਾ ਕੇ ਥੜੇ ਧੋਂਦੇ ਹਨ। ਇਥੇ 'ਦੇਹ' ਤੋਂ ਭਾਵ ਸਰੀਰ ਨਹੀਂ 'ਆਤਮਾ' ਹੈ ਅਤੇ ਅੰਤਰੀਵ ਭਾਵ 'ਜੋਤਿ' ਹੈ।

## ਪਾਠ ਦੀਦਾਰ ਦਾ ਧਿਆਨ ਧਰ ਬੋਲਹੁ ਜੀ ਵਾਹਿਗੁਰੂ

ਗੁਰਬਾਣੀ ਪਾਠ-ਦੀਦਾਰ ਦੇ ਕੇਵਲ ਅਖਰੀ ਦਰਸ਼ਨ ਨਹੀਂ, ਸ਼ਬਦ-ਅਰਥ ਨੂੰ ਵੀਚਾਰਨਾ ਤੇ ਉਸ ਦੇ ਭਾਵ ਨੂੰ ਮਨ ਵਿਚ ਵਸਾਉਣਾ ਅਤੇ ਉਸ ਅਨੁਸਾਰ ਜੀਵਨ ਢਾਲਣ ਲਈ ਤੱਤਪਰ ਹੋਣਾ, ਇਹ ਪਾਠ ਦੀਦਾਰ ਦੇ ਅਰਥਾਂ ਦਾ ਪ੍ਰਤੀਕ ਹੈ। ਧਿਆਨ ਧਰਨ ਦਾ ਭਾਵ ਹੈ ਸਾਵਧਾਨ ਹੋਣਾ। ਜੇ ਮਨ ਸਾਵਧਾਨ ਨਹੀਂ ਤਾਂ ਸਮਝੋ ਕਿ ਸੁਰਤਿ ਵੀ ਗ਼ੈਰ-ਹਾਜ਼ਰ ਹੈ। ਸਰੀਰਕ ਸਾਵਧਾਨਤਾ ਮਨ ਤੇ ਬਾਣੀ ਨਾਲ ਜੋੜਨ ਵਿਚ ਸਹਾਇਕ ਹੁੰਦੀ ਹੈ। ਜੇ ਮਨ ਗ਼ੈਰ ਹਾਜ਼ਰ ਹੋਇਆ ਤਾਂ ਧਿਆਨ ਵਾਲੀ ਗਲ ਨਿਰਮੂਲ ਹੋ ਗਈ। ਧਿਆਨ ਧਰਨ ਤੋਂ ਭਾਵ ਕੇਵਲ 'ੴ' ਉਤੇ ਕੇਂਦਰਤ ਕਰਨਾ ਹੈ। ਅਰਦਾਸੀਏ ਸਿੰਘ ਦਾ ਮੁੜ ਮੁੜ ਆਖਣਾ 'ਬੋਲਹੁ ਜੀ ਵਾਹਿਗੁਰੂ' ਇਸ ਨਿਰਦੇਸ਼ ਦੀ ਪਾਲਨਾ ਕਰਨੀ ਸੰਗਤਾਂ ਦਾ ਫਰਜ਼ ਹੈ, ਪਰ ਆਮ ਤੌਰ ਤੇ ਸੰਗਤ ਚੁਪ ਹੀ ਖੜੀ ਰਹਿੰਦੀ ਹੈ।

ਜਿਥੋਂ ਤੱਕ ਧਿਆਨ ਦਾ ਅੰਤਰੀਵ ਭਾਵ ਹੈ ਉਹ 'ਸਚੀ-ਲਿਵ' ਹੈ। ਲਿਵ ਤੇ ਧਾਤ ਦੋ ਰਸਤੇ ਹਨ। ਸਤਿਗੁਰੂ ਜੀ ਦਾ ਉਪਦੇਸ਼ਿਆ ਮਾਰਗ, ਲਿਵ ਲਾਉਣ ਦਾ ਹੈ। ਜੇ ਸੁਰਤਿ ਸ਼ਬਦ ਵਿਚ ਲਿਵ ਲੀਨ ਹੋ ਗਈ ਹੈ ਤਾਂ ਜਾਣੋ ਹਰ ਪ੍ਰਕਾਰ ਦੀ ਮਾਨਸਿਕ ਬੀਮਾਰੀ ਦੂਰ ਹੋ ਗਈ। "ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ

ਖੋਈ"(ਭਾ. ਗੁ. ) ਦਾ ਚਿੰਤਨ ਕਰਨਾ ਮਨ ਨੂੰ ਸੁਖੀ ਕਰਨ ਵਿਚ ਜਿਤਨਾ ਮਦਦਗਾਰ ਹੁੰਦਾ ਹੈ, ਹੋਰ ਕੋਈ ਉਪਾਵ ਸਹਾਇਕ ਸਾਬਤ ਨਹੀਂ ਹੋ ਸਕਦਾ। ਇਸ ਲਈ ਗੁਰਬਾਣੀ ਵਿੱਚ ਪਾਵਨ ਉਪਦੇਸ਼ ਤੇ ਆਦੇਸ਼ ਤੇ ਅਮਲ ਕਰਨ ਦੀ ਲੋੜ ਹੈ:-

ੳ. ਜਪਿ ਮਨ ਰਾਮੈ ਨਾਮੁ ਹਰਿ ਜਸੁ ਊਤਮ ਕਾਮ ॥ [ਪੰਨਾ ੬੬੯

ਅ. ਓਪਾਵਾ ਸਿਰਿ ਉਪਾਉ ਹੈ, ਨਾਉ ਪਰਾਪਤਿ ਹੋਇ ॥ [ਪੰਨਾ ੮੫੧

ਗੁਰਬਾਣੀ ਵਿਚ ਧਿਆਨ ਬਾਰੇ ਫੁਰਮਾਨ ਦਰਜ ਹੈ:-

ਬਿਨੁ ਗੁਰ ਦੀਖਿਆ ਕੈਸੇ ਗਿਆਨੁ ॥
ਬਿਨੁ ਪੇਖੇ ਕਹੁ ਕੈਸੋ ਧਿਆਨੁ ॥ [ਪੰਨਾ ੧੧੪੦

## ਧਿਆਨ ਨਿਰਣੈ

'ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ' (ਪੰਨਾ ੧੩੯), ਇਹ ਅਰਦਾਸ ਦਾ ਧਿਆਨ ਹੈ। ੧ਓ-ਵਾਹਿਗੁਰੂ ਜੀ ਵੇਖਣ ਦਾ ਵਿਸ਼ਾ ਨਹੀਂ, ਇਸ ਲਈ ਇਸ ਦਾ ਚਿੰਤਨ (ਸਿਮਰਨ) ਕਰਨਾ ਚਾਹੀਦਾ ਹੈ।

ਜਿਸ ਮਨੁੱਖ ਦੀ ਅੱਖ ਅਨੇਕ ਦਰਸ਼ਨਾ ਨੂੰ ਵੇਖਣ ਵਾਲੀ ਹੈ, ਉਹ ਸਹੀ ਨਿਸ਼ਾਨਾ ਨਹੀਂ ਫੁੰਡ ਸਕਦੀ। ਜਿਸ ਨੇ ਨਿਸ਼ਾਨਾ ਫੁੰਡਣਾ ਹੈ, ਓਹ ਹਰ ਪਾਸਿਓਂ ਆਪਣੀ ਨਜ਼ਰ ਮੋੜ ਕੇ ਇਕ ਬਿੰਦੂ ਉਤੇ ਨਜ਼ਰ ਟਿਕਾਏਗਾ। ਜਦੋਂ ਟਿਕਾਉ ਵਿਚ ਉਸ ਦੀ ਨਜ਼ਰ ਪੱਕ ਜਾਵੇਗੀ, ਫਿਰ ਉਸ ਦਾ ਨਿਸ਼ਾਨਾ ਆਪਣੇ ਆਪ ਹੀ ਸਹੀ ਟਿਕਾਣੇ ਤੇ ਜਾ ਲਗੇਗਾ। ਏਦਾਂ ਦਾ ਅਭਿਆਸ ਕਰਨਾ ਹੀ ਕਰਨਾ ਹੈ, ਇਸ ਬਿਨਾ ਗਤੀ ਨਹੀਂ। ਜਿਸ ਦੀ ਨਜ਼ਰ ਇਕ ਬਿੰਦੂ ਉਤੇ ਟਿਕ ਜਾਂਦੀ ਹੈ, ਫਿਰ ਉਸ ਦਾ ਨਿਸ਼ਾਨਾ ਸੁਤੇ ਹੀ ਸਹੀ ਟਿਕਾਣੇ ਤੇ ਜਾ ਜੁੜਦਾ ਹੈ। ਜਿਸ ਜੀਵ ਨੇ ਅਪਾਰ ਸਾਜਨ ਨੂੰ ਮਿਲਣਾ ਹੈ, ਉਸ ਨੂੰ ਆਪਣਾ ਖਿੰਡਿਆ ਪੁੰਡਿਆ ਮਨ ਨਾਮ-ਅਭਿਆਸ ਰਾਹੀਂ ਇਕ ਟਿਕਾਣੇ ਤੇ ਲਿਆਣਾ ਹੀ ਪਵੇਗਾ। ਜਦੋਂ ਤਕ ਮਨ ਇਹ ਸ਼ਰਤ ਪੂਰੀ ਨਹੀਂ ਕਰਦਾ ਉਸ ਦੀ ਭਟਕਣਾ ਸਦਾ ਲਈ ਬਣੀ ਰਹੇਗੀ। ਜਦੋਂ ਜੀਵ ਦਾ ਧਿਆਨ ਇਕ ਨਿਸ਼ਾਨੇ ਤੇ ਟਿਕ ਗਿਆ ਜਾਣੋ, ਭਟਕਣਾ ਮੁੱਕ ਗਈ:-

ਚਿੰਤ ਅਚਿੰਤਾ ਸਗਲੀ ਗਈ॥
ਪ੍ਰਭ ਨਾਨਕ ਨਾਨਕ ਨਾਨਕ ਮਈ ॥ [ਪੰਨਾ ੧੧੫੭

ਖਿੰਡਾਉ ਵਿਚ ਸ਼ਕਤੀ ਨਹੀਂ ਹੁੰਦੀ, ਟਿਕਾਉ ਵਿਚ ਸ਼ਕਤੀ ਹੁੰਦੀ ਹੈ। ਇਹ ਗੱਲ ਯਾਦ ਰਖੋ ਕਿ ਗੁਰਮਤਿ ਵਿਚ ਕਿਸੇ ਵਿਅਕਤੀ ਜਾਂ ਫੋਟੋ ਦੇ ਧਿਆਨ ਧਰਨ ਦੀ ਮਨਾਹੀ ਹੈ। ਗੁਰੂ ਸਾਹਿਬ ਦੀਆਂ ਕਲਪਤ ਤਸਵੀਰਾਂ ਦਾ ਧਿਆਨ ਧਰਨਾ ਵੀ ਵਿਵਰਜਤ ਹੈ, ਕੇਵਲ ਨਿਰ-ਆਕਾਰ ਪ੍ਰਭੂ ਜੋ ਸ਼ਬਦ ਸਰੂਪ ਹੈ, ਦਾ ਧਿਆਨ ਧਰਨਾ ਹੈ।

ਆਸਾ ਕੀ ਵਾਰ ਵਿਚ ਰੋਜ਼ ਪੜ੍ਹਦੇ ਸੁਣਦੇ ਹਾਂ:-

ਬੀਓ ਬੀਜ ਪਤ ਲੈ ਗਏ ਅਬ ਕਿਉ ਉਗਵੈ ਦਾਲ ॥ [ਪੰਨਾ ੪੬੮

ਜੇ 'ਇਕ ਹੋਇ ਤ ਉਗਵੈ' ਵਾਲਾ ਪ੍ਰਮਾਣ ਉਥੇ ਲਾਗੂ ਹੁੰਦਾ ਹੈ, ਜਿਥੇ ਕੋਈ ਚੀਜ਼ ਦੋ ਫਾੜ ਹੋ ਜਾਵੇ, ਟੁਕੜੇ ਟੁਕੜੇ ਹੋ ਜਾਵੇ। ਇਸ ਤਰ੍ਹਾਂ ਵਸਤੂ ਕਮਜ਼ੋਰ ਹੋ ਜਾਂਦੀ ਹੈ, ਉਸ ਵਿਚ ਸ਼ਕਤੀ ਘਟ ਜਾਂਦੀ ਹੈ। ਮਨੁੱਖ ਅਨੇਕ ਪ੍ਰਕਾਰ ਦੇ ਚਿੰਤਨ ਵਿਚ ਪੈਣ ਕਰਕੇ ਵਾਹਿਗੁਰੂ ਜੀ ਨਾਲੋਂ ਵਿਛੜਿਆ ਰਹਿੰਦਾ ਹੈ। ਬਹੁ-ਪ੍ਰਕਾਰੀ ਚਿੰਤਨ ਮਨ ਨੂੰ ਕਮਜ਼ੋਰ ਕਰਦਾ ਹੈ, ਪਿਆਰ ਹੋਵੇ ਪਰ ਨਾਲ ਬਿਰਹਾ ਹੋਵੇ। ਉਸ ਬਿਰਹੁ ਦੁਆਰਾ ਮਨ ਦੀ ਸਾਂਝ ਆਪਣੇ ਸਾਈਂ ਨਾਲ ਬਣੀ ਰਹੇ। ਇਸ ਤਰ੍ਹਾਂ ਮਨ ਤੇ ਸੁਰਤਿ ਇਕ-ਮਿਕ ਹੋ ਕੇ ਮਾਇਆ ਮੋਹ ਤੋਂ ਉਚੇ ਉਠ ਜਾਂਦੇ ਹਨ। ਇਸ ਲਈ "ਗੁਰੂ ਗੁਰੂ ਗੁਰੂ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰੁ॥" (ਪੰਨਾ ੮੬੪) ਵਾਲਾ ਸਬਕ ਯਾਦ ਰਖਣ ਦੀ ਲੋੜ ਹੈ। ਗੁਰੂ ਪਿਆਰਿਓ! ਗੁਰੂ ਕਲਗੀਧਰ ਸਚੇ ਪਾਤਿਸ਼ਾਹ ਜੀ ਦਾ ਪਾਵਨ ਵਾਕ ਚੇਤੇ ਰਖੋ-

ਏਕ ਚਿਤ ਜੇ ਇਕ ਛਿਨ ਧਿਆਇਓ ॥
ਕਾਲ ਫਾਸ ਕੈ ਬੀਚ ਨ ਆਇਓ ॥

ਜੋ ਕੁਝ ਵਰਤਮਾਨ ਕ੍ਰਿਆ ਚਲ ਰਹੀ ਹੈ, ਉਹ ਗੁਰਮਤਿ ਪ੍ਰਚਾਰ ਦੀ ਘਾਟ ਕਾਰਨ ਹੈ। ਜਦ ਸਾਡੇ ਸਾਹਮਣੇ ਪਰਤਖਿ ਗੁਰਵਾਕ ਮੌਜੂਦ ਹਨ:-

ਹਿਰਦੈ ਚਰਣ ਸਬਦੁ ਸਤਿਗੁਰ ਕੋ, ਨਾਨਕ ਬਾਧਿਓ ਪਾਲ ॥ [ਪੰਨਾ ੬੮੦

ਫਿਰ ਅਸੀਂ ਮੰਜੀ ਸਾਹਿਬ ਜਿਸ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਪ੍ਰਕਾਸ਼ ਹੁੰਦਾ ਹੈ, ਉਸ ਦੇ ਪਾਵਿਆਂ ਨੂੰ ਗੁਰੂ ਸਾਹਿਬ ਦੇ ਚਰਨ ਕਿਵੇਂ ਬਣਾ ਲੈਂਦੇ ਹਾਂ? ਗੁਰੂ ਪਿਆਰਿਓ ! ਸੋਚੋ ਜਦੋਂ ਸਤਿਗੁਰਾਂ ਦੇ ਪੰਚ ਭੂਤਕ ਸਰੀਰ ਸੰਸਾਰ ਤੋਂ ਚਲੇ ਗਏ, ਫਿਰ ਉਨ੍ਹਾਂ ਦੇ ਚਰਨ ਇਥੇ ਕਿਵੇਂ ਰਹਿ ਗਏ? ਖ਼ਾਲਸੇ ਨੂੰ ਗੁਰ-ਸ਼ਬਦ ਵਾਲੇ ਗਿਆਨ ਪ੍ਰਕਾਸ਼ ਨਾਲ ਜੁੜਨਾ ਚਾਹੀਦਾ ਹੈ। ਸ਼ਬਦ, ਜੋਤਿ ਹੈ, ਸ਼ਬਦ ਹੀ ਸਾਡਾ ਗਿਆਨ ਤੇ ਧਿਆਨ ਹੈ। ਇਹ ਸੰਖੇਪ ਵੀਚਾਰ ਸੰਗਤਾਂ ਦੀ ਚੇਤਨਾ ਲਈ ਦਿਤੇ ਹਨ। ਸਤਿਗੁਰੂ ਸਚੇ ਪਾਤਿਸ਼ਾਹ ਮਿਹਰ ਕਰਨ, ਨਾਮ-ਸਿਮਰਨ ਲਈ ਤੱਤ ਗੁਰਮਤਿ ਵੀਚਾਰ ਹਰੇਕ ਜਗਿਆਸੂ ਦੇ ਹਿਰਦੇ ਵਿੱਚ ਵਸਣ। (ਵਿਸਥਾਰ ਸਹਿਤ ਅਗੇ ਪੜ੍ਹੋ ਧਿਆਨ ਦਾ ਸੰਕਲਪ)



# ਪੰਜਾਂ ਪਿਆਰਿਆਂ,

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥
ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ॥ [ਪੰਨਾ ੧੧੦੨

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਕੇਸਗੜ੍ਹ (ਅਨੰਦਪੁਰ ਸਾਹਿਬ) ਵਿਖੇ ਇਕ ਭਾਰੀ ਦੀਵਾਨ ਸਜਾ ਕੇ ਰਬੀ-ਤਲਵਾਰ ਦੀ ਧਾਰ ਹੇਠਾਂ ਇਕ ਅਨੋਖੀ ਪਰਖ ਕੀਤੀ। ਜਿਨ੍ਹਾਂ ਪੰਜਾਂ ਸਿੱਖਾਂ ਨੇ ਤਨ, ਮਨ, ਧਨ ਤੇ ਪਰਵਾਰ ਨਾਲੋਂ ਗੁਰੂ ਨੂੰ ਪਿਆਰਾ ਜਾਣ ਕੇ ਆਪਣਾ ਸੀਸ ਅਰਪਨ ਕੀਤਾ, ਉਨ੍ਹਾਂ ਨਾਲ ਸਤਿਗੁਰੂ ਜੀ ਨੇ ਭੀ ਅਜੇਹਾ ਪਿਆਰ ਕੀਤਾ। ਸੰਮਤ 1756 ਵੈਸਾਖੀ ਵਾਲੇ ਦਿਨ ਦਸਮੇਸ਼ ਗੁਰੂ ਜੀ ਨੇ ਇਹਨਾਂ ਨੂੰ ਖੰਡੇ ਦਾ ਅੰਮ੍ਰਿਤ ਛਕਾਇਆ ਅਤੇ ਇਹਨਾਂ ਦੀ ਸੰਗਿਆ 'ਪਿਆਰਾ' ਰਖੀ ਤੇ ਪ੍ਰਸਿਧ ਕੀਤੀ। ਪੰਥਕ ਮਰਯਾਦਾ ਕਾਇਮ ਰਖਣ ਹਿਤ ਚੋਜੀ ਪ੍ਰੀਤਮ ਜੀ ਨੇ ਆਪ ਪੰਜਾਂ ਪਿਆਰਿਆਂ ਪਾਸੋਂ ਖੰਡੇ ਵਾਲੀ ਅੰਮ੍ਰਿਤ ਦੀ ਦਾਤਿ ਪ੍ਰਾਪਤ ਕੀਤੀ। ਗੋਬਿੰਦ ਰਾਇ ਤੋਂ ਗੋਬਿੰਦ ਸਿੰਘ ਨਾਉਂ ਦਾ ਡੰਕਾ ਸਾਰੇ ਸੰਸਾਰ ਵਿਚ ਵਜਿਆ। ਗੁਰੂ ਦਰਬਾਰ ਵਿਚ ਸਭ ਸਿੱਖਾਂ ਤੋਂ ਪਹਿਲਾਂ ਪੰਜਾਂ ਪਿਆਰਿਆਂ ਨੂੰ ਕੜਾਹ ਪ੍ਰਸ਼ਾਦ ਦੇਣ ਦਾ ਆਦੇਸ਼ ਪੰਜ ਪਿਆਰਿਆਂ ਦੀ ਸਜਨਾ ਵੇਲੇ ਦਿੱਤਾ ਸੀ ਜਿਸ ਦੀ ਪਾਲਨਾ ਸਿੱਖ ਜਗਤ ਹੁਣ ਤੱਕ ਕਰਦਾ ਆ ਰਿਹਾ ਹੈ। ਇਸ ਦਾ ਅੰਤਰੀਵ ਭਾਵ ਇਹ ਹੈ ਕਿ ਹਰ ਸਿੱਖ ਗੁਰੂ ਪੰਥ ਨੂੰ ਪਿਆਰਾ ਜਾਣ ਕੇ ਇਸ ਦਾ ਵੱਧ ਤੋਂ ਵੱਧ ਸਤਿਕਾਰ ਕਰੇ।

## ਪੰਜ ਪਿਆਰਿਆਂ ਦਾ ਵੇਰਵਾ

### ੧. ਦਯਾ ਸਿੰਘ ਜੀ (ਜਥੇਦਾਰ)

ਆਪ ਜੀ ਦਾ ਜਨਮ ਭਾਈ ਪਾਰੋ ਜੁਲਕਾ ਜੋ ਸ੍ਰੀ ਗੁਰੂ ਅਮਰਦਾਸ ਜੀ ਦਾ ਨਿਕਟਵਰਤੀ (ਹਜ਼ੂਰੀ) ਸਿੱਖ ਹੋਇਆ ਹੈ, ਉਸ ਦੀ ਬੰਸ ਵਿਚ ਭਾਈ ਸੁਧੇ ਦੇ ਘਰ ਮਾਈ ਦਿਆਲੀ ਜੀ ਕੁਖ ਤੋਂ ਭਾਦਰੋ 12, ਵੀਰਵਾਰ, ਸੰਮਤ 1718 ਨੂੰ ਲਾਹੌਰ ਸ਼ਹਿਰ ਕੂਚਾ ਸੋਫਤੀ ਖਤ੍ਰੀਆ ਵਿਚ ਹੋਇਆ। ਆਪ ਜੀ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਹਜ਼ੂਰੀ ਵਿਚ ਸੇਵਾ ਕਰਦੇ ਰਹੇ। ਇਹ ਸਿੱਖੀ ਦੇ ਸਬੰਧ ਕਰਕੇ ਹੀ ਸੰਮਤ 1734 ਮਾਘ ਦੇ ਮਹੀਨੇ ਸ੍ਰੀ ਅਨੰਦਪੁਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੱਚੇ ਪਾਤਿਸ਼ਾਹ ਦੇ ਹਜ਼ੂਰ ਆਏ ਅਤੇ ਸੇਵਾ ਵਿਚ ਤਤਪਰ ਰਹੇ। ਸੰਮਤ 1756 ਵੈਸਾਖੀ ਵਾਲੇ ਦਿਨ ਜਦੋਂ ਦਸਮੇਸ਼ ਪਿਤਾ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਲਈ ਸਿੱਖੀ ਪਰਖਣ ਦਾ ਚੋਜ ਵਰਤਾਇਆ ਤਾਂ ਆਪ ਪਰਵਾਨ ਹੋਏ। ਕਲਗੀਧਰ ਜੀ ਨੇ ਸੰਮਤ 1762 ਨੂੰ ਦੀਨੇ ਤੋਂ

ਜ਼ਫਰਨਾਮੇ ਵਾਲੀ ਚਿਠੀ ਦੇ ਕੇ ਭਾਈ ਦਯਾ ਸਿੰਘ ਜੀ ਨੂੰ ਔਰੰਗਜ਼ੇਬ ਪਾਸ ਭੇਜਿਆ ਜੋ ਉਸ ਵੇਲੇ ਔਰੰਗਾਬਾਦ (ਦੱਖਣ) ਵਿਚ ਸੀ। ਭਾਈ ਸਾਹਿਬ ਨੇ ਚੰਗੇ ਧੜਲਦੇਾਰ ਨਿਡਰਤਾ ਵਾਲੇ ਬਚਨ ਕਹੇ, ਜਿਨ੍ਹਾਂ ਨੂੰ ਸੁਣ ਕੇ ਔਰੰਗਜ਼ੇਬ ਨੇ ਹੈਰਾਨ ਤੇ ਪਰੇਸ਼ਾਨ ਹੋ ਕੇ ਸਤਿਗੁਰਾਂ ਦੇ ਚਰਨਾ ਵਿਚ ਉੱਤਰ ਲਿਖ ਭੇਜਿਆ। ਜਦੋਂ ਸਤਿਗੁਰੂ ਨੇ ਨਾਦੇੜ ਗੁਦਾਵਰੀ ਦਰਿਆ ਦੇ ਕਿਨਾਰੇ ਤੇ ਨਿਵਾਸ ਅਸਥਾਨ ਕੀਤਾ, ਆਪ ਗੁਰੂ ਜੀ ਦੀ ਆਗਿਆ ਪਾ ਕੇ ਉਥੇ ਹੀ ਰਹੇ। ਮਾਤਾ ਸੁੰਦਰੀ ਜੀ ਨੇ ਆਪ ਜੀ ਦਾ ਪਰਵਾਰ ਭਾਈ ਮਨੀ ਸਿੰਘ ਜੀ ਨਾਲ ਅੰਮ੍ਰਿਤਸਰ (ਪੰਜਾਬ) ਭੇਜ ਦਿਤਾ। ਮਾਤਾ ਜੀ ਆਪ ਦਿੱਲੀ ਰਹੇ।

ਭਾਈ ਦਯਾ ਸਿੰਘ ਜੀ ਨੇ 11 ਅਸੂ, ਸੋਮਵਾਰ ਸੰਮਤ 1765 ਨੂੰ ਸ੍ਰੀ ਹਜ਼ੂਰ ਸਾਹਿਬ ਵਿਖੇ ਸਰੀਰਕ ਚੋਲਾ ਛਡਿਆ। ਆਪ ਜੀ ਦਾ ਅੰਤਮ ਸੰਸਕਾਰ ਗੁਦਾਵਰੀ ਦੇ ਕਿਨਾਰੇ ਤੇ ਹੋਇਆ।

## ੨. ਭਾਈ ਧਰਮ ਸਿੰਘ ਜੀ

ਪੁਰਾਤਨ ਲਿਖਤਾਂ ਵਿਚ ਆਪ ਜੀ ਦਾ ਜਨਮ ਹਸਤਨਾਪੁਰ ਦਾ ਹੈ ਪਰ ਗਿਆਨੀ ਠਾਕੁਰ ਸਿੰਘ ਜੀ ਕਰਤਾ 'ਗੁਰਦੁਆਰਾ ਦਰਸ਼ਨ' ਲਿਖਦੇ ਹਨ ਕਿ ਆਪ ਦਾ ਜਨਮ ਜਿਲਾ ਸਹਾਰਨਪੁਰ ਜਟਵਾੜੇ ਦਾ ਹੈ। ਆਪ ਦੀ ਜਾਤੀ ਦੇ ਹਠੀਲੇ ਜ਼ਿਮੀਦਾਰ ਇਥੇ ਵਸਦੇ ਹਨ। ਇਨ੍ਹਾਂ ਦੀ ਬੰਸ ਵਿਚੋਂ ਸਰਦਾਰ ਜੋਧ ਸਿੰਘ ਜੀ ਕਲਗੀਆਂ ਵਾਲੇ ਗੁਰੂ ਦੇ ਰਸਾਲਦਾਰ ਰਹੇ। ਆਪ ਜੀ ਦਾ ਜਨਮ ਕੱਤਕ 7 ਸੰਮਤ 1724 ਨੂੰ ਪਿਤਾ ਸੰਤ ਰਾਮ, ਮਾਤਾ ਜਸੀ ਦੀ ਉਦਰ ਤੋਂ ਹੋਇਆ। ਆਪ ਸ੍ਰੀ ਗੁਰੂ ਕਲਗੀਧਰ ਜੀ ਦੇ ਹਜ਼ੂਰ ਸੰਮਤ 1735 ਨੂੰ ਫਗਣ ਦੇ ਮਹੀਨੇ ਵਿਚ ਸ੍ਰੀ ਅਨੰਦਪੁਰ ਸਾਹਿਬ ਹੋਲੇ ਮਹੱਲੇ ਦੇ ਮੇਲੇ ਉਤੇ ਆਏ ਅਤੇ ਦਰਸ਼ਨ ਕਰਕੇ ਇਥੇ ਹੀ ਰਹਿ ਪਏ। ਵੈਸਾਖੀ ਸੰਮਤ 1756 ਨੂੰ ਗੁਰੂ ਚਰਨਾ ਵਿਚ ਸੀਸ ਭੇਟ ਕੀਤਾ। ਗੁਰਦੇਵ ਜੀ ਨੇ ਅੰਮ੍ਰਿਤ ਛਕਾ ਕੇ ਧਰਮ ਸਿੰਘ ਨਾਮ ਰਖਿਆ ਤੇ 'ਪਿਆਰਾ' ਪਦ ਦੀ ਅਟੱਲ ਪਦਵੀ ਬਖ਼ਸ਼ੀ।

ਭਾਈ ਧਰਮ ਸਿੰਘ ਜੀ ਦਾ ਅਕਾਲ ਚਲਾਣਾ ਸ੍ਰੀ ਚਮਕੌਰ ਸਾਹਿਬ ਦੀ ਰਣਭੂਮੀ ਵਾਲੇ ਅਸਥਾਨ ਉੱਤੇ ਵੱਡੇ ਸਾਹਿਬਜਾਂਦਿਆਂ ਨਾਲ ਹੀ 8 ਪੋਹ ਸੰਮਤ 1761 ਨੂੰ ਹੋਇਆ।

## ੩. ਭਾਈ ਸਾਹਿਬ ਸਿੰਘ ਜੀ

ਆਪ ਜੀ ਦਾ ਜਨਮ ਨੰਗਲ ਸ਼ਹੀਦਾਂ ਦਾ ਜੋ ਹੁਸ਼ਿਆਰਪੁਰ ਤੋਂ 4 ਮੀਲ ਵਿੱਥ ਉੱਤੇ ਦੁਆਬੇ ਵਿਚ ਹੈ, ਚਮਨ ਰਾਮ ਨਾਈ ਦੇ ਘਰ ਮਾਤਾ ਬਿਸ਼ਨ ਦੇਈ ਜੀ ਦੀ ਕੁਖ ਤੋਂ ਮਿਤੀ ਹਾੜ 4 ਸੋਮਵਾਰ ਸੰਮਤ 1722 ਨੂੰ ਹੋਇਆ। ਆਪ ਸੰਮਤ 1738 ਨੂੰ ਸ੍ਰੀ ਅਨੰਦਪੁਰ ਸਾਹਿਬ ਜੀ ਆਏ ਅਤੇ ਸੰਮਤ 1756 ਵਿਸਾਖੀ ਨੂੰ ਸਿੱਖੀ ਦੀ ਪਰਖ ਵਿਚੋਂ ਪੂਰੇ ਉਤਰੇ। ਕਲਗੀਧਰ ਜੀ ਨੇ ਅੰਮ੍ਰਿਤ

ਛਕਾ ਕੇ ਖ਼ਾਲਸਾ ਸਜਾਇਆ, ਜਾਤ-ਪਾਤ ਦਾ ਭਰਮ ਭੇਦ ਮਿਟਾ ਕੇ 'ਪਿਆਰਾ' ਪਦ ਨਾਲ ਨਿਵਾਜਿਆ।

ਆਪ ਜੀ ਚਮਕੌਰ ਸਾਹਿਬ ਦੇ ਯੁੱਧ ਵਿਚ ਸੰਮਤ 1761 ਨੂੰ ਸ਼ਹੀਦੀ ਪਾ ਗਏ। ਆਪ ਜੀ ਦੀ ਬੰਸ ਦੇ ਸਿੰਘ ਨੰਗਲ ਸ਼ਹੀਦਾਂ ਹੁਸ਼ਿਆਰਪੁਰ ਦੇ ਨੇੜੇ ਹੀ ਵਸਦੇ ਹਨ ਅਤੇ ਉਥੇ ਹੀ ਇਹਨਾਂ ਦੀ ਯਾਦਗਾਰ ਬਣਾਈ ਗਈ ਹੈ।

## ੪. ਭਾਈ ਹਿੰਮਤ ਸਿੰਘ ਜੀ

ਆਪ ਜੀ ਦਾ ਜਨਮ ਜਗਨ ਨਾਥ (ਉੜੀਸਾ) ਵਿਖੇ ਹੋਇਆ ਦਸਿਆ ਜਾਂਦਾ ਹੈ ਪਰ ਖੋਜ ਕਰਨ ਤੋਂ ਗਿਆਨੀ ਠਾਕਰ ਸਿੰਘ ਜੀ ਨੂੰ ਪਤਾ ਲਗਾ ਕਿ ਆਪ ਦਾ ਜਨਮ ਪਿੰਡ ਸੰਗਤਪੁਰਾ (ਪਟਿਆਲਾ) ਵਿਚ ਭਾਈ ਜੋਤੀ ਰਾਮ ਝੀਵਰ ਮਾਈ ਰਾਮੋ ਜੀ ਦੀ ਕੁਖੋਂ ਮਾਘ 5, ਦਿਨ ਸੋਮਵਾਰ, ਸੰਮਤ 1718 ਨੂੰ ਹੋਇਆ। ਆਪ ਸੰਮਤ 1735 ਚੇਤ੍ਰ 7 ਨੂੰ ਗੁਰੂ ਮਹਾਰਾਜ ਦਾ ਦਰਸ਼ਨ ਕਰਨ ਲਈ ਸ੍ਰੀ ਅਨੰਦਪੁਰ ਸਾਹਿਬ ਜੀ ਆਏ ਅਤੇ ਇਥੇ ਹੀ ਰਹੇ। ਲੰਗਰ ਆਦਿ ਦੀ ਸੇਵਾ ਕਰਕੇ ਜਨਮ ਸਫਲ ਕੀਤਾ। ਸੰਮਤ 1756 ਵਿਸਾਖੀ ਵਾਲੇ ਦਿਨ ਪਰੀਖਿਆ ਚੋਂ ਪਾਸ ਹੋਏ ਅਤੇ ਆਪ ਜੀ ਨੂੰ ਗੁਰਦੇਵ ਪਿਤਾ ਜੀ ਨੇ ਆਪਣੇ ਪਾਵਨ ਕਰ ਕਮਲਾ ਨਾਲ ਖੰਡੇ ਦਾ ਅੰਮ੍ਰਿਤ ਛਕਾਇਆ। ਜਾਤ-ਪਾਤ ਦਾ ਭਰਮ ਮਿਟਾ ਕੇ 'ਪਿਆਰਾ' ਪਦ ਬਖ਼ਸ਼ ਕੇ ਭਾਈ ਹਿੰਮਤ ਸਿੰਘ ਨੂੰ ਨਿਹਾਲ ਕੀਤਾ।

## ੫. ਭਾਈ ਮੁਹਕਮ ਸਿੰਘ ਜੀ

ਆਪ ਦਾ ਜਨਮ ਬੂੜੀਏ ਸ਼ਹਿਰ ਦਾ ਹੈ। ਆਪ ਦੇ ਪਿਤਾ ਭਾਈ ਤੀਰਥ ਰਾਮ ਅਤੇ ਮਾਤਾ ਸੁਖਦੇਵੀ ਜੀ ਸਨ। ਐਤਵਾਰ ਜੇਠ 22 ਸੰਮਤ 1733 ਨੂੰ ਆਪ ਦਾ ਜਨਮ ਹੋਇਆ। ਆਪ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸ਼ਰਨ ਵਿਚ 7 ਮਾਘ ਸੋਮਵਾਰ ਸੰਮਤ 1742 ਨੂੰ ਅਨੰਦਪੁਰ ਸਾਹਿਬ ਵਿਖੇ ਆਏ ਅਤੇ ਫਿਰ ਇਥੇ ਹੀ ਰਹੇ।

ਵੈਸਾਖ 1, ਸੰਮਤ 1756 ਨੂੰ ਗੁਰੂ ਜੀ ਵਲੋਂ ਰਖੀ ਖ਼ਾਲਸੇ ਦੀ ਪਰੀਖਿਆ ਚੋਂ ਸਿਦਕ ਨਾਲ ਪੂਰੇ ਉਤਰੇ। ਅੰਮ੍ਰਿਤ ਛਕਾ ਕੇ 'ਪਿਆਰਾ' ਪਦਵੀ ਬਖ਼ਸ਼ ਕੇ ਗੁਰੂ ਜੀ ਨੇ ਨਿਹਾਲ ਕੀਤਾ। ਆਪ ਵੀ 8 ਪੋਹ, ਸੰਮਤ 1761 ਨੂੰ ਸ੍ਰੀ ਚਮਕੌਰ ਸਾਹਿਬ ਦੇ ਯੁੱਧ ਵਿੱਚ ਸ਼ਹੀਦ ਹੋਏ। ਇਹਨਾਂ ਦੀ ਬੰਸ ਵਿੱਚ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ (ਕਰਤਾ ਸੂਰਜ ਪ੍ਰਕਾਸ਼ ਆਦਿ) ਦਾ ਜਨਮ ਬੂੜੀਏ, ਜਿਲਾ ਅੰਬਾਲਾ ਵਿਚ ਹੋਇਆ।

ਅੰਮ੍ਰਿਤ ਛਕਣ ਤੋਂ ਪਹਿਲਾਂ ਇਨ੍ਹਾਂ ਪੰਜਾਂ ਦੇ ਨਾਮ ਦਯਾ ਰਾਮ, ਧਰਮ ਦਾਸ, ਮੁਹਕਮ ਚੰਦ, ਸਾਹਿਬ ਚੰਦ ਅਤੇ ਹਿੰਮਤ ਦਾਸ ਸਨ। ਪਾਹੁਲ ਛਕਾ ਕੇ, ਰਾਮ, ਦਾਸ ਔਰ ਚੰਦ ਦੀ ਥਾਂ ਸਭ ਨਾਲ "ਸਿੰਘ" ਪਦ ਲਾ ਦਿੱਤਾ

ਗਿਆ। ਇਨ੍ਹਾਂ ਸਾਰਿਆਂ ਦੇ ਨਾਉਂ ਇਸ ਕਰਕੇ ਨਹੀਂ ਬਦਲੇ ਗਏ ਸਨ ਕਿਉਂਕਿ ਇਹ ਨਾਉਂ ਪਹਿਲਾਂ ਗੁਰਬਾਣੀ ਵਿਚੋਂ ਮਰਯਾਦਾ ਅਨੁਸਾਰ ਰਖੇ ਹੋਏ ਸਨ।

ਪੰਜਾਂ ਪਿਆਰਿਆਂ ਦੀ ਪਰਧਾਨਤਾ ਬਾਰੇ ਸਮੂਹ ਸਿੱਖ ਜਗਤ ਜਾਣੂੰ ਹੈ ਕਿ ਇਹਨਾਂ ਨੇ ਕਿਵੇਂ ਸੀਸ ਭੇਟ ਕਰਕੇ ਗੁਰੂ ਪਾਸੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਫਿਰ ਗੁਰੂ ਗੋਬਿੰਦ ਸਿੰਘ ਜੀ ਨੇ ਆਪ ਅੰਮ੍ਰਿਤ ਦੀ ਜਾਚਨਾ ਕਰਕੇ ਇਹਨਾਂ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਛਕਿਆ। ਗੋਬਿੰਦ ਦਾਸ ਤੋਂ 'ਗੋਬਿੰਦ ਸਿੰਘ' ਬਣੇ ਅਤੇ ਸੂਰਜ ਵਾਂਗ ਸਾਰੇ ਸੰਸਾਰ ਵਿਚ ਪ੍ਰਕਾਸ਼ਮਾਨ ਹੋਏ।

ਨੋਟ- ਪੰਜਾਂ ਪਿਆਰਿਆਂ ਵਿਚੋਂ ਕਿਸੇ ਨੂੰ ਨਾਮਦੇਵ ਦਾ, ਕਿਸੇ ਨੂੰ ਧੰਨੇ ਦਾ ਅਤੇ ਕਿਸੇ ਨੂੰ ਸੈਣ ਦਾ ਅਵਤਾਰ ਆਦਿ ਦਸਣਾ ਮਨੋਕਲਪਿਤ ਗੱਲਾਂ ਜਾਪਦੀਆਂ ਹਨ।
ਖ਼ਾਲਸਾ ਪੰਥ ਦੇ ਇਹ ਚਮਕਦੇ ਸਿਤਾਰੇ ਸਾਰੇ ਸੰਸਾਰ ਲਈ ਚਾਨਣ ਮੁਨਾਰਾ ਹਨ ਜਿਨ੍ਹਾਂ ਦੀ ਅਗਵਾਈ ਵਿਚ ਸਾਰਾ ਸਿਖ ਜਗਤ ਅੰਮ੍ਰਿਤ ਮਈ ਜੀਵਨ ਬਿਤੀਤ ਕਰ ਰਿਹਾ ਹੈ।
ਪੰਜਾਂ ਪਿਆਰਿਆਂ ਦਾ ਜੀਵਨ ਬਿਓਰਾ ਗਿ: ਠਾਕਰ ਸਿੰਘ ਜੀ ਦੀ ਪੁਸਤਕ 'ਗੁਰ ਦੁਆਰਾ ਦਰਸ਼ਨ' ਦੇ ਅਧਾਰ ਤੇ ਦਿੱਤਾ ਹੈ ਕਿਉਂਕਿ ਇਤਨਾ ਵਿਸਥਾਰ ਹੋਰ ਕਿਸੇ ਗ੍ਰੰਥ ਵਿੱਚ ਉਪਲਬਧ ਨਹੀਂ ਸੀ।

## ਸੀਸ ਭੇਟ ਬਾਰੇ

*(ਅੱਖੀ ਡਿੱਠੀ ਗਵਾਹੀ)*

ਅੰਮ੍ਰਿਤ ਛਕਾਉਣ ਤੋਂ ਪਹਿਲਾਂ ਪੰਜਾਂ ਪਿਆਰਿਆਂ ਦੇ ਸੀਸ ਭੇਟ ਦੀ ਥਾਂ 'ਬਕਰੇ ਝਟਕਾਉਣ' ਵਾਲੀ ਕਹਾਣੀ ਜੋ ਕਈ ਇਤਿਹਾਸਕਾਰਾਂ ਨੇ ਲਿਖੀ ਹੈ, ਓਹ ਗੁਰਮਤਿ ਸਿਧਾਂਤਾਂ ਦੇ ਉਲਟ ਅਤੇ ਹੇਠ ਲਿਖੀ ਸਮਕਾਲੀ ਗਵਾਹੀ ਦੀ ਹੋਂਦ ਵਿਚ ਉਕੀ ਹੀ ਨਿਰਮੂਲ ਹੈ:-

'ਅਬੂਉਲ ਤਰਾਨੀ' ਪਹਿਲਾਂ ਬ੍ਰਾਹਮਣ ਸੀ ਫੇਰ ਮੁਸਲਮਾਨ ਹੋ ਗਿਆ ਅਤੇ ਔਰੰਗਜ਼ੇਬ ਵਲੋਂ ਸ੍ਰੀ ਦਸਮੇਸ਼ ਜੀ ਦੇ ਦਰਬਾਰ ਵਿਚ ਬ੍ਰਾਹਮਣ ਦਾ ਰੂਪ ਧਾਰ, ਟਿੱਕਾ ਲਾ ਜਨੇਊ ਪਾ, ਧੋਤੀ ਬੰਨ੍ਹ ਕੇ ਰਹਿੰਦਾ ਸੀ ਅਤੇ ਦਰਬਾਰ ਦੀ ਰੀਪੋਰਟ ਦਿੱਲੀ ਔਰੰਗਜ਼ੇਬ ਨੂੰ ਭੇਜਦਾ ਸੀ। ਇਹ ਦਸਮੇਸ਼ ਜੀ ਦਾ ਮਾਲੀ ਗੁਲਾਬਾ ਜੇਹੜਾ ਫੁੱਲਾਂ ਦੇ ਬੂਟੇ ਆਦਿ ਲਾਉਂਦਾ ਸੀ, ਉਸ ਪਾਸ ਰਹਿੰਦਾ ਸੀ। ਜਦੋਂ ਦਸਮੇਸ਼ ਜੀ ਦੇ ਦਰਬਾਰ ਵਿਚ ਜਾਂਦਾ ਅਤੇ ਉਹਨਾਂ ਦੇ ਚਰਨਾ ਤੇ ਡੰਡਵਤ ਪਰਨਾਮ ਕਰਦਾ ਸੀ ਅਤੇ ਅਗੋਂ ਜਾਣੀ-ਜਾਣ ਦਸਮੇਸ਼ ਪਿਤਾ ਜੀ ਹੱਸ ਛੱਡਦੇ ਸਨ। ਸ਼ਾਇਦ ਉਹਨਾਂ ਨੂੰ ਇਸ ਦੇ ਪਾਖੰਡ ਦੰਭ ਤੇ ਜਸੂਸੀ ਦਾ ਇਲਮ ਹੋਵੇ। ਭਾਈ ਵੀਰ ਸਿੰਘ ਜੀ ਨੇ ਦਸਮੇਸ਼ ਚਮਤਕਾਰ ਵਿਚ ਅਬੂਉਲ ਤਰਾਨੀ ਦਾ

ਜ਼ਿਕਰ ਕਰਦੇ ਹੋਏ ਲਿਖਿਆ ਹੈ ਕਿ ਅਬੂਉਲ ਤਰਾਨੀ ਡੇਢ ਦੋ ਸਾਲ ਇਸੇ ਤਰ੍ਹਾਂ ਸਤਿਗੁਰਾਂ ਦੇ ਦਰਬਾਰ ਦੀ ਜਸੂਸੀ ਕਰਦਾ ਰਿਹਾ। ਅਬੂਉਲ ਤਰਾਨੀ ਉਸ ਕਿਤਾਬ ਵਿੱਚ ਇਸ ਤਰ੍ਹਾਂ ਲਿਖਦਾ ਹੈ ਕਿ:-

"ਜਿਸ ਦਿਨ ਗੁਰੂ ਗੋਬਿੰਦ ਸਿੰਘ ਨੇ ਅਨੰਦਪੁਰ ਸਾਹਿਬ ਅੰਮ੍ਰਿਤ ਤਿਆਰ ਕੀਤਾ ਦੀਵਾਨ ਵਿੱਚ ਹਾਜ਼ਰੀ 35-40 ਹਜ਼ਾਰ ਸੀ। ਮੁਗਲਾਂ ਦੇ ਚਾਰ ਤਖ਼ਤ ਸਨ; ਦਿੱਲੀ, ਆਗਰਾ, ਲਾਹੌਰ ਅਤੇ ਕਲਾਨੌਰ, ਪਰ ਗੁਰੂ ਦੇ ਤਖ਼ਤ ਦੀ ਸੋਭਾ ਨਿਰਾਲੀ ਸੀ। ਇਹ ਤਖ਼ਤ ਮੁਗ਼ਲ ਬਾਦਸ਼ਾਹ ਦੇ ਤਖ਼ਤ ਨੂੰ ਮਾਤ ਕਰਦਾ ਸੀ। ਉਸ ਦਿਨ ਲਿਬਾਸ ਚੜ੍ਹਤ ਜਲਾਲ ਅਤੇ ਤੇਜ ਅਤੱਲਵਾਂ ਸੀ। ਗੁਰੂ ਜੀ ਦਰਬਾਰ ਵਿਚ ਆਏ ਅਤੇ ਕਿਰਪਾਨ ਮਿਆਨ ਵਿਚੋਂ ਕੱਢ ਨੰਗੀ ਕਰਕੇ ਫੜ ਬਾ ਆਵਾਜ਼ ਬੁਲੰਦ ਕਿਹਾ, "ਮੈਨੂੰ ਇਕ ਸਿਰ ਦੀ ਲੋੜ ਹੈ" ਬਗ਼ੈਰ ਦੇਰੀ ਨਾਲ ਸੋਚ ਵਿਚਾਰ ਅਤੇ ਹੀਲ-ਹੁਜਤ ਦੇ ਦਯਾ ਸਿੰਘ ਆ ਹਾਜ਼ਰ ਹੋਇਆ ਗੁਰੂ ਨੇ ਭਰੇ ਦਰਬਾਰ ਵਿਚ ਜਿਥੇ ਓਹ ਖਲੋਤੇ ਸਨ ਸਭਨਾਂ ਦੇ ਸਾਹਮਣੇ ਇਕ ਵਾਰ ਕੀਤਾ ਅਤੇ ਸਿਰ ਧੜ ਨਾਲੋਂ ਜੁਦਾ ਹੋ ਗਿਆ ਅਤੇ ਅਵਾਕ ਰਹਿ ਗਏ। ਗੁਰੂ ਜੀ ਨੇ ਫਿਰ ਗਰਜਵੀਂ ਤੇ ਕੜਕਵੀਂ ਆਵਾਜ਼ ਵਿਚ ਕਿਹਾ, "ਮੈਨੂੰ ਇਕ ਹੋਰ ਸਿਰ ਦੀ ਲੋੜ ਹੈ" ਝੱਟ ਧਰਮ ਸਿੰਘ ਉਠਿਆ, ਜਾ ਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਗੁਰੂ ਨੇ ਇਕੋ ਵਾਰ ਨਾਲ ਇਸ ਦਾ ਸਿਰ ਵੀ ਧੜ ਤੋਂ ਵੱਖ ਕਰ ਦਿੱਤਾ, ਦੀਵਾਨ ਵਿਚ ਹਲਚਲੀ ਮਚ ਗਈ, ਭਾਜੜ ਪੈ ਗਈ। ਗੁਰੂ ਨੇ ਫੇਰ ਬਾ ਆਵਾਜ਼ ਬੁਲੰਦ ਇਕ ਸਿਰ ਹੋਰ ਮੰਗਿਆ ਅਤੇ ਯਕੇ ਬਾ ਦੀਗਾਰੇ ਹਿੰਮਤ ਸਿੰਘ, ਮੁਹਕਮ ਸਿੰਘ ਇਹਨਾਂ ਪੰਜਾਂ ਨੂੰ ਕਤਲ ਕਰ ਦਿੱਤਾ ਸਿਰ ਵੱਖਰੇ ਕਰ ਦਿੱਤੇ। (ਵੈਸਾਖੀ ਦੀ ਸਾਖੀ-ਵੈਦ ਗੁਰਚਰਨ ਸਿੰਘ)

ਨੋਟ : ਪੁਰਾਤਨ ਗੁਟਕਿਆਂ ਵਿੱਚ ਅੰਕਿਤ ਅਰਦਾਸ ਅੰਦਰ ਪੰਜਾਂ ਪਿਆਰਿਆਂ ਅਤੇ ਚੌਹਾਂ ਸਾਹਿਬਜ਼ਾਦਿਆਂ ਦੇ ਨਾਂ ਦਰਜ ਹਨ ਪਰ ਵਰਤਮਾਨ ਅਰਦਾਸ ਵਿਚ ਸਿਵਾਏ ਸਤਿਗੁਰਾਂ ਦੇ ਕਿਸੇ ਵਿਅਕਤੀ ਦਾ ਨਾਮ ਅੰਕਿਤ ਨਹੀਂ ਹੈ। ਹੋ ਸਕਦਾ ਹੈ ਕਿ ਅਰਦਾਸ ਦੀ ਇਕਸਾਰਤਾ ਲਈ ਏਦਾਂ ਦੀ ਵਿਵਸਥਾ ਕੀਤੀ ਗਈ ਹੋਵੇ। "ਸਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ" (ਭਾ. ਗੁਰਦਾਸ ਜੀ) ਤੱਤ ਹੈ। ਸਾਰੇ ਸ਼ਹੀਦਾਂ ਦੇ ਨਾਂ ਅਰਦਾਸ ਵਿਚ ਲੈਣੇ ਸੰਭਵ ਨਹੀਂ ਹਨ। ਪੰਜਾਂ ਪਿਆਰਿਆਂ ਤੇ ਚਾਰ ਸਾਹਿਬਜ਼ਾਦਿਆਂ ਦਾ ਨਾਮ ਨਾ ਲੈਣ ਨਾਲ ਵੀ ਕੋਈ ਫ਼ਰਕ ਨਹੀਂ ਪੈਂਦਾ। ਜਗਿਆਸੂਆਂ ਦੇ ਹਿਰਦਿਆਂ ਵਿਚ ਭੈ-ਭਾਵਨੀ ਤੇ ਸਤਿਕਾਰ ਹੋਣਾ ਚਾਹੀਦਾ ਹੈ। ਹਰੇਕ ਵਿਅਕਤੀ ਲਈ ਪਿਆਰ ਤੇ ਨਿਮਰਤਾ ਸਹਿਤ ਸਮੂਹ ਸ਼ਹੀਦਾਂ ਨੂੰ ਨਮਸਕਾਰ, ਉਨ੍ਹਾਂ ਦੀ ਜੈ ਜੈ ਕਾਰ ਕਰਨੀ ਹੀ ਸੋਭਦੀ ਹੈ।



# ਚੌਹਾਂ ਸਾਹਿਬਜ਼ਾਦਿਆਂ,

(ਸੰਖੇਪ ਜੀਵਨ ਦਰਸ਼ਨ)

**ਬਾਬਾ ਅਜੀਤ ਸਿੰਘ ਜੀ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੱਡੇ ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਜੀ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁਖੋਂ 23 ਮਾਘ ਸੰਮਤ 1743 ਬਿ: ਮਤਾਬਿਕ 16 ਅਪ੍ਰੈਲ, 1685 ਨੂੰ ਪਾਉਂਟਾ ਸਾਹਿਬ ਦੇ ਅਸਥਾਨ ਤੇ ਹੋਇਆ। ਆਪ ਜੀ ਨੇ ਚਮਕੌਰ ਸਾਹਿਬ ਦੇ ਧਰਮ ਯੁੱਧ ਵਿੱਚ ਜਿਸ ਸੂਰਬੀਰਤਾ ਨਾਲ ਤੁਰਕਾਨੀ ਫ਼ੌਜਾਂ ਦਾ ਮੁਕਾਬਲਾ ਕੀਤਾ ਉਹ ਬੇ-ਮਿਸਾਲ ਹੈ। ਆਪ ਸਨਮੁਖ ਜੂਝਦੇ ਹੋਏ 8 ਪੋਹ ਸੰਮਤ 1761 ਬਿ: ਮੁਤਾਬਿਕ 22 ਦਸੰਬਰ 1704 ਈ: ਨੂੰ ਚਮਕੌਰ ਸਾਹਿਬ ਵਿਖੇ ਸ਼ਹੀਦੀ ਪਾ ਗਏ।

**ਬਾਬਾ ਜੁਝਾਰ ਸਿੰਘ ਜੀ**

ਬਾਬਾ ਜੁਝਾਰ ਸਿੰਘ ਜੀ ਨੇ ਮਾਤਾ ਜੀਤੋ ਜੀ ਦੀ ਉਦਰ ਤੋਂ ਸੰਮਤ (ਸੰ: 1699) ਨੂੰ ਅਨੰਦਪੁਰ ਸਾਹਿਬ ਵਿਖੇ ਜਨਮ ਲਿਆ ਅਤੇ 9 ਪੋਹ, 1761 ਬਿ: ਨੂੰ ਚਮਕੌਰ ਸਾਹਿਬ ਦੇ ਮੈਦਾਨ ਵਿਚ ਬੜੀ ਬੀਰਤਾ ਨਾਲ ਸ਼ਹੀਦੀ ਪਾ ਗਏ।

ਭਾਈ ਸੰਤੋਖ ਸਿੰਘ ਜੀ ਨੇ ਭੁਲ ਕੇ ਆਪ ਦਾ ਸ਼ਹੀਦ ਹੋਣਾ ਸਰਹਿੰਦ ਵਿਚ ਲਿਖਿਆ ਹੈ ਪਰ ਦਸਮੇਸ਼ ਜੀ ਦੇ ਹਜ਼ੂਰੀ ਕਵੀ ਸੈਨਾਪਤਿ ਨੇ ਚਮਕੌਰ ਦੇ ਜੰਗ ਵਿਚ ਯੁੱਧ ਕਰਨਾ ਲਿਖਿਆ ਹੈ:-

ਜਬ ਦੇਖਿਓ ਜੁਝਾਰ ਸਿੰਘ ਸਮਾ ਪਹੁਚਿਓ ਆਨ ॥<br>
ਦੌਰਯੋ ਦਲ ਮੇ ਧਾਇ ਕੈ ਕਰ ਮੇ ਗਹੀ ਕਮਾਨ ॥

**ਬਾਬਾ ਜ਼ੋਰਾਵਰ ਸਿੰਘ ਜੀ**

ਬਾਬਾ ਜ਼ੋਰਾਵਰ ਸਿੰਘ ਜੀ ਦਾ ਜਨਮ ਮਘਰ ਸੁਦੀ 3 ਸੰਮਤ 1753 ਨੂੰ ਮਾਤਾ ਜੀਤੋ ਜੀ ਦੇ ਉਦਰ ਤੋਂ ਅਨੰਦਪੁਰ ਸਾਹਿਬ ਹੋਇਆ ਅਤੇ 1 ਪੋਹ ਸੰਮਤ 1761 ਨੂੰ ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ ਸਰਹਿੰਦ ਵਿੱਚ ਕੰਧਾਂ ਦੀਆਂ ਨੀਹਾਂ ਵਿੱਚ ਚਿਣਵਾ ਕੇ ਸ਼ਹੀਦ ਕੀਤਾ ਗਿਆ। ਸ਼ਹੀਦੀ ਅਸਥਾਨ ਦਾ ਨਾਮ 'ਫ਼ਤਿਹਗੜ੍ਹ' ਅਤੇ ਸਸਕਾਰ ਦੀ ਥਾਂ 'ਜੋਤੀ ਸਰੂਪ' ਕਰਕੇ ਪ੍ਰਸਿਧ ਹੈ।

**ਬਾਬਾ ਫ਼ਤਿਹ ਸਿੰਘ ਜੀ**

ਬਾਬਾ ਫ਼ਤਿਹ ਸਿੰਘ ਜੀ ਦਸਮੇਸ਼ ਗੁਰੂ ਜੀ ਦੇ ਛੋਟੇ ਸਪੁੱਤਰ ਸਨ। ਆਪ ਜੀ ਦਾ ਜਨਮ ਫਗਣ ਸੁਦੀ 7 ਸੰਮਤ 1755 ਨੂੰ ਮਾਤਾ ਜੀਤੋ ਜੀ ਦੀ ਕੁਖੋਂ ਅਨੰਦਪੁਰ ਵਿਖੇ ਹੋਇਆ। 13 ਪੋਹ ਸੰਮਤ 1761 ਨੂੰ ਸੂਬਾ ਵਜ਼ੀਰ ਖਾਂ ਦੇ ਹੁਕਮ ਨਾਲ ਸਰਹਿੰਦ ਸ਼ਹੀਦ ਕੀਤੇ ਗਏ। ਇਨ੍ਹਾਂ ਦਾ ਅਤੇ ਬਾਬਾ ਜ਼ੋਰਾਵਰ ਸਿੰਘ ਜੀ ਦਾ ਸਰੀਰ ਬਾਬਾ ਫੂਲ ਜੀ ਦੇ ਸਪੁੱਤਰ ਤਿਰਲੋਕ ਸਿੰਘ ਰਾਮ ਸਿੰਘ ਨੇ ਸਸਕਾਰ ਕੀਤਾ ਜੋ ਉਸ ਵੇਲੇ ਮਾਮਲਾ ਤਾਰਨ ਸਰਹਿੰਦ ਗਏ ਹੋਏ ਸਨ।

# ਚਾਲ੍ਹੀਆਂ ਮੁਕਤਿਆਂ,

ਚਾਲੀ ਮੁਕਤਿਆਂ ਦੀ ਸ਼ਹੀਦੀ ਦਾ ਪਿਛੋਕੜ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਚ' ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬੇਦਾਵਾ ਲਿਖ ਕੇ ਦੇਣ ਨਾਲ ਜੁੜਿਆ ਹੋਇਆ ਹੈ। ਗੁਰੂ ਸਾਹਿਬ ਤੋਂ ਬੇਮੁਖ ਹੋਣ ਕਾਰਨ ਮਾਈ ਭਾਗੋ ਨੇ ਇਹਨਾਂ ਨੂੰ ਲਾਹਨਤਾ ਪਾਈਆਂ ਸਨ ਜਿਸ ਕਰਕੇ ਇਹ ਬਹੁਤ ਪਛਤਾਏ।

ਸੰਮਤ 1762 ਵਿੱਚ ਖਿਧਰਾਣੇ ਦੀ ਢਾਬ ਤੇ ਜਦੋਂ ਤੁਰਕਾਂ ਦੀ ਗੁਰੂ ਗੋਬਿੰਦ ਸਿੰਘ ਜੀ ਨਾਲ ਲੜਾਂਈ ਹੋਈ ਤਾਂ ਇਹ ਸਿੰਘ ਜਿਨ੍ਹਾਂ ਦੀ ਗਿਣਤੀ 40 ਸੀ, ਸਭ ਨੇ ਤੁਰਕਾਨੀ ਫ਼ੌਜ ਨਾਲ ਡੱਟ ਕੇ ਯੁੱਧ ਕੀਤਾ ਅਤੇ ਰਣ-ਯੁੱਧ ਵਿਚ ਸ਼ਹੀਦੀਆਂ ਪਾ ਗਏ। ਪਾਣੀ ਨਾ ਮਿਲਣ ਕਾਰਨ ਜਦੋਂ ਤੁਰਕਾਨੀ ਫ਼ੌਜਾਂ ਪਿੱਛੇ ਮੁੜ ਗਈਆਂ ਤਾਂ ਸਤਿਗੁਰਾਂ ਨੇ ਸ਼ਹੀਦ ਹੋਏ ਸਿੰਘਾਂ ਦੀ ਸੰਭਾਲ ਕੀਤੀ ਤੇ ਪਿਆਰ ਕੀਤਾ। ਕਿਸੇ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ ਤੇ ਚਾਲੀ ਹਜ਼ਾਰੀ ਲਾਲ ਆਖ ਕੇ ਵਡਿਆਇਆ, ਓਦੋਂ ਭਾਈ ਮਹਾਂ ਸਿੰਘ ਜੀ ਸਿਸਕੀਆਂ ਲੈ ਰਹੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਸਾਹਿਬ ਦਾ ਸਿਰ ਆਪਣੇ ਗੋਡਿਆਂ ਤੇ ਰਖਿਆ ਅਤੇ ਮੂੰਹ ਵਿਚ ਜਲ ਪਾਇਆ। ਜਦੋਂ ਹੋਸ਼ ਆਈ ਤਾਂ ਆਖਿਆ "ਭਾਈ ਮਹਾਂ ਸਿੰਘ ਜੀ ! ਤੁਹਾਡਾ ਅੰਤ ਸਮਾਂ ਹੈ, ਕੁਝ ਮੰਗ ਲਵੋ।" ਭਾਈ ਸਾਹਿਬ ਨੇ ਕਿਹਾ "ਸਤਿਗੁਰੂ ਜੀ ! ਹੋਰ ਕਿਸੇ ਚੀਜ਼ ਦੀ ਲੋੜ ਨਹੀਂ, ਅੰਤ ਸਮੇਂ ਜੇ ਆਪ ਤੁਠੇ ਹੋ ਤਾਂ ਕਿਰਪਾ ਕਰਕੇ ਉਹ ਬੇਦਾਵਾ ਜੋ ਅਸੀਂ ਲਿਖ ਕੇ ਆਪ ਜੀ ਨੂੰ ਦੇ ਆਏ ਸਾਂ, ਓਹ ਫਾੜ ਦਿਓ, ਟੁੱਟੀ ਗੰਢ ਲਵੋ ਜੀ।" ਸੋ, ਗੁਰਦੇਵ ਜੀ ਨੇ ਉਹ ਬੇਦਾਵਾ ਭਾਈ ਸਾਹਿਬ ਦੇ ਸਾਹਮਣੇ ਕਮਰ-ਕਸੇ ਚੋਂ ਕੱਢ ਕੇ ਫਾੜ ਦਿੱਤਾ। ਗੁਰੂ ਤੋਂ ਬੇਮੁਖ ਹੋਏ ਇਹਨਾਂ ਸਿੰਘਾਂ ਨੇ ਬੇਮੁੱਖਤਾ ਵਲੋਂ ਮੂੰਹ ਮੋੜਿਆ, ਗੁਰੂ ਦੇ ਸਨਮੁਖ ਹੋ ਕੇ ਆਪਾ ਵਾਰਿਆ ਅਤੇ ਧਰਮ ਨਹੀਂ ਹਾਰਿਆ। ਸਰਬਤ ਖ਼ਾਲਸਾ ਇਹਨਾਂ ਦੀ ਕਮਾਈ ਵੱਲ ਧਿਆਨ ਧਰ ਕੇ ਹਰ ਰੋਜ਼ 'ਵਾਹਿਗੁਰੂ' ਬੋਲਦਾ ਹੈ।

ਕਈ ਲਿਖਾਰੀਆਂ ਨੇ ਮੁਕਤਿਆਂ ਦੀ ਗਿਣਤੀ 40 ਤੋਂ ਵੱਧ ਦਸੀ ਹੈ ਪਰ ਜ਼ਫ਼ਰਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਬਚਨਾ ਤੋਂ ਉਪਰੰਤ ਕਿਸੇ ਪ੍ਰਮਾਣ ਦੀ ਲੋੜ ਨਹੀਂ ਰਹਿੰਦੀ। ਚਾਲੀ ਮੁਕਤਿਆਂ ਦੇ ਨਾਂ ਇਸ ਤਰ੍ਹਾਂ ਹਨ:-

1. ਭਾ. ਭਾਗ ਸਿੰਘ
2. ਭਾ. ਦਿਲਬਾਗ ਸਿੰਘ
3. ਭਾ. ਮਾਨ ਸਿੰਘ
4. ਭਾ. ਨਿਧਾਨ ਸਿੰਘ
5. ਭਾ. ਘਰਬਾਗ ਸਿੰਘ
6. ਭਾ. ਦਰਬਾਰਾ ਸਿੰਘ
7. ਭਾ. ਦਯਾਲ ਸਿੰਘ
8. ਭਾ. ਨਿਹਾਲ ਸਿੰਘ

ਦਮਦਮਸੇ ਸਾਹਿਬ ਤੋਂ ਟੁਰ ਕੇ ਮਾਲਵੇ ਚੋਂ ਲੰਘਦੇ, ਹਰੀ ਕੇ ਪਤਣ ਦਰਯਾ ਸਤਿਲੁਜ ਤੋਂ ਲੰਘ ਸ੍ਰੀ ਤਰਨਤਾਰਨ ਸਾਹਿਬ ਆ ਡੇਰਾ ਕੀਤਾ। ਇਥੋਂ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਲਈ ਕਮਰ-ਕੱਸਾ ਕੀਤਾ। ਉਸ ਵੇਲੇ ਹਰਿਮੰਦਰ ਸਾਹਿਬ ਵਿਚ ਇਕ ਅਮੀ ਚੰਦ ਨਾਮ ਦਾ ਪ੍ਰੇਮੀ ਜੋ ਮੁਸਲਮਾਨੀ ਵਸ ਵਿਚ ਝਾੜੂ ਦਿੰਦਾ ਅਤੇ ਦੀਵੇ ਜਗਾਉਂਦਾ ਸੀ, ਨੇ ਵੇਖਿਆ ਅਤੇ ਉਸ ਨੇ ਆ ਕੇ ਦਸਿਆ ਕਿ ਇਥੇ ਚਾਰੋ ਪਾਸੇ ਤੁਰਕੀ ਫੌਜਾਂ ਦੇ ਡੇਰੇ ਲਗੇ ਹੋਏ ਹਨ ਤੁਸੀਂ ਅੰਦਰ ਨਾ ਆਓ। ਪਰ ਬਾਬਾ ਦੀਪ ਸਿੰਘ, ਸੁੱਖਾ ਸਿੰਘ, ਬਾਬਾ ਨੌਧ ਸਿੰਘ ਆਦਿ 21 ਸਿੰਘ ਕਮਰ-ਕੱਸਾ ਕਰਕੇ ਚਲ ਪਏ। ਚਬੇ ਪਿੰਡ ਦੇ ਕੋਲੋਂ ਹਜ਼ਾਰਾਂ ਦੀ ਗਿਣਤੀ ਵਿਚ ਗਿਰਜੇ ਅਲੀ ਅਲੀ ਕਰਦੇ ਸਿੰਘਾਂ ਤੇ ਟੁੱਟ ਪਏ। ਚੰਗਾ ਯੁੱਧ ਹੋਇਆ। ਬਾਬਾ ਨੌਧ ਸਿੰਘ 21 ਸਿੰਘਾਂ ਸਮੇਤ ਸ਼ਹੀਦੀ ਪਾ ਗਏ। ਬਾਬਾ ਦੀਪ ਸਿੰਘ ਜੀ ਦਾ ਸੀਸ ਜਦੋਂ ਧੜ ਤੋਂ ਜੁਦਾ ਹੋ ਗਿਆ, ਸਰਦਾਰ ਸੁਖਾ ਸਿੰਘ ਨੇ ਉਸ ਵਕਤ ਬਚਨ ਕੀਤਾ "ਸਿੰਘ ਜੀ ! ਆਪ ਦਾ ਅਰਦਾਸਾ ਹੈ ਜੋ ਸੀਸ ਸ੍ਰੀ ਅੰਮ੍ਰਿਤਸਰ ਜੀ ਜਾਏ, ਅਜੇ ਅੰਮ੍ਰਿਤਸਰ ਤਿੰਨ ਕੋਹ ਪਰੇ ਹੈ।" ਇਹ ਵਾਕ ਸੁਣ ਕੇ ਝਟ ਬਾਬਾ ਦੀਪ ਸਿੰਘ ਜੀ ਨੇ ਆਪਣੇ ਖੱਬੇ ਹੱਥ ਦੀ ਤਲੀ ਉਤੇ ਸੀਸ ਧਰ ਕੇ ਸਜੇ ਹੱਥ ਨਾਲ ਸ਼ਮਸ਼ੀਰ ਭੁਆਉਂਦੇ ਚਮਕਾਉਂਦੇ ਹੋਏ ਰਾਮ ਸਰ ਦੇ ਕਿਨਾਰੇ ਪਾਸ ਜਾ ਗਿਰੇ। ਇਥੇ ਵੀ ਸੁੱਖਾ ਸਿੰਘ ਰਾਮਗੜੀਏ ਨੇ ਕਿਹਾ "ਸ਼ਹੀਦ ਸਿੰਘ ਬਾਬਾ ਜੀ ! ਇਹ ਸ੍ਰੀ ਰਾਮਸਰ ਸਾਹਿਬ ਹੈ। ਇਥੋਂ ਫਿਰ ਵੱਡੇ ਜੋਸ਼ ਵਿੱਚ ਬਾਬਾ ਜੀ ਦਾ ਸੀਸ ਗੁਰੂ ਗਲੀ ਦਾ ਪੰਧਾਊ ਹੋ ਟੁਰਿਆ ਅਤੇ ਗੁਰੂ ਦੇ ਬਾਗ ਵਿਚੋਂ ਲੰਘ ਕੇ ਸ੍ਰੀ ਦਰਬਾਰ ਦੀ ਪਰਕਰਮਾ ਵਿਚ ਆ ਗਿਰਿਆ। ਉਥੇ ਖ਼ਾਲਸਾ ਜੀ ਨੇ ਆਪ ਦੀ ਯਾਦ ਵਿੱਚ ਨਿਸ਼ਾਨ ਸਾਹਿਬ ਸੁਭਾਇਮਾਨ ਕੀਤਾ ਤਾਂ ਜੋ ਸਿਖ ਸੰਗਤਾਂ ਜਦੋਂ ਪ੍ਰਕਰਮਾ ਵਿਚੋਂ ਲੰਘਣ, ਤਾਂ ਬੇਅਦਬੀ ਨਾ ਹੋਵੇ।

ਬਾਬਾ ਜੀ ਵੈਸਾਖ 5 ਬੁਧਵਾਰ, ਸੰਮਤ 1818 ਨੂੰ ਸਚਖੰਡ ਜਾ ਬਿਰਾਜੇ।



# ਹਠੀਆਂ, ਜਪੀਆਂ, ਤਪੀਆਂ

ਇਕ ਨਿਰਮਲ ਹੱਠ ਹੁੰਦਾ ਹੈ ਜਿਸ ਦਾ ਮੰਤਵ ਪਰਉਪਕਾਰ ਹੁੰਦਾ ਹੈ, ਜਿਵੇਂ ਭਾ. ਗੁਰਦਾਸ ਜੀ ਨੇ ਪਾਣੀ ਦੀ ਮਿਸਾਲ ਦਿਤੀ ਹੈ-'ਤਪਦੇ ਪਰਉਪਕਾਰ ਨੂੰ'। ਨਾਮ ਅਭਿਆਸੀ ਜਿਹੜੇ ਇਕ-ਟਕ ਸਮਾਧੀ ਲਾ ਕੇ ਭਜਨ ਬੰਦਗੀ ਵਿਚ ਲੀਨ ਹੁੰਦੇ ਹਨ, ਇਹ ਕ੍ਰਿਆ ਮਨ-ਹਠ ਦੀ ਲਖਾਇਕ ਨਹੀਂ ਹੁੰਦੀ। ਗੁਰਮਤਿ ਵਿਚ ਮਨ ਹਠ ਦੀ ਦ੍ਰਿੜਤਾ ਨਾਲ ਜੋ ਫੋਕਟ ਕਰਮ ਕੀਤੇ ਜਾਂਦੇ ਹਨ, ਉਹ ਪਰਵਾਨ ਨਹੀਂ। ਗੁਰੂ ਘਰ ਵਿਚ ਤਾਂ ਪ੍ਰਭੂ-ਪ੍ਰੀਤਿ ਨੂੰ ਉਚਾ ਸਥਾਨ ਪ੍ਰਾਪਤ ਹੈ:-

ਪ੍ਰੀਤਿ ਪ੍ਰੇਮ ਤਨੁ ਖਚਿ ਰਹਿਆ, ਬੀਚੁ ਨ ਰਾਈ ਹੋਤ ॥
ਚਰਨ ਕਮਲ ਮਨੁ ਬੇਧਿਓ, ਬੂਝਨੁ ਸੁਰਤਿ ਸੰਜੋਗ ॥੨॥ [ਪੰਨਾ ੧੩੬੩

ਇਸੇ ਤਰ੍ਹਾਂ ਅਰਦਾਸਿ ਵਿਚ ਜਪੀਆਂ ਤੋਂ ਭਾਵ ਹਠ ਨਾਲ ਨਾਮ ਦਾ ਰਟਨ ਕਰਨ ਤੋਂ ਨਹੀਂ, ਇਥੇ ਭਾਵ ਹੈ-

ਏਕ ਚਿਤ ਜਿਹ ਇਕ ਛਨ ਧਿਆਇਓ॥
ਕਾਲ ਫਾਸ ਕੇ ਬੀਚ ਨ ਆਇਓ ॥ [ਪਾ. ੧੦

ਇਸੇ ਤਰ੍ਹਾਂ ਤਪੀਆਂ ਤੋਂ ਭਾਵ ਚਲੀਹੇ ਕੱਟਣ ਵਾਲਿਆਂ ਦਾ ਨਹੀਂ ਅਤੇ ਨਾ ਹੀ ਧੂਣੀਆਂ ਲਾ ਕੇ ਸਰੀਰ ਨੂੰ ਕਸ਼ਟ ਦੇਣ ਵਾਲਿਆਂ ਤੋਂ ਹੈ। ਬਾਬਾ ਫ਼ਰੀਦ ਜੀ ਦੇ ਬਚਨ ਹਨ:-

ਤਨੁ ਨ ਤਪਾਇ ਤਨੂਰ ਜਿਉ, ਬਾਲਣੁ ਹਡ ਨ ਬਾਲਿ ॥
ਸਿਰਿ ਪੈਰੀ ਕਿਆ ਫੇੜਿਆ, ਅੰਦਰਿ ਪਿਰੀ ਨਿਹਾਲਿ ॥ [ਪੰ. ੧੩੮੪

ਸਿੱਖ ਧਰਮ ਵਿਚ ਰਸਨਾ ਨਾਲ ਨਾਮ ਜਪਣ ਦਾ ਬਹੁਤ ਮਹੱਤਵ ਹੈ। ਮਨ ਤੇ ਸਰੀਰ ਤੇ ਹਿਰਦੇ ਦੀ ਸ਼ੁੱਧੀ ਨਾਮ-ਸਿਮਰਨ ਨਾਲ ਹੁੰਦੀ ਹੈ। ਨਾਮ ਜਪਣ ਨਾਲ ਜਗਿਆਸੂ ਕਰਮ ਕਾਂਡਾਂ ਤੋਂ ਉਪਰ ਉਠ ਜਾਂਦਾ ਹੈ। ਗੁਰਬਾਣੀ ਦੇ ਅੰਮ੍ਰਿਤ ਬਚਨ ਹਨ:-

ਹਰਿ ਧਨ ਜਾਪ ਹਰਿ ਧਨੁ ਤਾਪ, ਹਰਿ ਧਨੁ ਭੋਜਨੁ ਭਾਇਆ॥
ਨਿਮਖ ਨ ਬਿਸਰਉ ਮਨ ਤੇ ਹਰਿ ਹਰਿ,
ਸਾਧ ਸੰਗਤ ਮਹਿ ਪਾਇਆ ॥੧॥ [ਪੰਨਾ ੪੯੫

ਨਾਮ ਜਪਣ ਬਾਰੇ ਤਾਂ ਇਥੋਂ ਤਕ ਵਰਨਣ ਕੀਤਾ ਹੈ:-

ਦੰਮਿ ਦੰਮਿ ਸਦਾ ਸਮ੍ਹਾਲਦਾ, ਦੰਮੁ ਨ ਬਿਰਥਾ ਜਾਇ॥ [ਪੰਨਾ ੫੫੬

ਨਾਮ ਦੇ ਨਿਰੰਤਰ ਜਾਪ ਨਾਲ ਹਿਰਦੇ ਵਿਚ ਅਨਹਦ ਧੁਨੀ ਦੇ ਵਾਜੇ ਵਜਦੇ ਹਨ। ਗੁਰਦੇਵ ਪਿਤਾ ਜੀ ਨਾਮ ਦੇ ਗੁਹਜ ਰਹੱਸ ਨੂੰ ਇਉਂ ਵਰਨਣ ਕਰਦੇ ਹਨ:-

ਸਿਧ ਸਮਾਧ ਕਰਹਿ ਨਿਤ ਝਗਰਾ, ਦੁਹੁ ਲੋਚਨ ਕਿਆ ਹੇਰੈ ॥
ਅੰਤਰਿ ਜੋਤਿ ਸਬਦੁ ਧੁਨਿ ਜਾਗੈ, ਸਤਿਗੁਰੁ ਝਗਰੁ ਨਿਬੇਰੈ॥ [ਪੰਨਾ ੪੯੯

ਨਾਮ ਜਪਣ ਵਾਲੇ ਜਿਥੇ ਆਪ ਮੁਕਤ ਹੋ ਜਾਂਦੇ ਹਨ ਉਥੇ ਸੰਗੀਆਂ ਸਾਥੀਆਂ ਨੂੰ ਵੀ ਸਰਬ ਪ੍ਰਕਾਰ ਦੇ ਬੰਧਨਾਂ ਤੋਂ ਛੁਟਕਾਰਾ ਦਿਵਾ ਦਿੰਦੇ ਹਨ।

ਲੰਗਰ ਦਾ ਇਤਿਹਾਸ ਬਹੁਤ ਲੰਮਾ ਹੈ। ਜੇ ਇਤਿਹਾਸਕ ਸਾਖੀਆਂ ਦਾ ਵਰਨਣ ਕਰਨ ਲਗੀਏ ਤਾਂ ਮੁਕਣ ਵਿਚ ਹੀ ਨਹੀਂ ਆਵੇਗਾ। ਸ੍ਰੀ ਗੁਰੂ. ਅਮਰਦਾਸ ਜੀ ਦਾ ਦਰਸ਼ਨ ਕਰਨ ਆਏ ਅਕਬਰ ਬਾਦਸ਼ਾਹ ਨੂੰ ਪਹਿਲਾਂ ਲੰਗਰ ਛਕਣਾ ਪਿਆ, ਪਿਛੋਂ ਦਰਸ਼ਨ ਹੋਏ। ਪੰਚਮ ਪਾਤਿਸ਼ਾਹ ਜੀ ਦੇ ਸਮੇਂ ਲੰਗਰ ਬਾਰੇ ਭਾਈ ਬੁਧੂ ਜੀ ਦੇ ਆਵੇ ਵਾਲੀ ਰਸਦਾਇਕ ਸਾਖੀ ਅਗੇ ਪੜ੍ਹੋ।

ਗੁਰੂ ਘਰ ਵਿਚ ਕੜਾਹ ਪ੍ਰਸ਼ਾਦ ਦਾ ਆਰੰਭ ਵੀ ਗੁਰੂ ਨਾਨਕ ਦੇਵ ਜੀ ਤੋਂ ਹੋਇਆ। ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ "ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ"।

ਜਿਥੇ ਸਤਿਗੁਰਾਂ ਨੇ ਦੇਗ ਚਲਾਈ ਉਥੇ ਦੀਨਾ ਦੁਖੀਆਂ ਦੀ ਰਖਿਆ ਹਿਤ 'ਤੇਗ' ਵੀ ਵਹਾਈ। ਤੇਗ (ਤਲਵਾਰ) ਕਿਰਪਾਨ ਦਾ ਪ੍ਰਯੋਗ ਗੁਰੂ ਗੋਬਿੰਦ ਸਿੰਘ ਜੀ ਕਾਲ ਤੋਂ ਪਹਿਲਾਂ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸਮੇਂ ਤੋਂ ਹੁੰਦਾ ਆ ਰਿਹਾ ਸੀ। ਲਗਾਤਾਰਾ ਜੰਗ-ਜੁੱਧ ਲਗੇ ਰਹਿਣ ਕਾਰਨ ਤੇਗ ਦਾ ਪ੍ਰਯੋਗ ਜ਼ੋਰ-ਸ਼ੋਰ ਨਾਲ ਹੁੰਦਾ ਰਿਹਾ। ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਬਚਪਨ ਤੋਂ ਹੀ ਯੁੱਧ ਭਾਵਨਾ ਹਿਤ ਜਾਗ੍ਰਤੀ ਲਿਆਂਦੀ। ਆਪ ਜੀ ਨੇ ਅਕਾਲ ਪੁਰਖ ਜੀ ਦੇ ਚਰਨ ਵਿਚ ਬੇਨਤੀ ਕੀਤੀ:-

ਦੇਗ ਤੇਗ ਜਗ ਮਹਿ ਦੋਊ ਚਲੈ ॥

ਖ਼ਾਲਸਾ ਪੰਥ ਦੀ ਸਾਜਨਾ ਮਗਰੋਂ ਅੰਮ੍ਰਿਤਧਾਰੀ ਸਿੰਘਾਂ ਪ੍ਰਤੀ ਹਰ ਵੇਲੇ ਸ਼ਸਤ੍ਰ ਪਹਿਨਣ ਦਾ ਹੁਕਮ ਨਾਮਾ ਜਾਰੀ ਕੀਤਾ ਗਿਆ।

ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਸ਼ਸਤ੍ਰਨਾਮ ਮਾਲਾ, ਰਚਨਾ ਸਭ ਤੋਂ ਵਡੇ ਆਕਾਰ ਵਾਲੀ ਹੈ। ਇਤਿਹਾਸ ਇਸ ਗਲ ਗਵਾਹ ਹੈ ਕਿ ਕਲਗੀਧਰ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਮਾਤਾ ਜੀਤੋ ਜੀ ਹਰ ਰੋਜ਼ ਦਸਮੇਸ਼ ਜੀ ਦੇ ਸ਼ਸਤ੍ਰਾਂ ਦਾ ਦਰਸ਼ਨ ਕਰਨ ਉਪਰੰਤ ਪ੍ਰਸ਼ਾਦਾ ਛਕਦੇ ਸਨ।



# ਦੇਖ ਕੇ ਅਣਡਿੱਠ ਕੀਤਾ,

ਕਲਿਜੁਗੀ ਜੀਵਾਂ ਦੀ ਬ੍ਰਿਤੀ 'ਵੇਖ ਕੇ ਅਣਡਿਠ ਕਰਨ ਵਾਲੀ' ਨਹੀਂ, ਅਖਾਣ ਹੈ 'ਜਥਾ ਰਾਜਾ ਤਥਾ ਪਰਜਾ'। ਗੁਰਬਾਣੀ ਵਿੱਚ ਚੌਹਾਂ ਜੁੱਗਾਂ ਦੇ ਸੁਭਾਅ ਦਿੱਤੇ ਹੋਏ ਹਨ, ਕਲਿਜੁਗ ਬਾਰੇ ਅੰਕਿਤ ਹੈ-

ੳ) ਇਸ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥ [ਪੰਨਾ ੧੬੧

ਅ) ਕਾਲੁ ਨਾਹੀ ਜੋਗੁ ਨਾਹੀ, ਨਾਹੀ ਸਤ ਕਾ ਢਬੁ ॥
ਥਾਨਸਟ ਜਗ ਭਰਿਸਟ ਹੋਏ, ਡੂਬਤਾ ਇਵ ਜਗੁ ॥ [ਪੰਨਾ ੬੬੨

ਦੂਜਿਆਂ ਦੇ ਔਗੁਣ ਨਾਹ ਚਿਤਾਰਨੇ, ਅਖੋਂ ਓਹਲੇ ਕਰ ਦੇਣੇ, ਕੋਈ ਛੋਟੀ ਜਿਹੀ ਗਲ ਨਹੀਂ। ਗੁਰਬਾਣੀ ਵਿਚ ਇਸ ਵਿਸ਼ੇ ਤੇ ਅਤਿ ਸੁੰਦਰ ਸੇਧ ਦਿਤੀ ਗਈ ਹੈ:-

ੳ) ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ ॥... [ਪੰਨਾ ੭੬੫

ਅ) ਸਾਂਝ ਕਰੀਜੈ ਗੁਣਾ ਕੇਰੀ ਛਡਿ ਅਵਗਣ ਚਲੀਐ ॥... [ਪੰਨਾ

ਦੂਜਿਆਂ ਦੇ ਅਵਗਣ ਵੇਖ ਕੇ ਉਨ੍ਹਾਂ ਨੂੰ ਅਣਡਿਠ ਕਰਨ ਵਾਲਾ ਅਮੋਲਕ ਗੁਣ ਅਕਾਲ ਪੁਰਖ ਜੀ ਦੀ ਕਿਰਪਾ ਦ੍ਰਿਸ਼ਟੀ ਦੁਆਰਾ ਪ੍ਰਾਪਤ ਹੁੰਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:-

ਅਉਗਣੁ ਕੋ ਨ ਚਿਤਾਰਦਾ, ਗਲ ਸੇਤੀ ਲਾਇਕ ॥
ਮੁਹ ਮੰਗਾ ਸੋਈ ਦੇਵਦਾ ਹਰਿ ਪਿਤਾ ਸੁਖਦਾਇਕ ॥ [ਪੰਨਾ ੧੧੦੧

ਕਿਸੇ ਮਨੁੱਖ ਦੇ ਗੁਣ ਵੇਖ ਕੇ ਉਸ ਨਾਲ ਈਰਖਾ ਕਰਨੀ ਜਾਂ ਉਸ ਦਾ ਬੁਰਾ ਚਿਤਵਣਾ, ਇਹ ਨਿੰਦਕ ਦੀ ਨਿਸ਼ਾਨੀ ਹੈ:-

ਜਉ ਦੇਖੈ ਛਿਦ੍ਰੁ ਤਉ ਨਿੰਦਕੁ ਉਮਾਹੈ,
ਭਲੋ ਦੇਖਿ ਦੁਖ ਭਰੀਐ ॥.... [ਪੰਨਾ ੮੨੩

ਜੀਵਨ ਵਿਚ ਖਿਮਾ ਵਾਲੇ ਗੁਣਾ ਦਾ ਪਰਵੇਸ਼ ਹੋਣਾ ਕੋਈ ਸਾਧਾਰਨ ਗਲ ਨਹੀਂ। ਅਉਗਣਾਂ ਤੇ ਪਾਪਾਂ ਦਾ ਪ੍ਰਾਸ਼ਚਿਤ ਕਰਨ ਨਾਲ ਖਿਮਾ ਤੇ ਧੀਰਜ ਵਾਲੇ ਗੁਣਾਂ ਦਾ ਹਿਰਦੇ ਵਿਚ ਨਿਵਾਸ ਹੁੰਦਾ ਹੈ। ਜਿਸ ਜਗਿਆਸੂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਆਤਮਿਕ-ਵਿਦਿਆ ਦਾ ਗਿਆਨ ਪ੍ਰਾਪਤ ਕੀਤਾ ਹੋਵੇ ਅਥਵਾ ਉਸ ਅਨੁਸਾਰ ਆਪਣਾ ਅਮਲੀ ਜੀਵਨ ਢਾਲਿਆ ਹੋਵੇ, ਉਸ ਨੂੰ ਸਹੀ ਅਰਥਾਂ ਵਿਚ ਅਰਦਾਸ ਕਰਨ ਦੀ ਜਾਚ ਆ ਜਾਂਦੀ ਹੈ। ਗੁਰਵਾਕ ਹਨ:-

ਖਿਮਾ ਵਿਹੂਣੇ ਖਪਿ ਗਏ, ਖੂਹਣਿ ਲਖ ਅਸੰਖ ॥
ਗਣਤ ਨ ਆਵੈ ਕਿਉ ਗਣੀ, ਖਪਿ ਖਪਿ ਮੁਏ ਬਿਸੰਖ॥ [ਪੰਨਾ ੯੩੭

# ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ
# ਧਰਮ ਹੇਤ ਸੀਸ ਦਿੱਤੇ,

'ਧਰਮ ਹੇਤ ਸੀਸ ਦਿੱਤੇ' ਦਾ ਭਾਵ ਹੈ ਧਰਮ ਦੀ ਖ਼ਾਤਰ ਸ਼ਹਾਦਤ ਦਾ ਜਾਮ ਪੀਣ ਵਾਲੇ। ਸ਼ਹਾਦਤ ਦਾ ਅਰਥ ਹੈ- ਸ਼ਾਹਦੀ, ਗਵਾਹੀ। ਧਰਮ ਹੈ ਕੀ? ਪਹਿਲਾਂ ਤਾਂ ਇਸ ਬਾਰੇ ਗਿਆਨ ਹੋਣਾ ਚਾਹੀਦਾ ਹੈ। ਧਰਮ ਕੇਵਲ ਵਿਸ਼ਵਾਸ਼ ਨਹੀਂ। ਧਰਮ ਦੀ ਖ਼ਾਤਰ ਜੇ ਲੋੜ ਪਵੇ ਤਾਂ ਸੀਸ ਭੇਟ ਕਰਨੋਂ ਵੀ ਪਿਛੇ ਨਹੀਂ ਹਟਣਾ। ਸ਼ਹੀਦੀ 'ਨਾਟਕ ਚੇਟਕ ਨਹੀਂ ਗੁਰੂ ਪਾਤਿਸ਼ਾਹ ਜੀ ਦੇ ਬਚਨ ਹਨ:-

ਨਾਟਕ ਚੇਟਕ ਕਰਤ ਕੁਕਾਜਾ ॥
ਪ੍ਰਭ ਲੋਗਨ ਕੈ ਆਵਤ ਲਾਜਾ ॥ [ਬਚਿਤ੍ਰ ਨਾਟਕ ਪਾ. ੧੦

ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਬਾਬਾ ਦੀਪ ਸਿੰਘ ਜੀ ਅਤੇ ਚੌਹਾਂ ਸਾਹਿਬਜ਼ਾਦਿਆਂ ਦੀਆਂ ਸ਼ਹੀਦੀ ਜੀਵਨੀਆਂ ਚੇਤੇ ਕਰੋ:-

ਪਹਿਲਾ ਮਰਣ ਕਬੂਲਿ, ਜੀਵਣ ਕੀ ਛਡਿ ਆਸ ॥
ਹੋਹੁ ਸਭਨ ਕੀ ਰੇਣੁਕਾ ਤਉ ਹਮਾਰੈ ਪਾਸਿ ॥ [ਪੰਨਾ ੧੧੦੨

ਅਥਵਾ ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥

ਅਜਿਹਾ ਜੀਵਨ ਲਕਸ਼ ਸਾਹਮਣੇ ਰਖ ਕੇ ਧਰਮ ਹੇਤ ਸੀਸ ਦੇਣ ਵਾਲਿਆਂ ਦੀਆਂ ਕਦਰਾਂ ਕੀਮਤਾਂ ਨੂੰ ਉਜਾਗਰ ਕੀਤਾ ਗਿਆ:-

ਧਰਮ ਹੇਤ ਸਾਕਾ ਜਿਨ ਕੀਆ ॥
ਸੀਸ ਦੀਆ ਪਰ ਸਿਰਰੁ ਨ ਦੀਆ ॥ [ਬਚਿਤ੍ਰ ਨਾਟਕ ਪਾ. ੧੦

ਭਾ.ਸ. ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ਮੁਰੀਦ ਤੇ ਸ਼ਹੀਦ ਦੇ ਗੁਣਾਂ ਨੂੰ ਇਉਂ ਪ੍ਰਤਿਪਾਦਨ ਕੀਤਾ ਹੈ:-

ਮੁਰਦਾ ਹੋਇ ਮੁਰੀਦ, ਨ ਗਲੀ ਹੋਵਣਾ ॥
ਸਬਰ ਸਿਦਕਿ ਸ਼ਹੀਦੁ ਭਰਮ ਭਉ ਖੋਵਣਾ ॥
ਗੋਲਾ ਮੁਲ ਖਰੀਦੁ ਕਾਰੇ ਜੋਵਣਾ ॥
ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ ॥
ਪੀਹਣਿ ਹੋਇ ਜਦੀਦ ਪਾਣੀ ਢੋਵਣਾ ॥
ਪਖੇ ਦੀ ਤਾਕੀਦ ਪਗ ਮਲਿ ਧੋਵਣਾ ॥
ਸੇਵਕ ਹੋਇ ਸੰਜੀਦ ਨ ਹਸਣਾ ਰੋਵਣਾ ॥
ਦਰ ਦਰਵੇਸ ਰਸੀਦੁ ਪਿਰਮਰਸ ਭੋਵਣਾ ॥
ਚੰਦ ਮੁਮਾਰਖ ਈਦ ਪੁਗ ਖਲੋਵਣਾ ॥ [੩-੧੮

ਸਿੱਖ ਧਰਮ ਵਿਚ ਸ਼ਹੀਦੀ ਸਾਕਿਆਂ ਦਾ ਕੋਈ ਅੰਤ ਨਹੀਂ। ਗੁਰਦੁਆਰਿਆਂ ਦੀ ਪਵਿੱਤਰਤਾ ਕਾਇਮ ਰਖਣ ਖ਼ਾਤਰ ਜਾਨਾ ਵਾਰਨ ਵਾਲੇ ਮਰਜੀਵੜਿਆਂ ਦੀ ਸ਼ਹੀਦੀਆਂ ਅਭੁਲ ਹਨ। ਆਰਿਆਂ ਨਾਲ ਤਨ ਚਿਰਾਏ ਜਾਣੇ, ਖੋਪਰੀਆਂ ਲੁਹਾਣੀਆਂ, ਚਰਖੜੀਆਂ ਤੇ ਚੜਨਾ, ਅਸੁਹਿ ਤੇ ਅਕਹਿ ਕਸ਼ਟ ਸਹਾਰਨੇ, ਸੀਅ ਤੱਕ ਨਾ ਉਚਾਰਨੀ, ਰਬੀ ਭਾਣੇ ਨੂੰ ਮਿੱਠਾ ਕਰਕੇ ਮੰਨਣਾ, 'ਵਾਹਿਗੁਰੂ ਵਾਹਿਗੁਰੂ' ਜਪਣਾ, ਇਹ ਕੋਈ ਸਧਾਰਨ ਗਲ ਨਹੀਂ। ਧਰਮ ਦੀ ਸ਼ਾਨ ਹਿਤ ਕੁਰਬਾਨ ਹੋਣ ਵਾਲੇ ਮਰਜੀਵੜਿਆਂ ਅਥਵਾ ਪਰਵਾਨਿਆ ਦੀ ਮਿੱਠੀ ਯਾਦ ਅਰਦਾਸ ਰਾਹੀਂ ਹਰ ਰੋਜ਼ ਚੇਤੇ ਕੀਤੀ ਜਾਂਦੀ ਹੈ। 1947 ਵਿਚ ਦੇਸ਼ ਬਟਵਾਰੇ ਸਮੇਂ ਕਿਤਨੇ ਹੀ ਅਗ ਦੀ ਭੇਟ ਹੋ ਗਏ, ਕਿਤਨਿਆਂ ਨੂੰ ਜਬਰੀ ਮੁਸਲਮਾਨ ਕੀਤਾ ਗਿਆ, ਕਈ ਖੂਹਾਂ ਵਿਚ ਛਾਲ ਮਾਰ ਕੇ ਕੁਰਬਾਨ ਹੋ ਗਏ ਪਰ ਆਪਣਾ ਧਰਮ ਨਹੀਂ ਹਾਰਿਆ।

ਨਨਕਾਣਾ ਸਾਹਿਬ ਦਾ ਮੋਰਚਾ, ਗੁਰੂ ਕੇ ਬਾਗ ਦਾ ਮੋਰਚਾ, ਜੈਤੋਂ ਦਾ ਮੋਰਚਾ ਆਦਿ ਸਾਰਿਆਂ ਦਾ ਚਿਤਰਨ ਤੇ ਚਿੰਤਨ ਇਕ ਨਵੇਕਲੀ ਪੁਸਤਕ ਦਾ ਵਿਸ਼ਾ ਹੈ। ਖਫ਼ੀ ਖ਼ਾਨ ਨੇ ਸਿਖੀ ਜ਼ਜ਼ਬੇ ਨੂੰ ਜਿਵੇਂ ਜਗਤ ਦੇ ਸਾਹਮਣੇ ਰਖਿਆ ਹੈ, ਓਹ ਸੂਰਮਤਾਈ ਦਾ ਸਿਖਰ ਹੈ।

ਨਾ ਕਹੂੰ ਅਬ ਕੀ ਨਾ ਕਹੂੰ ਕਬ ਕੀ।<br>
ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ<br>
ਤੋ ਸੁੰਨਤ ਹੋਤੀ ਸਭ ਕੀ<br>
ਭਾਵ ਸਭ ਮੁਸਲਮਾਨ ਕਰ ਲਏ ਜਾਂਦੇ।



# ਬੰਦ ਬੰਦ ਕਟਾਏ,

ਭਾ.ਸ. ਮਨੀ ਸਿੰਘ ਜੀ ਦੇ ਬੰਦ ਬੰਦ ਕਟਾਉਣ ਬਾਰੇ ਦੋ ਧਾਰਨਾ ਪ੍ਰਚਲਤ ਹਨ:-

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੀ ਮਰਯਾਦਾ, ਗੁਰਪੁਰਬ ਮਨਾਉਣ ਦੇ ਪ੍ਰਬੰਧ ਵਿਚ ਭਾ. ਮਨੀ ਸਿੰਘ ਜੀ ਦਾ ਯੋਗਦਾਨ ਕਿਸੇ ਸਿੱਖ ਪਾਸੋਂ ਭੁਲਿਆ ਹੋਇਆ ਨਹੀਂ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਕਲਤ ਕਰਵਾਇਆ, ਇਸ ਵਿਚ ਗੁਰਬਾਣੀ ਤੇ ਭਗਤ ਬਾਣੀ ਨੂੰ ਆਪਣੀ ਇੱਛਾ ਅਨੁਸਾਰ ਨਵੀਂ ਤਰਤੀਬ ਦੇਣ ਦਾ ਸੰਕਲਪ ਭਾ. ਮਨੀ ਸਿੰਘ ਜੀ ਨੇ ਸ੍ਰੀ ਤਖ਼ਤ ਅਕਾਲ ਬੁੰਗੇ ਸਾਹਿਬ ਸੋਦਰੁ ਦੇ ਦੀਵਾਨ ਸਮੇਂ ਪ੍ਰਗਟਾਇਆ। ਬਾਬਾ ਦੀਪ ਸਿੰਘ ਜੀ ਸ਼ਹੀਦ, ਨਵਾਬ ਕਪੂਰ ਸਿੰਘ ਜੀ, ਸ. ਜੱਸਾ ਸਿੰਘ ਆਦਿ ਕਈ ਸਿਖ ਸੁਭਾਇਮਾਨ ਸਨ ਜਿਨ੍ਹਾਂ ਨੇ ਭਾਈ ਸਾਹਿਬ ਦੇ ਸੰਕਲਪ ਨੂੰ ਸੁਣ ਕੇ ਬਹੁਤ ਗੁੱਸਾ ਕੀਤਾ ਅਤੇ ਕਿਹਾ ਕਿ ਖ਼ਾਲਸਾ ਜੀ ! ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਗਟ ਗੁਰਾਂ ਕੀ ਦੇਹ ਹਨ, ਇਸ ਲਈ ਇਨ੍ਹਾਂ ਦੇ ਅੰਗਾਂ ਨੂੰ ਵੱਖਰਾ ਕਰਨਾ ਅਯੋਗ ਹੈ। ਇਸ ਲਈ ਭਾ. ਮਨੀ ਸਿੰਘ ਜੀ ਨੂੰ ਤਨਖਾਹੀਆ ਕਰਾਰ ਦਿੱਤਾ ਜਾਵੇ। ਦੀਵਾਨ ਵਿਚੋਂ ਆਵਾਜ਼ ਆਈ, ਕਿ ਜਿਵੇਂ ਭਾਈ ਸਾਹਿਬ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰੂਪ ਅੰਗਾਂ ਨੂੰ ਜੁਦਾ ਕਰਨ ਦੀ ਇੱਛਾ ਕੀਤੀ ਹੈ ਤਿਵੇਂ ਇਨ੍ਹਾਂ ਦੇ ਸਰੀਰ ਦੇ ਬੰਦ ਬੰਦ ਕੱਟੇ ਜਾਣੇ ਚਾਹੀਦੇ ਹਨ। ਇਹ ਬਚਨ ਸੁਣ ਕੇ ਆਪ ਜੀ ਨੇ ਸ੍ਰੀ ਤਖ਼ਤ ਅਕਾਲ ਬੁੰਗੇ ਸਾਹਿਬ ਖੜੇ ਹੋ ਕੇ ਗੱਲ ਵਿਚ ਪਲਾ ਪਾ ਕੇ, ਹੱਥ ਜੋੜ ਕੇ, ਕਿਹਾ "ਗੁਰੂ ਖ਼ਾਲਸਾ ਜੀ ! ਆਪ ਦਾ ਬਚਨ ਸਫਲ ਹੋਵੇ ਮੇਰੇ ਅੰਗ ਬੰਦ ਬੰਦ ਕਰਕੇ ਨਿਸੰਗ ਕੱਟੇ ਜਾਣ, ਪ੍ਰਵਾਨ ਹੈ। ਪਰੰਤੂ ਇਕ ਦਾਨ ਬਖ਼ਸ਼ੋ ਜੋ ਮੇਰਾ ਸਿਦਕ ਗੁਰੂ ਖ਼ਾਲਸਾ ਜੀ ਦੇ ਚਰਨਾਂ ਉਤੇ ਦ੍ਰਿੜ੍ਹ ਰਹੇ।" ਇਹ ਬਚਨ ਸੁਣ ਕੇ ਨਵਾਬ ਕਪੂਰ ਸਿੰਘ ਜੀ ਨੇ ਪੰਥ ਗੁਰੂ ਜੀ ਦੀ ਆਗਿਆ ਅਨੁਸਾਰ ਅਰਦਾਸਾ ਸੋਧਿਆ ਤਾਂ ਜੋ ਭਾਈ ਜੀ ਦੇ ਗੁਰੂ ਅਵੱਗਯਾ ਦੇ ਫੁਰਨੇ ਕਰਕੇ ਬੰਦ ਬੰਦ ਕੱਟੇ ਜਾਣ ਅਤੇ ਸਿਦਕ ਸਤਿਗੁਰੂ ਜੀ ਸਿੱਖੀ ਉਤੇ ਦ੍ਰਿੜ੍ਹ ਰਹੇ?"

ਕੁਝ ਸਮਾਂ ਪਾ ਕੇ ਇਹ ਸਲਾਹ ਕੀਤੀ ਦੀਪਮਾਲਾ ਦੇ ਮੇਲੇ ਉਤੇ ਦੀਵਾਨ ਸਜਾਈਏ, ਦੇਸ਼ ਪ੍ਰਦੇਸ ਦੂਰ ਨੇੜੇ ਸੰਗਤਾਂ ਨੂੰ ਹੁਕਮਨਾਮੇ ਭੇਜੀਏ ਜਿਸ ਨਾਲ ਗੁਰਬਾਣੀ ਦਾ ਪ੍ਰਚਾਰ ਹੋਵੇ। ਇਹ ਗੁਰਮਤਾ ਦੀਵਾਨ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਪ੍ਰਵਾਨ ਹੋ ਗਿਆ। ਇਸ ਸਬੰਧ ਵਿਚ ਪ੍ਰਵਾਨਗੀ ਲੈਣ ਲਈ ਲਾਹੌਰ ਦੇ ਹਾਕਮਾਂ ਪਾਸ ਜਾਣਾ ਪਿਆ। ਭਾ. ਮਨੀ ਸਿੰਘ ਜੀ ਨਾਲ ਪੰਜ ਸਿੰਘ ਗਏ।

ਲਾਹੌਰ ਦੇ ਸੂਬੇ ਨੇ 13, 14, 15 ਤਿੰਨ ਦਿਨਾਂ ਲਈ ਤਿੰਨ ਹਜ਼ਾਰ ਰੁਪਏ ਜਜ਼ੀਆ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣ ਲਈ ਕਿਹਾ। ਇਸ ਦੀ ਜ਼ਾਮਨੀ ਭਾਈ ਸੁਬੇਗ ਸਿੰਘ ਜੀ ਜੋ ਸੂਬੇ ਦੇ ਮੀਰ ਮੁਨਸ਼ੀ ਸਨ ਨੇ ਦਿੱਤੀ। ਭਾਈ ਸਾਹਿਬ ਨੂੰ ਜੋ ਮਾਇਆ ਸੰਗਤਾਂ ਵਲੋਂ ਆਈ ਉਹ ਲੰਗਰ ਲਈ ਰਸਦ ਆਦਿ ਤੇ ਖਰਚ ਕਰ ਦਿੱਤੀ।

ਦੂਜੇ ਪਾਸੇ ਵਕਤ ਦੀ ਹਕੂਮਤ ਨੇ ਸਿੰਘਾਂ ਦਾ ਇਕੱਠ ਰੋਕਣ ਲਈ ਫ਼ੌਜ ਦੀਆਂ ਪਲਟਨਾਂ ਭੇਜ ਦਿਤੀਆਂ। ਜਿਹੜੇ ਸਿੰਘ ਬਾਹਰੋਂ ਸ੍ਰੀ ਅੰਮ੍ਰਿਤਸਰ ਆਉਂਦੇ, ਉਹ ਦੇਖ ਕੇ ਡਰਦੇ ਮੁੜ ਜਾਂਦੇ। ਜੋ ਇਸ ਮੌਕੇ ਤੇ ਮਾਇਆ ਅਰਦਾਸ ਹੋਣ ਦੀ ਆਸ ਸੀ, ਉਹ ਪੂਰੀ ਨਾ ਹੋਈ। ਸੂਬੇ ਨੇ ਭਾਈ ਸਾਹਿਬ ਨੂੰ ਸਮੇਂ ਸਿਰ ਮਾਇਆ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਨਾ ਕਰਾਉਣ ਦੇ ਦੋਸ਼ ਕਾਰਨ ਲਾਹੌਰ ਵਿਚ ਕਈ ਦਿਨ ਤਸੀਹੇ ਦਿੱਤੇ ਗਏ। ਪਰ ਆਪ ਆਪਣੇ ਧਰਮ ਤੋਂ ਨਾ ਡੋਲੇ। ਕਾਜ਼ੀ ਨੇ ਸ਼ਰ੍ਹਾ ਅਨੁਸਾਰ ਬੰਦ ਬੰਦ ਜੁਦਾ ਕਰਾਉਣ ਦਾ ਹੁਕਮ ਦਿੱਤਾ। ਉਸ ਵੇਲੇ ਲਾਹੌਰ ਨਿਵਾਸੀ ਸੰਗਤਾਂ ਨੇ ਭਾਈ ਜੀ ਦੇ ਬਰਾਬਰ ਸੋਨਾ ਤੋਲ ਕੇ ਦੇਣਾ ਚਾਹਿਆ ਪਰ ਭਾਈ ਸਾਹਿਬ ਨੇ ਕਿਹਾ "ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਕੀਤਾ ਬਚਨ ਪੂਰਾ ਹੋਣ ਦਿਓ।"

ਉਪਰੋਕਤ ਵਿਸਥਾਰ ਗਿਆਨੀ ਠਾਕਰ ਸਿੰਘ ਜੀ ਨੇ 'ਗੁਰਦੁਆਰਾ ਦਰਸ਼ਨ ਪ੍ਰਕਾਸ਼' ਪੁਸਤਕ ਵਿਚ ਦਿੱਤਾ ਹੈ।

ਜੇ ਇਸ ਸ਼ਹੀਦੀ ਦੀ ਨਿਰੀਖਣਾ ਕਰੀਏ ਤਾਂ ਜਜ਼ੀਆ ਨਾ ਭਰਨ ਕਰਕੇ ਭਾਈ ਸਾਹਿਬ ਦੇ ਬੰਦ ਬੰਦ ਕੱਟੇ ਜਾਣੇ ਮੰਨਣ ਯੋਗ ਨਹੀਂ ਕਿਉਂਕਿ ਸਿੰਘਾਂ ਨੇ ਮੇਲੇ ਮਗਰੋਂ ਜਜ਼ੀਏ ਦੀ ਰਕਮ ਸਰਕਾਰੀ ਖ਼ਜ਼ਾਨੇ ਵਿਚ ਭਰਨੀ ਪ੍ਰਵਾਨ ਕਰ ਲਈ ਸੀ। ਅਸਲ ਵਿੱਚ ਵਕਤ ਦੀ ਸਰਕਾਰ ਭਾਈ ਸਾਹਿਬ ਵਲੋਂ ਗੁਰਬਾਣੀ ਦੇ ਪ੍ਰਚਾਰ ਤੋਂ ਦੁੱਖੀ ਸੀ। ਭਾਈ ਸਾਹਿਬ ਨੂੰ ਪਤਾ ਲੱਗ ਗਿਆ ਸੀ ਜਿਸ ਕਰਕੇ ਆਪ ਨੇ ਸਿਖ ਸੰਗਤਾਂ ਨੂੰ ਦਿਵਾਲੀ ਦੇ ਮੇਲੇ ਤੇ ਆਉਣੋਂ ਵਰਜ ਦਿੱਤਾ ਸੀ।

ਸੋ, ਆਪ ਲਾਹੌਰ ਸੁੰਮਨ ਬੁਰਜ ਵਿਖੇ ਸੰਮਤ 1791 ਬਿ: ਮਘਰ 22 ਐਤਵਾਰ ਨੂੰ ਗੁਰੂ ਦੇ ਭਾਣੇ ਵਿਚ ਰਹਿ ਕੇ ਸ਼ਹੀਦੀ ਪਾ ਗਏ। ਆਪ ਜੀ ਦੀ ਯਾਦ ਵਿੱਚ ਗੁਰਦੁਆਰਾ ਸ਼ਹੀਦ ਗੰਜ ਕਾਇਮ ਕੀਤਾ ਗਿਆ।

ਜੇ ਭਾਈ ਸਾਹਿਬ ਮਨੀ ਸਿੰਘ ਜੀ ਦੇ ਜੀਵਨ ਦਾ ਮੁਲਾਂਕਣ ਕਰਨਾ ਹੋਵੇ ਤਾਂ ਪੜ੍ਹੋ "ਸ਼ਹੀਦ ਬਿਲਾਸ" ਕਰਤਾ- ਗਿ. ਗਰਜਾ ਸਿੰਘ ਜੀ।



# ਆਰਿਆਂ ਨਾਲ ਚੀਰੇ ਗਏ,

ਭਾਈ ਮਤੀ ਦਾਸ ਜੀ ਜਾਤ ਦੇ ਬ੍ਰਾਹਮਣ ਪੋਠੋਹਾਰ (ਜੇਹਲਮ) ਦੇ ਰਹਿਣ ਵਾਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿੱਚ ਆਏ ਅਤੇ ਗੁਰੂ ਸਾਹਿਬ ਦੇ ਦਿੱਲੀ ਜਾਣ ਸਮੇਂ ਭੀ ਨਾਲ ਰਹੇ।

ਸਤਿਗੁਰੂ ਜੀ ਨੂੰ ਲੋਹੇ ਦੇ ਪਿੰਜਰੇ ਵਿਚ ਬੈਠਿਆਂ ਆਪ ਦਾ ਦੁੱਖ ਜਰ ਨਾ ਸਕੇ ਅਤੇ ਹੱਥ ਜੋੜਿ ਬੇਨਤੀ ਕੀਤੀ "ਸੱਚੇ ਪਾਤਿਸ਼ਾਹ ਜੀ ! ਹੁਕਮ ਕਰੋ ਤਾਂ ਇਸ ਜ਼ਾਲਮ ਬਾਦਸ਼ਾਹ ਦਾ ਨਾਸ ਕਰ ਦਿਆਂ।" ਆਪ ਜੀ ਨੇ ਇਹ ਬਚਨ ਸੁਣ ਕੇ ਚੁੱਪ ਰਹਿਣ ਦੀ ਆਗਿਆ ਕੀਤੀ। ਭਾਈ ਮਤੀ ਦਾਸ ਦਾ ਬੋਲ ਪਹਿਰੇਦਾਰ ਨੇ ਸੁਣ ਲਿਆ ਤੇ ਉਸ ਨੇ ਆਪਣੇ ਅਫ਼ਸਰ ਨੂੰ ਜਾ ਦਸਿਆ ਕਿ ਮਤੀ ਦਾਸ ਸਿਖ ਕਹਿੰਦਾ ਹੈ "ਜੇ ਹੁਕਮ ਹੋਵੇ ਤਾਂ ਮੈਂ ਤੁਰਕ ਰਾਜ ਦੀਆਂ ਜੜ੍ਹਾਂ ਪੁੱਟ ਕੇ ਸਮੁੰਦਰ ਵਿੱਚ ਰੋੜ੍ਹ ਦਿਆਂ ਪਰ ਗੁਰੂ ਜੀ ਨੇ ਉਸ ਨੂੰ ਚੁੱਪ ਰਹਿਣ ਦਾ ਬਚਨ ਕੀਤਾ ਜਿਸ ਤੇ ਉਹ ਚੁੱਪ ਚਾਪ ਬੈਠਾ ਰਿਹਾ।"

ਜੇਲ੍ਹ ਦੇ ਦਰੋਗੇ ਨੇ ਬਾਦਸ਼ਾਹ ਪਾਸ ਭਾਈ ਮਤੀ ਦਾਸ ਦੇ ਵਿਰੁੱਧ ਰਿਪੋਰਟ ਕੀਤੀ। ਬਾਦਸ਼ਾਹ ਨੇ ਭਾਈ ਮਤੀ ਦਾਸ ਨੂੰ ਆਪਣੇ ਪਾਸ ਬੁਲਾ ਭੇਜਿਆ। ਆਪ ਜੀ ਨੂੰ ਤਖ਼ਤੇ ਤਾਊਸ ਤੇ ਬੈਠੇ ਬਾਦਸ਼ਾਹ ਦੇ ਪੇਸ਼ ਕੀਤਾ ਤਾਂ ਆਪ ਨੂੰ ਕਈ ਤਰ੍ਹਾਂ ਦੇ ਡਰ ਤੇ ਲਾਲਚ ਦਿੱਤੇ। ਜਦੋਂ ਆਪ ਜੀ ਨੇ ਸਿਖੀ ਸਿਦਕ ਵਿਚ ਦ੍ਰਿੜ੍ਹ ਰਹਿਣ ਦੀ ਪਰਪਕਤਾ ਵਿਖਾਈ ਤਾਂ ਕਾਜ਼ੀ ਨੇ ਭਾਈ ਸਾਹਿਬ ਨੂੰ ਆਰੇ ਨਾਲ ਚੀਰਨ ਦਾ ਫਤਵਾ ਲਾ ਦਿੱਤਾ। ਪੂਰਨ ਗੁਰਸਿਖ ਭਾਈ ਮਤੀ ਦਾਸ ਜੀ ਨੇ ਓਦੋਂ ਆਖਿਆ:-

ਆਰਾ ਪਿਆਰਾ ਲਗਤ ਹੈ, ਕਾਰਾ ਕਰੋ ਬਨਾਇ ॥
ਸਿਦਕ ਦੀਆ ਸਤਿਗੁਰੂ ਨੇ, ਸੋ ਨਹ ਹਾਰਾ ਜਾਇ ॥

ਇਹ ਆਖ ਕੇ ਆਪ ਜੀ ਨੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕਰਨਾ ਆਰੰਭ ਦਿੱਤਾ, ਜਰਵਾਣਿਆ ਨੇ ਆਰਾ ਚਲਾ ਕੇ ਪੰਜ ਭੂਤਕ ਸਰੀਰ ਨੂੰ ਚੀਰ ਕੇ ਦੋ ਫਾੜ ਕਰ ਦਿਤਾ, ਵਿਚੋਂ ਆਵਾਜ਼ ਆਈ:-

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ, ਕੇਤੀ ਛੁਟੀ ਨਾਲਿ ॥

ਇਤਿਹਾਸਕਾਰ ਲਿਖਦੇ ਹਨ ਕਿ ਇਸ ਤਰ੍ਹਾਂ ਪ੍ਰਤੀਤ ਹੁੰਦਾ ਸੀ ਜਿਵੇਂ ਆਪ ਜੀ ਦੀ ਆਤਮਾ ਗੁਰੂ-ਚਰਨਾ ਵਿਚ ਸੱਚਖੰਡ ਜਾ ਬਿਰਾਜੀ ਹੋਵੇ।

# ਧਿਆਨ ਧਰ ਕੇ,
# ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ
## (ਧਿਆਨ ਦਾ ਸੰਕਲਪ)

ਅਰਦਾਸਿ ਵਿੱਚ 6 ਵਾਰ 'ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ' ਦਾ ਆਦੇਸ਼ ਇਕ ਵਿਸ਼ੇਸ਼ ਅਸਥਾਨ ਰਖਦਾ ਹੈ। ਧਿਆਨ ਦਾ ਸੰਕਲਪ ਮਹਾਨ ਹੈ। ਜਿਵੇਂ ਗੁਰਬਾਣੀ ਵਿਚ ਅੰਕਿਤ ਹੈ "ਰਾਮ ਰਾਮ ਸਭੁ ਕੋ ਕਹੈ, ਕਹਿਐ ਰਾਮੁ ਨ ਹੋਇ॥ ਗੁਰ ਪਰਸਾਦੀ ਰਾਮੁ ਮਨਿ ਵਸੈ, ਤਾ ਫਲੁ ਪਾਵੈ ਕੋਇ॥" (ਪੰਨਾ ੪੯੧) ਤਿਵੇਂ ਧਿਆਨ ਧਿਆਨ ਕਹਿਆਂ ਧਿਆਨ ਨਹੀਂ ਲਗਦਾ, ਧਿਆਨ ਲਾਇਆਂ ਹੀ ਲਗਦਾ ਹੈ।

ਧਿਆਨ ਦੀ ਖੇਡ ਬੜੀ ਕਠਿਨ ਹੈ। ਧਿਆਨ ਕੇਵਲ ਬਾਹਰਲੀਆਂ ਵਸਤਾਂ ਨੂੰ ਅੱਖਾਂ ਨਾਲ ਵੇਖਣ ਵਾਲੀ ਸ਼ਕਤੀ ਨਹੀਂ, ਇਹ ਅੰਤਰ ਆਤਮੇ ਟਿਕਾਉਣ ਵਾਲੀ ਦੈਵੀ ਸ਼ਕਤੀ ਹੈ। ਅੱਖਾਂ ਨਾਲ ਵੇਖਣਾ ਬਾਹਰਮੁਖੀ ਅੰਗਾਂ ਦੀ ਕ੍ਰਿਆ ਹੈ ਪਰ ਜਿਥੇ ਅੱਖਾਂ ਮੀਟਣ ਦੀ ਕ੍ਰਿਆ ਹੈ ਉਥੇ ਇਸ ਦੇ ਦੋ ਪੱਖ ਹਨ, ਇਕ ਅੰਤਰ ਮੁਖੀ ਦੂਜਾ ਬਾਹਰਮੁਖੀ ਜਿਵੇਂ ਕਿ ਦਰੋਪਤੀ ਦੀ ਹਡਬੀਤੀ ਦਾ ਭਾਈ ਗੁਰਦਾਸ ਜੀ ਨੇ ਆਪਣੀ ਰਚਿਤ ੧੦ਵੀਂ ਵਾਰ ਦੀ ੮ਵੀਂ ਪਉੜੀ ਵਿੱਚ ਜ਼ਿਕਰ ਕੀਤਾ ਹੈ:-

ਅਖੀ ਮੀਟ ਧਿਆਨੁ ਧਰਿ, ਹਾ ਹਾ ਕ੍ਰਿਸ਼ਨ ਕਰੈ ਬਿਲਲਾਂਦੀ॥

ਇਹ ਅੰਤਰਮੁਖੀ ਧਿਆਨ ਹੈ। ਦੂਜਾ ਧਿਆਨ ਹੈ ਬਾਹਰਮੁਖੀ:-

1. ਅਖੀ ਤ ਮੀਟਹਿ ਨਾਕ ਪਕੜਹਿ,
   ਠਗਣ ਕਉ ਸੰਸਾਰੁ ॥ [ਪੰਨਾ ੬੬੨
2. ਆਖਨ ਮੀਚ ਰਹੈ ਬਕ ਕੀੜ ॥ ਲੋਗਨ ਏਕ ਪ੍ਰਪੰਚ ਦਿਖਾਯੋ ॥
   ਨਯਾਤ ਫਿਰਯੋ ਸਿਰ ਬੱਧਕ ਜਯੋਂ,
   ਅਸ ਧਯਾਨ ਬਿਲੋਕ ਬਿੜਾਲ ਲਜਾਯੋ ॥ [ਪਾ. ੧੦

ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਧਿਆਨ ਧਰਨ ਬਾਰੇ ਜੋ ਉਪਦੇਸ਼ ਦਿੱਤਾ ਹੈ ਉਸ ਨੂੰ ਪਲੇ ਬੰਨ੍ਹਣ ਦੀ ਲੋੜ ਹੈ:-

1. ਧਿਆਨ ਧਰੋ ਤਿਹ ਕੋ ਮਨ ਮਹਿ,
   ਜਿਹ ਕੋ ਅਮਿਤੋਜ ਸਭੈ ਜਗ ਛਾਇਓ ॥
2. ਤਾਹੀ ਕੋ ਧਯਾਨ ਪ੍ਰਮਾਨ ਹੀਯੇ,
   ਜੋ ਥਾ ਅਬ ਹੈ ਅਰ ਆਗੈ ਊ ਹ੍ਵੈ ਹੈ ॥

ਗੁਰਬਾਣੀ ਵਿੱਚ ਵੀ ਇਸ ਤਰ੍ਹਾਂ ਉਪਦੇਸ਼ ਦਿਤਾ ਹੈ:-

ੳ) ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥ [ਪੰਨਾ ੧੧੨੬

ਅ) ਮੰਤ੍ਰੰ ਰਾਮ ਰਾਮ ਨਾਮੰ, ਧਯਾਨੰ ਸਰਬਤ੍ਰ ਪੂਰਨਹ ॥ [ਪੰਨਾ ੧੩੫

ਅਸਲ ਵਿਚ ਧਰਮੀ ਪੁਰਸ਼ ਹੀ ਰਬੀ-ਧਿਆਨ ਵਿਚ ਜੁੜਦਾ ਹੈ। ਜਿਵੇਂ ਗੁਰੂ ਤੋਂ ਬਿਨਾ ਗਿਆਨ ਪ੍ਰਾਪਤ ਨਹੀਂ ਹੋਂਦਾ ਤਿਵੇਂ ਧਰਮ ਤੋਂ ਬਿਨਾ ਧਿਆਨ ਦੀ ਸਥਿਤੀ ਨਹੀਂ ਬਣਦੀ। ਅੱਖਾਂ ਮੀਚ ਕੇ ਬਗਲੇ ਦੀ ਨਿਆਈਂ ਸਮਾਧੀ ਲਾਉਣੀ ਗੁਰਮਤਿ ਧਿਆਨ ਦੀ ਪ੍ਰਤੀਕ ਨਹੀਂ। "ਇਹ ਵਿਸੁ ਸੰਸਾਰ ਤੁਮ ਦੇਖਦੇ, ਇਹੁ ਹਰਿ ਕਾ ਰੂਪੁ ਹੈ, ਹਰਿ ਰੂਪ ਨਦਰੀ ਆਇਆ॥" (ਪੰ. ੯੨੨) ਇਸ ਤੇ ਅਮਲ ਕਰਨਾ ਹੀ ਅਸਲੀ ਧਿਆਨ ਧਰਨਾ ਹੈ:-

ਮੈ ਤਾਣੁ ਦੀਬਾਣੁ ਤੂਹੈ ਮੇਰੇ ਸੁਆਮੀ, ਮੈ ਤੁਧੁ ਆਗੈ ਅਰਦਾਸਿ ॥
ਮੈ ਹੋਰ ਥਾਉ ਨਾਹੀ, ਜਿਸ ਪਹਿ ਕਰਉ ਬੇਨੰਤੀ
ਮੇਰਾ ਦੁਖ ਸੁਖ ਤੁਝ ਹੀ ਪਾਸਿ ॥ [ਪੰਨਾ ੭੩੫

ਇਹ ਅਰਦਾਸ ਕਰਨੀ, ਵਾਹਿਗੁਰੂ ਜੀ ਦੇ ਧਿਆਨ ਨੂੰ ਆਪਣੇ ਵੱਲ ਮੋੜਨ ਲਈ ਸਫਲ ਉਦਮ ਹੈ:-

ਜੇਤਾ ਸੁਨਣਾ ਤੇਰਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥ [ਪੰਨਾ ੨੩੬

ਆਤਮਿਕ ਜੀਵਨ ਵਿਚ ਧਿਆਨ ਦੀ ਇਹ ਸਿਖਰ ਹੈ।

ਧਿਆਨ ਬਾਰੇ ਸ੍ਰੀ ਗੁਰੂ ਹਰਿ ਰਾਏ ਸਾਹਿਬ ਜੀ ਦੇ ਅੰਨਨ ਸਿੱਖ ਭਾਈ ਗੋਂਦਾ ਜੀ ਦੀ ਉਦਾਹਰਣ ਬੜੇ ਕਮਾਲ ਦੀ ਹੈ।

ਭਾਈ ਗੋਂਦਾ ਜੀ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੀ ਸੇਵਾ ਤਨ, ਮਨ, ਧਨ ਨਾਲ ਇਕ ਚਿੱਤ ਹੋ ਕੇ ਕਰਦੇ ਹੁੰਦੇ ਸਨ। ਗੁਰੂ ਸਾਹਿਬ ਆਪ ਜੀ ਦੀ ਸੇਵਾ ਤੇ ਬੜੇ ਪ੍ਰਸੰਨ ਹੋਏ ਤੇ ਆਖਿਆ 'ਭਾਈ ਗੋਂਦਾ ਜੀ ! ਜਿਤਨੀ ਕਾਬਲ ਦੀ ਸੰਗਤ ਹੈ, ਤੁਸੀਂ ਉਥੇ ਜਾ ਕੇ ਉਨ੍ਹਾਂ ਵਿਚ ਸਿੱਖੀ ਦਾ ਪ੍ਰਚਾਰ ਕਰੋ, ਗੁਰੂ ਦਾ ਉਪਦੇਸ਼ ਸੰਗਤਾਂ ਨੂੰ ਦ੍ਰਿੜ੍ਹ ਕਰਾਉ।' ਭਾਈ ਗੋਂਦਾ ਜੀ ਗੁਰਦੇਵ ਦੇ ਹੁਕਮ ਦੀ ਪਾਲਨਾ ਹਿੱਤ ਤਿਆਰ ਹੋ ਗਏ। ਕਾਬਲ ਜਾਣ ਲਗਿਆਂ ਇਕ ਛੋਟੀ ਜਿਹੀ ਮੰਜੀ ਜਿਸ ਤੇ ਗੁਰੂ ਸਾਹਿਬ ਕਦੇ ਕਦੇ ਬੈਠਦੇ ਸਨ, ਨਾਲ ਲਿਜਾਣ ਲਈ ਮੰਗੀ, ਜੋ ਆਪ ਜੀ ਨੂੰ ਮਿਲ ਗਈ। ਕਾਬਲ ਸ਼ਹਿਰ ਵਿਚ ਪਹੁੰਚ ਕੇ ਪਹਿਲਾਂ ਧਰਮਸ਼ਾਲ ਬਣਵਾਈ, ਉਥੇ ਗੁਰੂ ਸਾਹਿਬ ਦੀ ਮੰਜੀ ਥਾਪੀ ਤੇ ਸੰਗਤਾਂ ਤੋਂ ਸ਼ਬਦ-ਗੁਰੂ ਦੀ ਪੂਜਾ ਕਰਾਈ। ਭਾਈ ਗੋਂਦਾ ਗੁਰੂ ਜੀ ਦਾ ਬਹੁਤ ਪ੍ਰੇਮੀ ਅਤੇ ਧਿਆਨ ਪ੍ਰਾਇਣ ਰਹਿਣ ਵਾਲਾ ਸਿੱਖ ਸੀ। ਇਕ ਦਿਨ ਭਾਈ ਗੋਂਦੇ ਨੇ ਇਸ਼ਨਾਨ ਕਰਕੇ ਗੁਰੂ ਚਰਨਾ ਵਿਚ ਮਨ ਜੋੜ ਲਿਆ। ਸਾਰਾ ਦਿਨ ਹੀ ਸਮਾਧੀ ਸਥਿਤ ਰਿਹਾ। ਦੂਜੇ ਪਾਸੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਆਪਣੇ ਸਿੰਘਾਸਨ ਤੇ ਅਜਿਹੇ ਸਥਿਰ ਹੋਏ ਕਿ ਦੁਪਹਿਰ ਤਕ

ਆਸਣ ਤੋਂ ਹੀ ਨਾ ਉਠੇ। ਰਸੋਈਆ ਭੋਜਨ ਤਿਆਰ ਕਰਕੇ ਛਕਾਉਣ ਲਈ ਲਿਆਇਆ ਪਰ ਆਪ ਬੋਲੇ ਹੀ ਨਾ ਅਤੇ ਨਾ ਹੀ ਅੱਖ ਖੋਲ੍ਹੀ। ਤੀਜੇ ਪਹਿਰ ਫਿਰ ਸਿੱਖ ਪਰਸ਼ਾਦਾ ਛਕਾਉਣ ਲਈ ਆਇਆ, ਬੇਨਤੀ ਕੀਤੀ, ਮਹਾਰਾਜ ! ਪਰਸ਼ਾਦਾ ਛੱਕ ਲਵੋ। ਫਿਰ ਭੀ ਗੁਰੂ ਜੀ ਨੇ ਕੋਈ ਬਚਨ ਨਾ ਕੀਤਾ। ਸਿੱਖ ਬੜਾ ਹੈਰਾਨ ਹੋਇਆ ਤੇ ਹੱਥ ਜੋੜ ਕੇ ਪਰਸ਼ਾਦਾ ਨਾ ਛੱਕਣ ਦਾ ਕਾਰਨ ਪੁਛਣ ਲੱਗਾ। ਗੁਰਦੇਵ ਜੀ ਨੇ ਕਿਹਾ ਇਕ ਸਿੱਖ ਸਾਡੇ ਚਰਨ ਫੜੀ ਬੈਠਾ ਹੈ, ਉਸ ਤੋਂ ਕਿਵੇਂ ਚਰਨ ਛੁੜਾਈਏ? ਇਹ ਗੱਲਾਂ ਕਰਦਿਆਂ ਕਰਦਿਆਂ ਭਾਈ ਗੋਂਦਾ ਸਮਾਧੀ ਤੋਂ ਉਥਾਨ ਹੋਇਆ ਤਾਂ ਗੁਰੂ ਜੀ ਨੇ ਪਰਸ਼ਾਦਾ ਛਕਿਆ। ਇਹੋ ਵਾਰਤਾ ਕਾਬਲ ਤੋਂ ਆਏ ਸਿੱਖ ਨੇ ਜਦੋਂ ਸੰਗਤਾਂ ਨੂੰ ਸੁਣਾਈ ਕਿ ਭਾਈ ਗੋਂਦਾ ਜੀ ਗੁਰੂ ਸਾਹਿਬ ਦੇ ਪ੍ਰੇਮ ਬੰਧਨ ਵਿਚ ਬਧੇ ਹੋਏ ਇਕੋ ਆਸਣ ਉਤੇ ਸਮਾਧ ਸਥਿਤ ਰਹੇ ਸੰਗਤਾਂ ਦਰਸ਼ਨ ਕਰਕੇ ਨਿਹਾਲੋ ਨਿਹਾਲ ਹੋ ਗਈਆਂ ਅਤੇ ਧੰਨ ਧੰਨ ਗੁਰੂ ਹਰਿਰਾਇ ਸਾਹਿਬ ਉਚਾਰਨ ਲਗ ਪਈਆਂ।

ਵਰਤਮਾਨ ਸਮੇਂ ਵਿਚ ਸ਼ਬਦ-ਧਿਆਨ ਬਾਰੇ ਪ੍ਰਚਾਰ ਦੀ ਬਹੁਤ ਘਾਟ ਹੈ। ਆਮ ਸਿੱਖ ਅਰਦਾਸ ਵੇਲੇ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਦਸਮ ਪਾਤਿਸ਼ਾਹ ਜੀ ਦੀ ਤਸਵੀਰਾਂ ਦਾ ਧਿਆਨ ਧਰਨਾ ਵੱਡਾ ਧਰਮ ਸਮਝਦੇ ਹਨ। ਗੁਰਦੁਆਰਿਆਂ ਵਿਚ ਵੀ ਕਲਪਿਤ ਤਸਵੀਰਾਂ ਨੂੰ ਫੁੱਲਾਂ ਦੇ ਹਾਰ ਪਾ ਕੇ ਪੂਜਾ ਕੀਤੀ ਜਾਂਦੀ ਹੈ। ਗੁਰੂ ਗ੍ਰੰਥ ਸਾਹਿਬ ਦਾ ਧਿਆਨ, ਮੰਜੀ ਸਾਹਿਬ, ਰੁਮਾਲੇ ਤੇ ਚਵਰ ਤਕ ਹੀ ਸੀਮਤ ਹੋਇਆ ਹੁੰਦਾ ਹੈ। ਅਜੋਕੇ ਸੰਤ ਆਪਣੀ ਫੋਟੋ ਆਪਣੇ ਭੋਲੇ ਭਾਲੇ ਸੇਵਕਾਂ ਵਿਚ ਵੰਡ ਦਿੰਦੇ ਹਨ, ਓਹ ਸਿੱਖ ਸੰਤਾਂ ਦੇ ਫੋਟੋ-ਧਿਆਨ ਵਿਚ ਹੀ ਆਪਣੀ ਉਮਰ ਗੁਜ਼ਾਰ ਦਿੰਦੇ ਹਨ। ਜੇ ਪ੍ਰਾਪਤੀ ਬਾਰੇ ਪੁਛੋ ਤਾਂ ਕਹਿੰਦੇ ਹਨ 'ਜੀ ! ਸਾਡਾ ਅਜੇ ਤਕ ਕੁਝ ਨਹੀਂ ਬਣਿਆ।'

ਧਿਆਨ ਬਾਰੇ ਕੁਝ ਨਾ ਪੁਛੋ, ਮਨੁੱਖੀ ਮਨ ਇਤਨਾ ਚੰਚਲ ਹੈ ਕਿ ਟਿਕਣ ਵਿਚ ਆਉਂਦਾ ਹੀ ਨਹੀਂ। ਜੇ ਨਵਾਂ ਮਕਾਨ ਬਣ ਜਾਏ ਤਾਂ ਉਸ ਦਾ ਧਿਆਨ, ਨਵਾਂ ਰੂਪ ਵੇਖੇ ਤਾਂ ਉਸ ਤੇ ਲੁਭਾਇਮਾਨ, ਗਲ ਕੀ ਇਹ ਸ਼ੈਤਾਨ ਦਿਨ ਰਾਤ ਮਾਇਆ ਦੇ ਵਖ ਵਖ ਧਿਆਨਾਂ ਦਾ ਦੀਵਾਨਾ ਬਣਿਆ ਰਹਿੰਦਾ ਹੈ।

ਗੁਰੂ-ਪਰਮੇਸ਼ਰ ਸਰਬ ਵਿਆਪਕ ਜੋਤਿ ਹੈ। ਜਿਹੜੀ ਜੋਤੀ ਸਾਰਿਆਂ ਵਿਚ ਵਰਤ ਰਹੀ ਹੈ, ਉਸ ਦਾ ਕਿਹੜਾ ਰੂਪ ਧਿਆਨ ਵਿਚ ਰਖੋਗੇ? ਜਿਹੜੀ ਚੀਜ਼ ਵੇਖੀ ਹੀ ਨਹੀਂ, ਉਸ ਦਾ ਧਿਆਨ ਕਿਵੇਂ ਕੀਤਾ ਜਾ ਸਕਦਾ ਹੈ?-

ਬਿਨੁ ਪੇਖੇ ਕਹੁ ਕੈਸੋ ਧਿਆਨੁ ॥ [ਪੰਨਾ ੧੧੪੦

ਜਦੋਂ ਸਿਰਜਨਹਾਰ ਆਪ ਅਕਾਰ ਤੋਂ ਰਹਿਤ ਹੈ, ਫਿਰ ਧਿਆਨ ਕਾਹਦਾ ਧਰੀਏ? ਡਾ. ਭਾਈ ਜੋਧ ਸਿੰਘ ਜੀ 'ਗੁਰਮਤਿ ਨਿਰਣਯ' ਵਿਚ ਲਿਖਦੇ ਹਨ- "ਜੇ ਕੋਈ ਨਿਰੰਕਾਰ ਦੀ ਮਨ ਮੰਨੀ ਮੂਰਤ ਥਾਪ ਲਈਏ ਤਾਂ ਉਹ ਦੇ ਵਿਚ

ਮਨ ਆਪਣੀ ਕਲਪਨਾ ਥਾਪ ਕੇ ਤਸੱਵਰ ਆਪਣੇ ਹੀ ਕਿਸੇ ਸੰਕਲਪ ਦਾ ਕਰਾ ਦੇਵੇਗਾ। ਤਸੱਵਰ ਦੀ ਸਿੱਧੀ ਤੋਂ ਹੱਥ ਕੀ ਆਇਆ? ਮਨ ਦੀ ਹੀ ਇਕ ਖੇਡ। ਇਸ ਲਈ ਗਿਆਨ ਵਿਚ ਅਰਥ ਪੁਰ ਮਨ ਨੂੰ ਟਿਕਾਣਾ ਪੈਂਦਾ ਹੈ ਬਿਨਾਂ ਕਿਸੇ ਰੂਪ ਦੀ ਸਹਾਇਤਾ ਦੇ। ਇਸ ਲਈ ਬਾਣੀ ਦਾ ਪਾਠ ਤੇ ਕੀਰਤਨ ਸਿਮਰਨ ਦੇ ਰਾਹ ਵਿਚ ਧਾਰਨਾ ਤੇ ਧਿਆਨ ਦਾ ਕੰਮ ਦੇਂਦੇ ਹਨ।"

ਅੰਤ ਵਿਚ ਇਤਨਾ ਕਹਿਣਾ ਹੀ ਯੋਗ ਹੈ ਕਿ ਗੁਰਬਾਣੀ ਦੇ ਅਰਥ ਗਿਆਨ ਵਿਚ ਧਿਆਨ ਲਗਾਉਣਾ ਹੀ ਠੀਕ ਹੈ। ਗੁਰੂ ਬਾਬਾ ਜੀ ਦੇ ਬਚਨ ਹਨ-"ਸੁਣਿਐ ਲਾਗੈ ਸਹਜਿ ਧਿਆਨ" (ਪੰਨਾ ੩) ਗੁਰੂ ਰਾਮ ਦਾਸ ਜੀ ਦੇ ਅੰਮ੍ਰਿਤ ਬਚਨ ਹਨ:-

ਹਰਿ ਹਰਿ ਨਾਮੁ ਧਿਆਇ ਮਨ, ਹਰਿ ਦਰਗਹ ਪਾਵਹਿ ਮਾਨੁ ॥
ਜੋ ਇਛਹਿ ਸੋ ਫਲੁ ਪਾਇਸੀ, ਗੁਰ ਸਬਦੀ ਲਗੈ ਧਿਆਨੁ ॥ [ਪੰਨਾ ੧੩੧੩

ਭਾਵ ਗੁਰੂ ਦੇ ਸ਼ਬਦ ਦੁਆਰਾ 'ਸਹਜ ਧਿਆਨ' ਨੂੰ ਲਗਣਾ।

"ਪੰਜਾਂ ਤਖਤਾਂ ਸਰਬਤ ਗੁਰ ਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ"। ਪਰਵਾਣਿਤ ਅਰਦਾਸ ਵਿਚ ਪ੍ਰੇਰਨਾ ਹੈ, ਪਰ ਕੀ ਅਰਦਾਸ ਦੇ ਅੱਖਰੀ ਅਰਥ ਕਰਕੇ ਅੱਖ ਫਰਕਣ ਜਿੰਨੀ ਦੇਰ ਵਿਚ ਇਨ੍ਹਾਂ ਸਾਰਿਆਂ ਦਾ ਧਿਆਨ ਧਰਿਆ ਜਾ ਸਕਦਾ ਹੈ?

ਆਓ ਪਹਿਲਾਂ ਪੰਜਾਂ ਤਖਤਾਂ ਬਾਰੇ ਜਾਣਕਾਰੀ ਪ੍ਰਾਪਤ ਕਰੀਏ।

ਖ਼ਾਲਸਾ ਪੰਥ ਦੇ ਪਾਵਨ ਤਖ਼ਤ ਪੰਜ ਹਨ:-

੧. ਸ੍ਰੀ ਅਕਾਲ ਬੁੰਗਾ (ਅਕਾਲ ਤਖ਼ਤ ਸਾਹਿਬ) ਸ੍ਰੀ ਅੰਮ੍ਰਿਤਸਰ
੨. ਤਖ਼ਤ ਸ੍ਰੀ ਕੇਸਗੜ੍ਹ (ਅਨੰਦਪੁਰ) ਸਾਹਿਬ
੩. ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ (ਬਿਹਾਰ)
੪. ਤਖ਼ਤ ਸ੍ਰੀ ਦਮਦਮਾ ਸਾਹਿਬ (ਤਲਵੰਡੀ ਸਾਬੋ-ਬਠਿੰਡਾ)
   (ਨੋਟ- ਇਹ ਤਖ਼ਤ ਕੁਝ ਵਰ੍ਹਿਆਂ ਤੋਂ ਹੀ ਪ੍ਰਗਟ ਹੋਇਆ ਹੈ)।
   ਪੁਰਾਤਨ ਗੁਟਕਿਆਂ ਵਿਚ ਛਪੀ ਅਰਦਾਸ ਅੰਦਰ ਚਾਰ ਤਖ਼ਤਾਂ ਦਾ ਹੀ ਜ਼ਿਕਰ ਹੈ।
੫. ਤਖ਼ਤ ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ (ਨਾਂਦੇੜ-ਦੱਖਣ)

ਸ. ਸ਼ਮਸ਼ੇਰ ਸਿੰਘ ਅਸ਼ੋਕ ਰੀਸਰਚ ਸਕਾਲਰ ਦੇ ਕਥਨ ਅਨੁਸਾਰ ਪੁਰਾਤਨ ਸਮੇਂ ਵਿਚ ਇਨ੍ਹਾਂ ਤਖ਼ਤਾਂ ਦੀ ਰਹਿਤ ਮਰਯਾਦਾ ਇਕ ਸਾਰ ਸੀ। ਸੰਨ 1764 ਤੋਂ ਸੰਨ 1845 ਤਕ ਸ੍ਰੀ ਅਕਾਲ ਤਖ਼ਤ ਦਾ ਕਬਜ਼ਾ ਬੁੱਢਾ ਦਲ ਦੇ ਨਿਹੰਗ ਸਿੰਘਾਂ ਦੇ ਅਧੀਨ ਰਿਹਾ। ਸਿੱਖ ਰਾਜ ਸਮੇਂ ਮਹਾਰਾਜਾ ਰਣਜੀਤ ਸਿੰਘ ਨੇ ਆਪਣੀ ਫ਼ੌਜ ਵਿਚ ਇਕ ਸੁਤੰਤਰ ਅਕਾਲ ਰਜਮੈਂਟ ਤਿਆਰ ਕਰਕੇ ਸ੍ਰੀ ਅਕਾਲ ਤਖ਼ਤ ਦੀ ਪਵਿਤਰਤਾ ਤੇ ਮਹਾਨਤਾ ਨੂੰ ਮਜ਼ਬੂਤ ਕੀਤਾ। ਪੰਥ ਦੇ ਸਾਰੇ ਗੁਰਮਤੇ ਸਰਬ-ਸੰਮਤੀ ਨਾਲ ਇਸ ਅਸਥਾਨ ਤੋਂ ਹੀ ਕੀਤੇ ਜਾਂਦੇ ਸਨ।

ਸੰਨ 1846 ਤੋਂ 1920 ਈ: ਤੱਕ ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਅੰਗਰੇਜ਼ੀ ਸਰਕਾਰ ਦੇ ਮਾਤਹਿਤ ਪੁਜਾਰੀਆਂ ਦੇ ਕਬਜ਼ੇ ਵਿਚ ਹੋਣ ਕਾਰਨ ਇਥੋਂ ਦੀ ਰਹਿਤ ਮਰਯਾਦਾ ਬਦਲਣੀ ਸ਼ੁਰੂ ਹੋਈ ਅਤੇ ਇਸ ਦਾ ਪ੍ਰਭਾਵ ਬਾਕੀ ਤਖ਼ਤਾਂ ਤੇ ਵੀ ਪਿਆ।

ਭਾ. ਕਾਨ੍ਹ ਸਿੰਘ ਜੀ ਨਾਭਾ ਦੇ ਕਥਨ ਅਨੁਸਾਰ ਰਹਿਤ ਵਿਚ ਵਿਗਾੜ ਪਾਉਣ ਵਾਲਾ ਪਹਿਲਾ ਸ਼ਖ਼ਸ ਭਾਈ ਸੁਖਾ ਸਿੰਘ ਗਿਆਨੀ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਹੈ ਜਿਸ ਨੇ ਗੁਰਬਿਲਾਸ ਪਾ. ੧੦ ਕ੍ਰਿਤ ਕਵੀ ਕੋਇਰ ਸਿੰਘ (ਸੰਮਤ 1808) ਵਿਚ ਹੇਰ ਫੇਰ ਕਰਕੇ ਉਸ ਦੇ ਆਧਾਰ ਤੇ ਨਵਾਂ ਗੁਰਬਿਲਾਸ ਪਾ.੧੦ (ਸੰਮਤ 1854) ਤਿਆਰ ਕੀਤਾ। ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੀ ਮਰਯਾਦਾ ਵਿਗਾੜਨ ਵਾਲਾ ਪਹਿਲਾ ਮੋਢੀ ਇਹ ਸੀ। ਫਿਰ ਭਾਈ ਸੁਖਾ ਸਿੰਘ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਤਖ਼ਤ ਸ੍ਰੀ ਪਟਨਾ ਸਾਹਿਬ ਸੀ ਜਿਸ ਨੇ ਦਸਮ ਗ੍ਰੰਥ ਦੀ ਇਕ ਨਵੀਂ ਬੀੜ ਬਣਾਈ। ਇਸ ਤੋਂ ਬਾਅਦ ਬਾਬਾ ਸੁਮੇਰ ਸਿੰਘ ਭਲਾ ਮਹੰਤ ਪਟਨਾ ਸਾਹਿਬ ਨੇ ਮਰਯਾਦਾ ਵਿਗਾੜਨ ਵਿਚ ਕੋਈ ਕਸਰ ਨਹੀਂ ਛੱਡੀ। ਸ੍ਰੀ ਅਬਿਚਲ ਨਗਰ ਹਜ਼ੂਰ ਸਾਹਿਬ ਦੀ ਮਰਯਾਦਾ ਸਿੱਖ ਰਾਜ ਦੇ ਅੰਤਲੇ ਸਮੇਂ ਤਕ ਠੀਕ ਰਹੀ, ਪਿਛੋਂ ਸਰਕਾਰੀ ਦਖ਼ਲ ਤੇ ਪੁਜਾਰੀਆਂ ਦੀ ਮਨ ਮਾਨੀਆਂ ਨਾਲ ਇਥੋਂ ਦੀ ਰਹਿਤ ਮਰਯਾਦਾ ਬਹੁਤ ਵਿਗੜ ਗਈ।

ਵਰਤਮਾਨ ਸਮੇਂ ਵਿਚ ਖ਼ਾਲਸਾ ਪੰਥ ਦਾ ਸਭ ਤੋਂ ਵੱਡਾ ਸ਼੍ਰੋਮਣੀ ਤਖ਼ਤ ਸ੍ਰੀ ਅਕਾਲ ਤਖ਼ਤ ਅੰਮ੍ਰਿਤਸਰ ਸਾਹਿਬ ਹੈ ਜਿਸ ਦੇ ਹੁਕਮ ਨੂੰ ਸਾਰਾ ਸਿੱਖ ਸੰਸਾਰ ਭੈ-ਭਾਵਨੀ ਨਾਲ ਪਿਆਰਦਾ ਸਤਿਕਾਰਦਾ ਤੇ ਮੰਨਦਾ ਹੈ। ਇਥੋਂ ਹੀ ਪੰਥ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਨੇ ਮਹਾਰਾਜਾ ਰਣਜੀਤ ਸਿੰਘ ਸ਼ੇਰੇ ਪੰਜਾਬ ਨੂੰ ਕੋੜਿਆਂ ਦੀ ਸਜ਼ਾ (ਤਨਖਾਹ) ਸੁਣਾਈ ਸੀ, ਉਸ ਨੇ ਕਬੂਲੀ ਸੀ।

## ਪੰਜਾਂ ਤਖ਼ਤਾਂ, ਸਰਬਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

ਪੰਜਾਂ ਤਖ਼ਤਾਂ ਦੇ ਧਿਆਨ ਤੋਂ ਭਾਵ ਪੰਜ ਸ਼੍ਰੋਮਣੀ ਅਸਥਾਨ ਜਿਨ੍ਹਾਂ ਤੋਂ ਗਾਹੇ ਬਗਾਹੇ ਧਰਮ ਦੀ ਵੇਲ ਨੂੰ ਪ੍ਰਫੁਲਤ ਕਰਨ ਲਈ ਮਤੇ ਤੇ ਆਦੇਸ਼ ਜਾਰੀ ਹੁੰਦੇ ਹਨ, ਉਨ੍ਹਾਂ ਦੀ ਮਹਾਨਤਾ ਨੂੰ ਚੇਤੇ ਕਰਨਾ ਹੈ ਕਿਉਂਕਿ ਇਹ ਪੰਥਕ ਸ਼ਕਤੀ ਦਾ ਸੋਮਾ ਹਨ। ਜਿਥੋਂ ਤਕ ਸਰਬੱਤ ਗੁਰਦੁਆਰਿਆਂ ਦੇ ਧਿਆਨ ਦਾ ਭਾਵ ਹੈ, ਓਹ ਅਧੀਨਗੀ ਦਾ ਧਿਆਨ ਨਹੀਂ। ਸਿੱਖੀ ਆਦਰਸ਼ਾਂ ਦੀ ਹੋਂਦ ਨੂੰ ਮਨ ਵਿਚ ਲਿਆਉਣਾ ਹੈ। ਅਸਲ ਵਿਚ ਗੁਰਦੁਆਰੇ ਸਿੱਖ ਕੌਮ ਦਾ ਵੱਡਮੁੱਲਾ ਵਿਰਸਾ ਹਨ ਅਤੇ ਇਹਨਾਂ ਨਾਲ ਜੁੜਨਾ, ਜਿਥੇ ਪੰਥਕ ਚੇਤਨਾ ਨੂੰ ਸੁਰਜੀਤ ਰਖਣਾ ਹੈ

ਉਥੇ ਪੰਥਕ ਪ੍ਰਾਪਤੀਆਂ ਨੂੰ ਸਦਾਚਾਰੀ ਜੀਵਨ ਵਿਚ ਨਿਤ ਚੇਤੇ ਕਰਕੇ ਚੜ੍ਹਦੀ ਕਲਾ ਵਿਚ ਰਹਿਣਾ ਹੈ।

ਅਨਗਿਣਤ ਗੁਰ ਅਸਥਾਨਾ ਦਾ ਧਿਆਨ ਧਰਨਾ ਗੁਰਮਤਿ ਸਿਧਾਂਤ ਦੇ ਅਨਕੂਲ ਨਹੀਂ ਜਾਪਦਾ। ਇਸੇ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੂੰ ਚਾਹੀਦਾ ਹੈ ਕਿ ਉਹ ਪ੍ਰਸਿਧ ਗੁਰਸਿਖ ਵਿਦਵਾਨਾਂ ਦੀ ਇਕ ਕਮੇਟੀ ਬਣਾ ਕੇ ਅਰਦਾਸ ਦੇ ਹੋਰ ਪਖਾਂ ਬਾਰੇ ਅਧਿਐਨ ਕਰਕੇ ਲੋੜੀਂਦੀ ਸੋਧ ਤਿਆਰ ਕੀਤੀ ਜਾਵੇ। ਕੜਾਹ ਪ੍ਰਸ਼ਾਦ ਪਰਵਾਨ ਹੋਵੇ ਅਤੇ ਸਾਧ ਸੰਗਤ ਵਿਚ ਵਰਤਾਉਣ ਦੀ ਆਗਿਆ ਬਖ਼ਸ਼ੋ ਜੀ। ਇਹ ਵਾਰਤਕ ਵੀ ਨਵੀਂ ਘੜੀ ਗਈ ਹੈ ਜੋ ਠੀਕ ਨਹੀਂ ਜਾਪਦੀ। ਇਹ ਇਕ ਗਲ ਨਹੀਂ, ਅਜਿਹੀਆਂ ਕਈ ਗੱਲਾਂ ਹਨ ਜੋ ਗੁਰੂ ਦੇ ਭੈ-ਭਾਵਨੀ ਵਿਚ ਰਹਿ ਕੇ ਵੀਚਾਰਨੀਆਂ ਹੀ ਯੋਗ ਹਨ। ਅਜੋਕੇ ਨੌਜਵਾਨ ਸਿੱਧੇ ਸਾਦੇ ਨਹੀਂ, ਉਹ ਤਰਕ ਕਰਨ ਤੋਂ ਵੀ ਪਿਛੇ ਨਹੀਂ ਹਟਦੇ। ਇਸ ਵਿਗਿਆਨਕ ਯੁੱਗ ਵਿਚ ਖ਼ਾਲਸਾ ਪੰਥ ਦੀ ਉਨਤੀ ਲਈ ਕਈ ਯੋਜਨਾਵਾਂ ਉਲੀਕਣ ਦੀ ਲੋੜ ਹੈ। ਮਨੁੱਖ ਦੂਜਿਆਂ ਉਪਰ ਤਾਂ ਹੀ ਪ੍ਰਭਾਵ ਪਾ ਸਕਦਾ ਹੈ ਜੇ ਪਹਿਲਾਂ ਉਹ ਆਪ ਗੁਰਮਤਿ ਵੀਚਾਰ-ਧਾਰਾ ਦਾ ਦ੍ਰਿੜ੍ਹ ਅਨੁਆਈ ਹੋਵੇ:-

ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥ [ਪੰਨਾ ੩੮੧

ਸੋ, ਗੁਰਮਤਿ ਦੇ ਸਾਰੇ ਪੱਖ ਅਰਦਾਸ ਕਰਨ ਵਾਲੇ ਪ੍ਰੇਮੀ ਦੇ ਹਿਰਦੇ ਵਿੱਚ ਸਮੋਏ ਜਾਣ ਤਾਂ ਕਿਤੇ ਉਸ ਦੇ ਅਰਦਾਸ ਦੀ ਸਫਲਤਾ ਦੇ ਪੱਖ ਉਘੜਦੇ ਹਨ।



# ਪ੍ਰਿਥਮੈ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ,

ਅਰਦਾਸ ਵਿਚ ਅਵਸਥਾ-ਭੇਦ ਨੂੰ ਅੱਖੋਂ ਓਹਲੇ ਕਰਕੇ ਜੇ ਮਨਮਰਜ਼ੀ ਨਾਲ ਲੋੜੀਂਦੇ ਤੱਥਾਂ ਦੀ ਵਿਆਖਿਆ ਕੀਤੀ ਜਾਏ ਤਾਂ ਕਈ ਭੁਲੇਖੇ ਪੈ ਜਾਂਦੇ ਹਨ ਕਿਉਂਕਿ ਸ੍ਰਿਸ਼ਟੀ ਦੇ ਹਰੇਕ ਜੀਵ ਦਾ ਲੱਛਣ ਵੇਖਣ ਵਾਲੇ ਦੀ ਦ੍ਰਿਸ਼ਟੀ ਅਨੁਸਾਰ ਨਿਰਧਾਰਤ ਹੁੰਦਾ ਹੈ। ਸਾਧਾਰਨ ਮਨੁੱਖ ਨਾਲੋਂ ਗਿਆਨਵਾਨ ਦੀ ਦ੍ਰਿਸ਼ਟੀ ਹੋਰ ਅਤੇ 'ਸਤਿ ਨਿਰਤਿ' ਅਥਵਾ 'ਬਿਸ੍ਵਾਸ ਸਤਿ' ਵਾਲਾ ਇਹਨਾਂ ਦੋਹਾਂ ਤੋਂ ਨਿਰਾਲਾ ਹੁੰਦਾ ਹੈ। 'ਪ੍ਰਿਥਮੈ ਸਰਬੱਤ ਖ਼ਾਲਸਾ ਜੀ ਕੀ ਅਰਦਾਸਿ ਹੈ ਜੀ' ਦਾ ਵਰਣਨ ਕਰਨ ਤੋਂ ਪਹਿਲਾਂ ਖ਼ਾਲਸੇ ਦੇ ਸਰੂਪ ਦਾ ਗਿਆਨ ਹੋਣਾ ਅਤਿ ਜਰੂਰੀ ਹੈ।

ਸਿੱਖ ਤੇ ਗੁਰੂ ਦਾ ਰਿਸ਼ਤਾ ਅਧਿਆਤਮਿਕ ਪਿਆਰ ਵਾਲਾ ਹੈ। ਸਿੱਖ ਸ਼ਮਾ ਦੇ ਪਰਵਾਨੇ ਵਾਂਗ ਸਭ ਕੁਝ ਗੁਰੂ ਤੋਂ ਵਾਰ ਦਿੰਦਾ ਹੈ। ਉਹ ਸੰਸਾਰ ਦੇ ਰਿਸ਼ਤਿਆਂ ਨਾਤਿਆਂ ਨੂੰ ਗੁਰੂ ਪਿਆਰ ਦੇ ਸਾਹਮਣੇ ਤੁੱਛ ਤੇ ਛਿਨ-ਭੰਗਰ ਸਮਝਦਾ ਹੈ। ਅਜਿਹੇ ਸਿੱਖ ਦਾ ਦੁੱਖ-ਸੁੱਖ, ਧਰਮ-ਕਰਮ, ਕਾਰ-ਵਿਹਾਰ ਸਭ ਕੁਝ ਗੁਰੂ ਹੀ ਹੁੰਦਾ ਹੈ। ਉਹ ਗੁਰੂ ਦੇ ਭਾਣੇ ਵਿੱਚ ਚਲਦਾ ਹੋਇਆ 'ਜੀਅਹੁ ਰਹੈ ਗੁਰ ਨਾਲੇ' ਵਾਲੀ ਭਾਵਨੀ ਦਾ ਆਤਮਿਕ ਅਨੰਦ ਮਾਣਦਾ ਰਹਿੰਦਾ ਹੈ। ਆਪਣੇ ਸਾਹਿਬ ਨੂੰ ਖਿਨ ਖਿਨ ਨਮਸਕਾਰ ਕਰਦਾ ਹੋਇਆ ਸਰਬੱਤ ਖ਼ਾਲਸੇ ਲਈ ਰਛਿਆ ਰਿਆਇਤ ਮੰਗਦਾ ਹੈ। ਅਜਿਹਾ ਸਿੱਖ ਹੀ 'ਖ਼ਾਲਸਾ' ਹੈ। ਉਸ ਦੇ ਹਿਰਦੇ ਵਿਚ ਗੁਰੂ ਲਈ ਜੋ ਪਿਆਰ ਤੇ ਸਤਿਕਾਰ ਹੁੰਦਾ ਹੈ, ਉਸ ਦਾ ਅਨੁਮਾਨ ਹੇਠ ਲਿਖੇ ਪਾਵਨ ਵਾਕਾਂ ਤੋਂ ਹੀ ਲਗ ਜਾਂਦਾ ਹੈ:

ਮੇਰਾ ਸਤਿਗੁਰੁ ਪਿਆਰਾ, ਕਿਤੁ ਬਿਧਿ ਮਿਲੈ ॥
ਹਉ ਖਿਨੁ ਖਿਨੁ ਕਰੀ ਨਮਸਕਾਰੁ, ਮੇਰਾ ਗੁਰੁ ਪੂਰਾ ਕਿਉ ਮਿਲੈ॥ [ਪੰ. ੧੬੮

ਭਾਸ਼ਾਈ ਪਖੋਂ 'ਖ਼ਾਲਸਾ' ਅਰਬੀ ਬੋਲੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ-ਸ਼ੁੱਧ, ਮਿਲਾਵਟ-ਰਹਿਤ ਅਥਵਾ ਉਹ ਦੇਸ਼ ਜਾਂ ਜ਼ਮੀਨ ਦਾ ਖ਼ਿਤਾ ਜੋ ਸਿੱਧਾ ਬਾਦਸ਼ਾਹ ਦੀ ਮਲਕੀਅਤ ਅਧੀਨ ਹੋਵੇ ਜਿਸ ਉਤੇ ਕਿਸੇ ਹੋਰ ਦਾ ਦਖ਼ਲ ਨਾ ਹੋਵੇ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਪਾਵਨ ਸ਼ਬਦਾਂ ਵਿਚ ਖ਼ਾਲਸੇ ਦੀ ਪਰਿਭਾਸ਼ਾ ਇਉਂ ਨਿਰੂਪਣ ਕੀਤੀ ਗਈ ਹੈ:-

ਜਾਗਤ ਜੋਤਿ ਜਪੈ ਨਿਸ ਬਾਸੁਰ,
ਏਕ ਬਿਨਾਂ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ,
ਬ੍ਰਤ ਗੋਰ ਮੜੀ ਮਟ ਭੂਲਿ ਨ ਮਾਨੈ ॥

ਤੀਰਥ ਦਾਨ ਦਯਾ ਤਪ ਸੰਜਮ,
ਏਕ ਬਿਨਾ ਨਹਿ ਏਕ ਪਛਾਨੈ ॥
ਪੂਰਨ ਜੋਤਿ ਜਗੈ ਘਟ ਮੈ,
ਤਬ ਖ਼ਾਲਸ ਤਾਹਿ ਨਖ਼ਾਲਸ ਜਾਨੈ ॥ [ਪਾ. ੧੦

## ਸਰਬੱਤ ਖ਼ਾਲਸਾ ਜੀ ਕੋ

ਵਾਹਿਗੁਰੂ ! ਵਾਹਿਗੁਰੂ !! ਵਾਹਿਗੁਰੂ !!! ਚਿੱਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ।

ਸਭ ਤੋਂ ਪ੍ਰਥਮ ਤੇ ਵਡਮੁੱਲੀ ਮੰਗ ਪਰਮੇਸ਼ਰ ਜੀ ਦਾ ਚਿੱਤ ਵਿਚ ਵਸਾਣਾ ਹੈ। ਗੁਰਬਾਣੀ ਅੰਦਰ ਨਿਰੋਲ ਇਸ ਮੰਗ ਨੂੰ ਇਉਂ ਬਿਆਨ ਕੀਤਾ ਗਿਆ ਹੈ:-

੧. ਜਿਸੁ ਤੂ ਆਵਹਿ ਚਿਤਿ, ਤਿਸਨੋ ਸਦਾ ਸੁਖ ॥
ਜਿਸੁ ਤੂ ਆਵਹਿ ਚਿਤਿ, ਤਿਸੁ ਜਮ ਨਾਹਿ ਦੁਖ ॥
ਜਿਸੁ ਤੂ ਆਵਹਿ ਚਿਤਿ, ਤਿਸੁ ਕਿ ਕਾੜਿਆ ॥
ਜਿਸੁ ਦਾ ਕਰਤਾ ਮਿਤ੍ਰੁ, ਸਭਿ ਕਾਜ ਸਵਾਰਿਆ ॥
ਜਿਸੁ ਤੂ ਆਵਹਿ ਚਿਤਿ, ਸੋ ਪਰਵਾਣੁ ਜਨੁ ॥
ਜਿਸੁ ਤੂ ਆਵਹਿ ਚਿਤਿ, ਬਹੁਤਾ ਤਿਸੁ ਧਨੁ ॥
ਜਿਸੁ ਤੂ ਆਵਹਿ ਚਿਤਿ, ਸੋ ਵਡ ਪਰਵਾਰਿਆ ॥
ਜਿਸੁ ਤੂ ਆਵਹਿ ਚਿਤਿ, ਤਿਨਿ ਕੁਲ ਉਧਾਰਿਆ ॥ [ਪੰਨਾ ੯੬੦

੨. ਚੀਤਿ ਆਵੈ ਤਾਂ ਮਹਾ ਅਨੰਦ ॥
ਚੀਤਿ ਆਵੈ ਤਾਂ ਸਭਿ ਦੁਖ ਭੰਜ ॥
ਚੀਤਿ ਆਵੈ ਤਾਂ ਸਰਧਾ ਪੂਰੀ ॥
ਚੀਤਿ ਆਵੈ ਤਾਂ ਕਬਹਿ ਨ ਝੂਰੀ ॥ [ਪੰਨਾ ੧੧੪੧ ਆਦਿ ਆਦਿ.....

ਚਿਤ ਆਵਨ ਕਾ ਸਦਕਾ, ਸਰਬ ਪ੍ਰਕਾਰ ਦਾ ਸੁਖ, ਸਭ ਪਾਸੇ ਸੁਖ ਹੀ ਸੁਖ, ਆਰਥਕ, ਪਰਮਾਰਥਕ, ਰਾਜਨੀਤਕ, ਸਭਿਆਚਾਰਕ ਸਮੂਹ ਖੇਤਰਾਂ ਵਿਚ ਸੁਖ ਦੀ ਪ੍ਰਾਪਤੀ ਲਈ ਕਾਮਨਾ ਕੀਤੀ ਜਾਂਦੀ ਹੈ। ਫਿਰ ਜਿਥੇ ਖ਼ਾਲਸਾ ਜੀ ਵਸ ਰਿਹਾ ਹੋਵੇ, ਭਾਵੇਂ ਉਹ ਪਿੰਡ ਵਿਚ, ਸ਼ਹਿਰ ਵਿਚ ਜਾਂ ਜੰਗਲਾਂ ਬੇਲਿਆਂ ਵਿਚ ਹੋਵੇ, ਉਥੇ ਹੀ ਉਸ ਲਈ ਰਛਿਆ ਤੇ ਰਿਆਇਤ ਮੰਗੀ ਹੈ। ਜੇ ਸਿੱਖ ਸੱਚੇ ਦਿਲੋਂ ਇਹ ਅਰਦਾਸ ਕਰੇ ਤਾਂ ਸਿੱਖ ਦੇ ਹਿਰਦੇ ਵਿਚ ਕਿਸੇ ਪ੍ਰਕਾਰ ਦੀ ਈਰਖਾ ਜਾਂ ਵੈਰ-ਭਾਵਨਾ ਨਹੀਂ ਆ ਸਕਦੀ।

ਖ਼ਾਲਸਾ ਅਕਾਲ ਪੁਰਖ ਜੀ ਦੀ ਫ਼ੌਜ ਹੈ ਅਤੇ ਇਸ ਦੀ ਹੋਂਦ ਪਰਮਾਤਮਾ ਦੀ ਆਪਣੀ ਮੌਜ ਹੈ। ਸਿੱਖ ਸੰਸਾਰ, ਸਤਿਗੁਰੂ ਦਾ ਆਪਣਾ ਪਰਵਾਰ ਹੈ। ਇਕ-ਪਰਵਾਰ ਹੋਣ ਦੇ ਨਾਤੇ ਸਿੱਖ ਦਾ ਸਿੱਖ ਨਾਲ ਪਰਸਪਰ ਪਿਆਰ ਹੋਣਾ ਜਰੂਰੀ ਹੈ। ਪ੍ਰਾਚੀਨ ਪੰਥ ਪ੍ਰਕਾਸ਼ ਤੇ ਹੋਰ ਸਿੱਖ ਇਤਿਹਾਸ ਦਾ ਅਧਿਐਨ ਕੀਤਿਆਂ ਪਤਾ ਲਗਦਾ ਹੈ ਕਿ ਆਮ ਤੌਰ ਤੇ ਸਿੰਘ ਜੰਗਾਂ ਯੁੱਧਾਂ ਵਿਚ ਜੂਝਦੇ

ਰਹਿੰਦੇ ਸਨ ਅਤੇ ਘਲੂਘਾਰਿਆਂ ਵਿਚ ਇਕ ਦੂਜੇ ਨਾਲ ਕਦੇ ਕਦੇ ਹੀ ਮੇਲ ਮਿਲਾਪ ਹੁੰਦਾ ਸੀ। ਭਾਵੇਂ ਸਿੰਘ ਜੰਗਲਾਂ ਬੇਲਿਆਂ ਵਿਚ ਰਹਿੰਦਿਆਂ ਖੰਨੀ ਖੰਨੀ ਰੋਟੀ ਤੇ ਗੁਜ਼ਾਰਾ ਕਰਦੇ ਸਨ ਪਰ ਭਰਾਤਰੀ ਭਾਵ ਨੂੰ ਸਦਾ ਕਾਇਮ ਰਖਦੇ ਸਨ। ਪੁਰਾਤਨ ਸਿੱਖ ਖ਼ੁਦਗਰਜ਼ ਨਹੀਂ ਸਨ। ਕੇਵਲ ਆਪਣਾ ਸੁੱਖ ਹੀ ਨਹੀਂ ਸਨ ਮੰਗਦੇ, ਸਰਬਤ ਖ਼ਾਲਸੇ ਦੇ ਦੁਖ ਸੁਖ ਦੇ ਭਾਈਵਾਲ ਬਣਦੇ ਸਨ। ਓਦੋਂ ਖ਼ਾਲਸੇ ਦਾ ਜੀਵਨ ਆਦਰਸ਼ ਜਾਇਦਾਦਾਂ ਦੀ ਮੱਲਾਂ ਮਾਰਨੀਆਂ ਜਾਂ ਮਹਲ ਮਾੜੀਆਂ ਆਦਿ ਉਸਾਰਨਾ ਦੀ ਬਜਾਏ ਇਕ ਦੂਜੇ ਨੂੰ ਪਿਆਰਨਾ ਅਤੇ ਧਰਮ ਦੀ ਖ਼ਾਤਰ ਜਿੰਦ ਵਾਰਨਾ, 'ਮੈਂ ਮਰਾਂ ਪੰਥ ਜੀਵੇ' ਵਾਲੀ ਭਾਵਨਾ ਹੁੰਦੀ ਸੀ।

ਜੇ ਕੋਈ ਇਕ ਅੱਧਾ ਵੀਰ ਇਹ ਆਖੇ ਕਿ 'ਰਛਿਆ ਰਿਆਇਤ' ਸ਼ਬਦਾਵਲੀ ਠੀਕ ਨਹੀਂ, 'ਰਛਿਆ ਰਹਿਤ' ਠੀਕ ਹੈ, ਤਾਂ ਇਹ ਉਸ ਦਾ ਨਿੱਜੀ ਵਿਚਾਰ ਹੋ ਸਕਦਾ ਹੈ ਪ੍ਰੰਤੂ ਪੁਰਾਤਨ ਇਤਿਹਾਸ ਵਿਚ ਪ੍ਰਚਲਤ ਸਰੂਪ ਹੀ ਉਪਲਬਧ ਹੈ:-

ੳ) ਦੋ ਵੇਲੇ ਅਰਦਾਸਿ ਇਹ ਹੋਵੇ ਤਖ਼ਤ ਅਕਾਲ।
ਭਲਾ ਹੋਵੇ ਸਰਬਤ ਦਾ, ਰਿਆਇਤ ਪੰਥ ਦੇ ਨਾਲ। [ਪ੍ਰਾਚੀਨ ਪੰਥ ਪ੍ਰਕਾਸ਼

ਅ) ਪਤਿਤ ਪਾਵਨ ਪ੍ਰਭ ਬਿਰਦੁ ਤੁਮ੍ਾਰੋ,
ਹਮਰੇ ਦੋਖ ਰਿਦੈ ਮਤ ਧਾਰਹੁ ॥ [ਪੰਨਾ ੮੨੯

ਕੀ ਇਹ ਰਿਆਇਤ ਮੰਗਣੀ ਨਹੀਂ? "ਅਕਾਲ ਪੁਰਖ ਕੀ ਰਛਾ ਹਮਨੈ" (ਪਾਤਸ਼ਾਹੀ ੧੦) ਵਾਲਾ ਦ੍ਰਿੜ੍ਹ ਵਿਸ਼ਵਾਸ ਸਿੱਖ ਨੇ ਸਦਾ ਹੀ ਸੰਭਾਲੀ ਰਖਣਾ ਹੈ। ਖ਼ਾਲਸੇ ਦੀ ਇਹ ਅਰਦਾਸ- (੧) ਦੇਗ਼ ਤੇਗ਼ ਫ਼ਤਿਹ (੨) ਬਿਰਦ ਕੀ ਪੈਜ ਅਤੇ (੩) ਪੰਥ ਕੀ ਜੀਤ, ਜੀਵਨ ਭਰ ਜਾਰੀ ਹੀ ਰਹਿਣੀ ਹੈ।

ਦੇਗ਼ ਚਲਾਉਣੀ ਭਾਵ ਲੰਗਰ ਲਾਉਣਾ ਪੰਗਤ ਵਿਚ ਬੈਠ ਕੇ ਭੋਜਨ ਛੱਕਣਾ ਤੇ ਛਕਾਉਣਾ ਸੰਤ ਖ਼ਾਲਸੇ ਦਾ ਇਕ ਵੱਡਾ ਕਰਤਵ ਹੈ ਕਿਉਂਕਿ ਭੋਜਨ ਛਕ ਕੇ ਤ੍ਰਿਪਤ ਹੋਇਆਂ ਹੀ ਭਜਨ ਹੋ ਸਕਦਾ ਹੈ। ਧਰਮ ਦੀ ਰਖਿਆ ਲਈ ਤੇਗ਼ ਵਾਹੁਣੀ ਵੀ ਦੇਗ਼ ਚਲਾਉਣ ਤੇ ਨਿਰਧਾਰਤ ਹੈ। ਸੰਤ ਸਿਪਾਹੀ ਦੀ ਇਹ ਕਿਰਿਆ ਪਰਵਾਨ ਹੈ। ਲੰਗਰ ਕਿਸੇ ਇਕ ਜਾਤੀ ਦੇ ਮਨੁੱਖ ਲਈ ਨਹੀਂ। ਖੱਤਰੀ ਸਦਾ ਕਰਮਾਂ ਦਾ ਸੂਰਮਾ ਹੁੰਦਾ ਹੈ, ਇਸ ਲਈ ਉਹ ਸੂਰਮਗਤੀ ਵਾਲਾ ਕੰਮ ਕਰਦਾ ਹੈ। ਖ਼ਾਲਸਾ ਦੇਗ ਤੇਗ਼ ਦਾ ਧਨੀ ਹੈ। ਇਹ ਖੰਡੇ ਦੀ ਧਾਰ ਚੋਂ ਪੈਦਾ ਹੋਇਆ ਹੈ, ਇਸ ਲਈ ਇਹ "ਜੈ ਜੈ ਕਾਰਣ ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਲਣ ਜੈ ਤੇਗੰ" ਦਾ ਸੰਗੀਤਾ ਹੈ ਅਤੇ ਅਰਦਾਸ ਵਿਚ ਵੀ ਦੇਗ਼, ਤੇਗ਼ ਫ਼ਤਿਹ' ਮੰਗਦਾ ਹੈ। ਜਦੋਂ ਸਿੱਖ ਰਾਜ ਦੀ ਚੜ੍ਹਤ ਸੀ ਤਦ ਬਾਬਾ ਬੰਦਾ ਬਹਾਦਰ ਜੀ ਨੇ ਸਿੱਕੇ ਉੱਪਰ ਹੇਠ ਲਿਖੀ ਇਬਾਰਤ ਲਿਖਵਾਈ ਸੀ:-

ਦੇਗ ਤੇਗ ਫਤਹਿ ਨੁਸਰਤ ਬੇ ਦਰੰਗ ॥
ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ॥

## ਬਿਰਦ ਕੀ ਪੈਜ

ਜਿਹੜਾ ਸਿੱਖ ਗੁਰੂ ਦਾ ਬਣ ਜਾਂਦਾ ਹੈ, ਗੁਰੂ ਜੀ ਉਸ ਸਿੱਖ ਦੀ ਸਦਾ ਪੈਜ ਰਖਦੇ ਹਨ। ਭਾਈ ਜੋਗਾ ਸਿੰਘ ਸਤਿਗੁਰੂ ਦਾ ਬਣਿਆ, ਸਤਿਗੁਰੂ ਭਾਈ ਜੋਗਾ ਸਿੰਘ ਦੇ ਬਣੇ ਤੇ ਉਸ ਦੀ ਪੈਜ ਰਖੀ। ਗੁਰਬਾਣੀ ਵਿਚ "ਨ੍ਰਿਪ ਕੰਨਿਆ ਕੇ ਕਾਰਨੇ, ਇਕ ਭਇਆ, ਭੇਖਧਾਰੀ॥ ਕਾਮਰਥੀ ਸੁਆਰਥੀ ਵਾ ਕੀ ਪੈਜ ਸਵਾਰੀ॥" (ਪੰਨਾ ੮੫੮) ਦਾ ਪ੍ਰਮਾਣ ਸਾਡੀ ਆਸ ਬੰਨਾਉਦਾ ਹੈ। ਦਰੋਪਤੀ ਬਾਰੇ ਭਾਈ ਗੁਰਦਾਸ ਜੀ ਨੇ ਲਿਖਿਆ ਹੈ 'ਪੈਜ ਰਹੀ ਬੋਲੇ ਸ਼ਰਮਾਂਦੀ'। ਸਦ ਬਾਣੀ ਵਿੱਚ 'ਸਤਿਗੁਰੁ ਕਰੇ ਹਰਿ ਪਹਿ ਬੇਨਤੀ, ਮੇਰੀ ਪੈਜ ਰਖਹੁ ਅਰਦਾਸਿ ਜੀਉ॥'(ਪੰ. ੯੨੩) ਤੋਂ ਸਾਨੂੰ ਸੁੰਦਰ ਅਗਵਾਈ ਮਿਲਦੀ ਹੈ। ਸੋ, ਕਲਗੀਧਰ ਪਿਤਾ ਜੀ ਨੇ ਸਾਨੂੰ ਇਉਂ ਅਰਦਾਸ ਕਰਨ ਦੀ ਜਾਚ ਸਿਖਾਈ ਹੈ:-

ਪ੍ਰਭ ਜੂ ! ਤੋ ਕਹਿ ਲਾਜ ਹਮਾਰੀ ॥
ਨੀਲ ਕੰਠਿ ਨਰਹਰਿ ਨਾਰਾਇਣ, ਨੀਲ ਬਸਨ ਬਨਵਾਰੀ॥ [ਸ਼ਬਦ ਹਜ਼ਾਰੇ ਪਾ. ੧੦

## ਪੰਥ ਕੀ ਜੀਤ

ਸਿੱਖ ਦਾ ਕਰਮ ਹੈ "ਗੁਰੁ ਕਹੈ ਸੁ ਕਾਰ ਕਮਾਇ ਜੀਉ" (ਪੰਨਾ ੭੬੩) ਜੂਝਣਾ ਸਿੱਖ ਦਾ ਕਰਮ ਹੈ, ਫਤਿਹ (ਜੀਤ) ਪਰਮਾਤਮਾ ਦੇ ਹੱਥ ਹੈ। ਜਿੱਤ ਕੇ ਹੈਂਕੜ ਨਹੀਂ ਕਰਨੀ, ਪ੍ਰਭੂ ਦੀ ਕਿਰਪਾ, ਬਖ਼ਸ਼ਿਸ਼ ਸਮਝਣੀ ਹੈ। ਦਸਮੇਸ਼ ਪਿਤਾ ਜੀ ਦੇ ਬਚਨਾਂ ਤੋਂ ਸਾਨੂੰ ਨਿਰਮਲ ਸੇਧ ਮਿਲਦੀ ਹੈ:-

ਭਈ ਜੀਤ ਮੇਰੀ ॥ ਕਿਰਪਾ ਕਾਲ ਤੇਰੀ ॥

ਕਿਸੇ ਵਿਅਕਤੀ ਦੀ ਨਿਜੀ ਜੀਤ ਪੰਥ ਕੀ ਜੀਤ ਨਹੀਂ ਹੋ ਸਕਦੀ। ਸਰਬੱਤ ਖ਼ਾਲਸੇ ਦੀ ਜਿੱਤ 'ਪੰਥ ਕੀ ਜੀਤ' ਹੈ।

## ਸਿਰੀ ਸਾਹਿਬ ਜੀ ਸਹਾਇ

'ਸਿਰੀ' ਤੋਂ ਭਾਵ ਕਿਰਪਾਨ ਦੀ ਸਹਾਇਤਾ ਮੰਗਣਾ ਨਹੀਂ, ਇਹ ਸ਼ਬਦ ਬਿੰਬ ਰੂਪ ਵਿਚ ਵਰਤਿਆ ਗਿਆ ਹੈ। ਇਸੇ ਤਰ੍ਹਾਂ "ਖੜਗ ਗੋਦ ਮੈ ਤੁਮ ਕੋ ਪਾਯੋ" ਤੋਂ ਭਾਵ ਪਰਮਾਤਮਾ ਦੀ ਗੋਦ ਹੈ। ਕਲਗੀਧਰ ਪਿਤਾ ਜੀ ਨੇ ਸਵੱਈਆਂ ਵਿਚ ਇਸ ਦੀ ਵਰਤੋਂ ਕੀਤੀ ਹੈ:-

ਸਾਹਿਬ ਸ੍ਰੀ ਸਭ ਕੋ ਸਿਰਨਾਇਕ, ਜਾਚਕ ਅਨੇਕ ਸੁ ਏਕ ਦਿਵੱਯਾ॥

ਭਾਵ ਓਹ ਸਾਹਿਬ ਜੀ ਜੋ ਸਭ ਤੋਂ ਸ਼੍ਰੋਮਣੀ ਤੇ ਸਭ ਸ੍ਰਿਸ਼ਟੀ ਦੇ ਮਾਲਕ ਹਨ, ਖ਼ਾਲਸੇ ਦੇ ਸਹਾਈ ਹੁੰਦੇ ਹਨ। ਜਦੋਂ ਸ੍ਰੀ ਸਾਹਿਬ ਜੀ ਸਹਾਈ ਹੋ ਜਾਣ ਓਦੋਂ ਬਿਨਾ ਕਿਸੇ ਸੰਦੇਹ ਦੇ ਖ਼ਾਲਸਾ ਜੀ ਕੇ ਬੋਲ ਬਾਲੇ ਹੋਣੇ ਹੀ ਹੋਣੇ ਹਨ।

ਪੰਥ ਕੀ ਜੀਤ ਆਪਸ ਵਿਚ ਫੁਟ ਪਾ ਕੇ ਨਹੀਂ ਹੁੰਦੀ, ਫਤਿਹ ਦੀ ਸਾਂਝ ਪਾ ਕੇ, ਆਪਸ ਵਿੱਚ ਇਕਮਿਕ ਹੋ ਕੇ ਹੀ ਹੁੰਦੀ ਹੈ।



# ਖ਼ਾਲਸਾ ਜੀ ਕੇ ਬੋਲ ਬਾਲੇ

ਜ਼ਾਲਮ ਹਕੂਮਤ, ਪਾਪੀ ਪੁਰਸ਼ ਅਤੇ ਕਈ ਅਖੌਤੀ ਧਰਮੀ ਮਨੁੱਖ ਵੀ ਆਪੋ ਆਪਣਾ ਬੋਲ ਬਾਲਾ ਲੋੜਦੇ ਹਨ ਪਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਰਭੈ ਬਚਨਾਂ ਨੂੰ ਸਾਹਮਣੇ ਰਖੀਏ ਤਾਂ ਬੋਲ ਬਾਲੇ ਦੀਆਂ ਸਹੀ ਕਦਰਾਂ ਕੀਮਤਾਂ ਬਾਰੇ ਗਿਆਨ ਹੋ ਜਾਂਦਾ ਹੈ:-

ਪਾਪ ਕਰੋ ਪਰਮਾਰਥ ਕੈ,
ਜਿਹ ਪਾਪਨ ਤੇ ਅਤਿ ਪਾਪ ਲਜਾਹੀਂ ॥

ਭਾਵ ਤੁਸੀਂ ਜੋ ਪਰਮਾਰਥ ਦੇ ਪੜਦੇ ਪਿਛੇ ਇਤਨੇ ਵਡੇ ਪਾਪ ਕਰਦੇ ਹੋ ਜਿਨ੍ਹਾਂ ਪਾਪਾਂ ਤੋਂ ਮਹਾਂ ਪਾਪ ਭੀ ਸ਼ਰਮਿੰਦੇ ਹੁੰਦੇ ਹਨ, 'ਖ਼ਾਲਸਾ ਜੀ ਦੇ ਬੋਲ ਬਾਲੇ' ਅਜੇਹੀ ਭਾਵਨਾ ਤੋਂ ਉਪਰ ਹਨ।

ਜੀਉਂਦੀਆਂ ਕੌਮਾਂ ਸਦਾ ਹੀ ਆਪੋ ਆਪਣਾ ਬੋਲ ਬਾਲਾ ਕਾਇਮ ਰਖਣ ਵਿਚ ਵਿਸ਼ਵਾਸ ਰਖਦੀਆਂ ਹਨ। ਜੇ ਬੋਲ ਬਾਲਾ ਨਾ ਹੋਵੇ ਤਾਂ ਦੂਜੇ ਅਰਥਾਂ ਵਿਚ ਉਹ ਪਰਅਧੀਨ, ਗ਼ੁਲਾਮ ਹੋ ਜਾਂਦੀਆਂ ਹਨ। ਪਰ ਅਧੀਨਤਾ ਵਿੱਚ ਸੁਖ ਕਿਥੋਂ?

ਅਜੋਕੇ ਰਾਜਸੀ ਸੱਤਾ ਵਾਲੇ ਵਿਅਕਤੀ 'ਖ਼ਾਲਸਾ ਜੀ ਕੇ ਬੋਲ ਬਾਲੇ' ਦਾ ਅਰਥ ਸਮਝਣ ਤੋਂ ਕੋਰੇ ਹਨ। ਖ਼ਾਲਸਾ ਦੂਜਿਆਂ ਤੇ ਰਾਜ ਕਰਨ ਲਈ ਆਪਣਾ ਬੋਲ ਬਾਲਾ ਨਹੀਂ ਚਾਹੁੰਦਾ, ਖ਼ਾਲਸਾ ਤਾਂ ਦੀਨਾ, ਨਿਮਾਣਿਆਂ ਉਤੇ ਦਬ-ਦਬਾ ਅਤੇ ਕਾਬੂ ਪਾਉਣ ਵਾਲਿਆਂ ਉਤੇ 'ਬੋਲ ਬਾਲੇ' ਨੂੰ ਮੁਖ ਰਖਦਿਆਂ ਅਰਦਾਸ ਕਰਦਾ ਹੈ।

ਕੇਵਲ ਕੁਰਸੀ ਦੀ ਹਵੱਸ ਰਖਣ ਵਾਲਾ, ਹਰਮਾਂ ਵਿਚ ਬੈਠਣ ਵਾਲਾ, ਖ਼ਾਲਸਾ ਨਹੀਂ ਹੋ ਸਕਦਾ। ਖ਼ਾਲਸੇ ਦਾ ਲਕਸ਼- "ਰਾਜੁ ਨ ਚਾਹਹੁ ਮੁਕਤਿ ਨਾ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ॥" (ਪੰਨਾ ੫੩੪) ਹੈ, ਪਰ ਇਸ ਦਾ ਮਤਲਬ ਇਹ ਵੀ ਨਹੀਂ ਕਿ ਖ਼ਾਲਸੇ ਨੂੰ ਰਾਜਭਾਗ ਦੀ ਲੋੜ ਨਹੀਂ ਹੈ। ਖ਼ਾਲਸਾ ਸੁਤੰਤਰ ਹੈ ਤੇ ਸੁਤੰਤਰ ਹੀ ਰਹਿਣਾ ਚਾਹੁੰਦਾ ਹੈ। ਇਹ ਨਾ ਕਿਸੇ ਦਾ ਦੁਬੇਲ ਬਣਨਾ ਪਸੰਦ ਕਰਦਾ ਹੈ ਅਤੇ ਨਾ ਹੀ ਕਿਸੇ ਨੂੰ ਦੁਬੇਲ ਬਣਾਉਣ ਵਿਚ ਵਿਸ਼ਵਾਸ ਰਖਦਾ ਹੈ। ਇਹ 'ਹਲੇਮੀ ਰਾਜ' ਦਾ ਚਾਹਵਾਨ ਹੈ। ਸੱਚ ਜਾਣੋ ਧਰਮ ਨਿਰਪੇਖਤਾ ਦਾ ਫੋਕਾ ਨਾਹਰਾ ਲਾਉਣ ਵਾਲੇ ਰਾਜਸੀ ਸੱਤਾ ਦੇ ਭੁਖੇ ਲੀਡਰਾਂ ਨੂੰ 'ਖ਼ਾਲਸਾ ਜੀ ਕੇ ਬੋਲ ਬਾਲੇ' ਦਿਲੋਂ ਨਹੀਂ ਸੁਖਾਉਂਦੇ। ਜੇ ਉਨ੍ਹਾਂ ਦੀ ਸੁਰਤਿ "ਬੋਲੋ ਜੀ ਵਾਹਿਗੁਰੂ" ਵਿਚ ਸਮਾਈ ਹੋਵੇ ਤਾਂ ਉਨ੍ਹਾਂ ਦੇ ਮਨਾ ਵਿਚੋਂ ਖ਼ਾਲਸਾ ਜੀ ਦੀ ਨੀਤੀ ਪ੍ਰਤੀ ਪਏ ਭਰਮ ਭੁਲੇਖੇ ਦੂਰ ਹੋ ਜਾਣ। ਖ਼ਾਲਸਾ

ਅਜੇਹੇ ਬੋਲ ਬਾਲਿਆਂ ਤੋਂ ਨਫ਼ਰਤ ਕਰਦਾ ਹੈ ਜਿਨ੍ਹਾਂ ਦੇ ਮਨ ਵਿਚ ਹੋਰ ਹੋਵੇ ਤੇ ਬਾਹਰਮੁਖੀ ਕੁਝ ਹੋਰ ਹੋਵੇ। ਦ੍ਵੈਤ ਤੇ ਈਰਖਾ ਭਾਵਨਾ ਵਾਲੀ ਨੀਤੀ ਨਾਲ ਖ਼ਾਲਸੇ ਦਾ ਕੋਈ ਵਾਸਤਾ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਨਿਰਣਾਤਮਿਕ ਬਚਨਾਂ ਨੂੰ ਅਮਲੀ ਜੀਵਨ ਵਿਚ ਸਫਲਾਉਣਾ ਖ਼ਾਲਸਾ ਆਪਣਾ ਮਹਾਨ ਕਰਤੱਬ ਸਮਝਦਾ ਹੈ:-

ਭੈ ਕਾਹੂ ਕੋ ਦੇਤ ਨਹ, ਨਹ ਭੈ ਮਾਨਤ ਆਨ ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥ [ਪੰਨਾ ੧੪੨੭

ਆਪਣੀ ਤਾਕਤ ਨਾਲ ਹੇਰਾ-ਫੇਰੀਆਂ ਤੇ ਵਧੀਕੀਆਂ ਨਾਲ ਦੂਜੇ ਦੇ ਹੱਕਾਂ ਉਤੇ ਛਾਪੇ ਮਾਰ ਕੇ ਜਿੱਤ ਪ੍ਰਾਪਤ ਕਰਨੀ 'ਬੋਲ ਬਾਲੇ' ਦਾ ਪ੍ਰਤੀਕ ਨਹੀਂ। ਵਰਤਮਾਨ ਹਕੂਮਤ ਸਿੱਖ ਭਾਈਚਾਰੇ ਵਿਚ ਫੁੱਟ ਪਾ ਕੇ ਪੰਥ ਦੀ ਪਛਾਣ ਨੂੰ ਬਦਲਾਂ ਓਹਲੇ ਲੁਕਾਉਣ ਦੇ ਜਤਨ ਵਿਚ ਲੱਗੀ ਰਹਿੰਦੀ ਹੈ ਪਰ ਸੱਚ ਦਾ ਸੂਰਜ ਛੁਪਾਇਆਂ ਨਹੀਂ ਛੁੱਪ ਸਕਦਾ। ਖ਼ਾਲਸਾ ਜੀ ਦਾ ਸਦਾ ਹੀ ਬੋਲ ਬਾਲਾ ਰਿਹਾ ਹੈ ਤੇ ਭਵਿੱਖਤ ਵਿਚ ਵੀ ਰਹੇਗਾ।

ਯਾਦ ਰਖੋ 'ਖ਼ਾਲਸਾ' ਜਾਗਤਿ ਜੋਤਿ ਦਾ ਪੁਜਾਰੀ ਹੈ, ਇਸੇ ਕਾਰਨ ਹੀ ਵਿਦੇਸ਼ਾਂ ਵਿਚ ਵੀ ਸਿੱਖੀ ਦਾ ਬੋਲ ਬਾਲਾ ਹੈ। ਭਾਰੀ ਗਿਣਤੀ ਵਿਚ ਯੁਵਕ ਤੇ ਯੁਵਤੀਆਂ ਸਿੰਘ ਸਜ ਗਏ ਹਨ, ਅੰਮ੍ਰਿਤਧਾਰੀ ਤੇ ਸ਼ਸਤਰਧਾਰੀ ਬਣ ਗਏ ਹਨ। ਅਮਰੀਕਾ ਵਿਚ ਤਾਂ ਇਕ ਲਹਿਰ ਹੀ ਚਲ ਪਈ ਹੈ। ਹੁਣ 'ਗੋਬਿੰਦ ਸਦਨ' ਦਿੱਲੀ ਤੋਂ 'ਜਾਪੁ ਸਾਹਿਬ' ਦੀ ਲਹਿਰ ਉਠੀ ਹੈ ਜਿਸ ਨਾਲ ਰੂਸ, ਅਮਰੀਕਾ ਤੇ ਜਰਮਨ ਆਦਿ ਦੇਸ਼ਾਂ ਵਿਚ 'ਖਲ ਖੰਡ ਖਿਆਲ ॥ ਗੁਰ ਬਰ ਅਕਾਲ॥' ਦੀਆਂ ਗੂੰਜਾਂ ਪੈਣੀਆਂ ਸ਼ੁਰੂ ਹੋ ਗਈਆਂ ਹਨ। ਸਹੀ ਅਰਥਾਂ ਵਿੱਚ ਇਹ ਖ਼ਾਲਸਾ ਜੀ ਕੇ ਬੋਲ ਬਾਲੇ ਹਨ। ਓਹ ਸਮਾਂ ਵੀ ਆਵੇਗਾ ਜਦੋਂ ਹਰ ਪਾਸੇ ਹੀ ਖ਼ਾਲਸੇ ਦਾ ਬੋਲ ਬਾਲਾ ਤੇ ਰਾਜ ਹੋਵੇਗਾ:-

ਫਤਿਹ ਹੋਵੈ ਸਤਿਗੁਰੂ ਕੀ ਉਦਯ ਅਸਤ ਲੌ ਰਾਜ ॥
[ਸਰਬ ਲੋਹ ਗ੍ਰੰਥ-ਪੰਨਾ ੮੫੨



# ਖ਼ਾਲਸੇ ਦੀਆਂ ਮੰਗਾਂ

ਜੋ ਮਨੁੱਖ ਸੰਸਾਰ ਤੇ ਆਇਆ ਹੈ ਉਸ ਦੇ ਮਨ ਵਿਚੋਂ ਮੰਗਾਂ ਜਾਂ ਉਮੰਗਾਂ ਦਾ ਉਠਣਾ ਸੁਭਾਵਕ ਹੈ। ਜੇ ਸੰਸਾਰੀ ਤੇ ਕਰਤਾਰੀ ਮੰਗਾਂ ਦਾ ਬਿਓਰਾ ਤਿਆਰ ਕਰਨ ਲਗੀਏ ਤਾਂ ਸ਼ਾਇਦ ਇਹ ਮੁਕਣ ਵਿਚ ਹੀ ਨਾ ਆਉਣ। ਪਰ ਇਥੇ ਕੇਵਲ ਉਨ੍ਹਾਂ ਮੰਗਾਂ ਬਾਰੇ ਸੰਖੇਪ ਜਿਹੀ ਜਾਣਕਾਰੀ ਦਿੱਤੀ ਜਾ ਰਹੀ ਹੈ, ਜੋ ਅਰਦਾਸ ਵਿਚ ਅੰਕਿਤ ਹਨ।

ਭਾਵੇਂ ਕੁਝ ਮੰਗਾਂ ਦਾ ਜ਼ਿਕਰ ਪਿਛੇ ਭੀ ਆ ਚੁੱਕਾ ਹੈ, ਫਿਰ ਵੀ ਦਾਨ ਰੂਪ ਵਿੱਚ ਜੋ ਮੰਗਾਂ ਮੰਗੀਆਂ ਹਨ ਓਹ ਅੱਠ ਹਨ- (1) ਸਿੱਖੀ ਦਾਨ (2) ਕੇਸ ਦਾਨ (3) ਰਹਿਤ ਦਾਨ (4) ਬਿਬੇਕ ਦਾਨ (5) ਵਿਸਾਹ ਦਾਨ (6) ਭਰੋਸਾ ਦਾਨ (7) ਦਾਨਾ ਸਿਰਿ ਦਾਨ ਨਾਮ ਦਾਨ (8) ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਦਰਸ਼ਨ ਇਸ਼ਨਾਨ।

## ਸਿੱਖਾਂ ਨੂੰ ਸਿੱਖੀ ਦਾਨ

ਸਿੱਖ ਆਪਣੇ ਸਤਿਗੁਰਾਂ ਪਾਸੋਂ ਓਹੀ ਦਾਨ ਮੰਗਦਾ ਹੈ ਜਿਸ ਦੀ ਜਾਚ ਸਤਿਗੁਰਾਂ ਨੇ ਉਸ ਨੂੰ ਆਪ ਸਿਖਾਈ ਹੈ। ਭਗਤ ਰਤਨਾਵਲੀ 14ਵੀਂ ਪਉੜੀ ਦਾ ਟੀਕਾ ਕਰਦਿਆਂ ਸਿੱਖੀ ਸਰੂਪ ਤੇ ਉਸ ਦੀ ਪ੍ਰਾਪਤੀ ਲਈ ਲੋੜੀਂਦੀ ਜੁਗਤੀ ਨੂੰ ਇਉਂ ਦਰਸਾਇਆ ਹੈ:-

"ਬਚਨ ਹੋਆ, ਮਨ ਨੀਵੇਂ ਕਰ ਸਿੱਖੀ ਪ੍ਰਾਪਤ ਹੁੰਦੀ ਹੈ, ਜੋ ਤੁਸਾਡੇ ਸਰੀਰ ਪਾਸੋਂ ਸੇਵਾ ਸਿੱਖਾਂ ਦੀ ਹੋਇ ਆਵੈ ਸੋ ਕਰਨੀ ਤੇ ਪਿਛਲੀ ਰਾਤ ਉਠ ਕੇ ਇਸ਼ਨਾਨ ਕਰਕੇ ਸ਼ਬਦ ਦਾ ਅਭਿਯਾਸ ਕਰਨਾ, ਤੇ ਵਾਹਿਗੁਰੂ ਨੂੰ ਸੁਆਮੀ ਅਤੇ ਆਪ ਨੂੰ ਸੇਵਕ ਜਾਣਨਾ ਤੇ ਸਾਧ ਸੰਗਤਿ ਵਿਚ ਜਾਇ ਕੈ ਪ੍ਰੀਤ ਕਰਕੇ ਗੁਰੂ ਕਾ ਸ਼ਬਦ ਸੁਣਨਾ, ਤੇ ਆਪਸ ਵਿਚ ਬਾਣੀ ਦਾ ਮੰਨਣ ਕਰਣਾ।"

ਸਿੱਖੀ ਮਨੁੱਖਾ ਜੀਵਨ ਦੀ ਮੂਲ ਧਾਰਾ ਹੈ ਅਤੇ ਸਤਿਗੁਰਾਂ ਨੂੰ ਜੇ ਕੋਈ ਸਭ ਤੋਂ ਪਿਆਰੀ ਵਸਤੂ ਲਗਦੀ ਹੈ ਤਾਂ ਉਹ ਸਿੱਖੀ ਹੈ। ਸਿੱਖੀ ਪ੍ਰਾਪਤ ਹੋਣ ਨਾਲ ਹੀ ਮਨੁੱਖ ਸਿੱਖ ਬਣਦਾ ਹੈ। ਸਿੱਖੀ, ਜੀਵਤ ਭਾਵ ਤੋਂ ਮਰਨ ਦੀ ਜਾਚ ਸਿਖਾਉਂਦੀ ਹੈ।

ਭਾ. ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਰੁਤ ੩, ਅਧਿਆਇ ੩੪ ਵਿਚ ਪੰਜ ਪ੍ਰਕਾਰ ਦੀ ਸਿੱਖੀ ਲਿਖੀ ਹੈ:-

੧. ਧੰਧੇ ਦੀ ਸਿੱਖੀ : ਕਿਸੇ ਧੰਧੇ ਦੀ ਸਿਧੀ ਵਾਸਤੇ ਸਿੱਖ ਹੋਣਾ,

੨. ਦੇਖਾ ਦੇਖੀ ਦੀ ਸਿੱਖੀ:ਭੈਣਾਂ,ਭਾਈਆਂ ਤੇ ਹੋਰ ਸਾਕਾਂ ਅੰਗਾਂ ਨੂੰ ਸਿੱਖ ਹੁੰਦੇ ਵੇਖ ਕੇ, ਆਪਣੇ ਆਪ ਨੂੰ ਨਿਗੁਰਾ ਸਦਾਉਣ ਤੋਂ ਸ਼ਰਮ ਖਾ ਕੇ ਸਿੱਖ ਬਣਨਾ,

੩. ਹਿਰਸ ਦੀ ਸਿੱਖੀ : ਬਹੁਤੇ ਲੋਕਾਂ ਨੂੰ ਸਿੱਖ ਹੁੰਦਾ ਵੇਖ ਕੇ ਅਤੇ ਇਸ ਖ਼ਿਆਲ ਨਾਲ ਕਿ ਸਿੱਖਾਂ ਨੂੰ ਰਾਜ ਲਭੇਗਾ, ਇਹ ਸੁਣ ਕੇ, ਪ੍ਰੇਮ-ਭਾਵ ਤੋਂ ਬਿਨਾਂ, ਸਿੱਖ ਹੋਣਾ,

੪. ਭਾਵਨੀ ਦੀ ਸਿੱਖੀ : ਗੁਰੂ ਨੂੰ ਸਾਖਿਆਤ ਪਰਮੇਸ਼ਰ ਸਮਝ ਕੇ ਆਪਣੇ ਮਨ ਵਿਚ ਗੁਰ-ਮੂਰਤਿ ਦਾ ਧਿਆਨ ਧਰਨਾ ਅਤੇ ਗੁਰੂ ਦੇ ਬਚਨਾਂ ਉਤੇ ਭਰੋਸਾ ਕਰਨਾ, ਹਰ ਵੇਲੇ ਪ੍ਰੇਮ ਵਿਚ ਮਗਨ ਰਹਿਣਾ,

੫. ਸਿਦਕ ਦੀ ਸਿੱਖੀ : ਦੁੱਖ, ਸੁਖ, ਨਫ਼ਾ, ਨੁਕਸਾਨ, ਜਨਮ-ਮਰਨ, ਮਾਨ- ਅਪਮਾਨ ਵਿਚ ਗੁਰੂ ਦਾ ਭਾਣਾ ਮੰਨ ਕੇ ਪ੍ਰਸੰਨ ਰਹਿਣਾ ਅਤੇ ਗੁਰੂ ਤੋਂ ਬਿਨਾਂ ਕਿਸੇ ਦੇਵੀ ਦੇਵਤੇ, ਮੜੀ ਮਸਾਣ ਅੱਗੇ ਮੰਨਤ ਨਾ ਕਰਨੀ। ਮਨ, ਤਨ ਅਤੇ ਧਨ ਸਭ ਕੁਝ ਗੁਰੂ ਦੇ ਅਰਪਨ ਕਰਨਾ।

ਭਾ. ਸਾਹਿਬ ਗੁਰਦਾਸ ਜੀ ਨੇ ਗੁਰਸਿਖੀ ਦੀ ਜੋ ਵਿਆਖਿਆ ਕੀਤੀ ਹੈ, ਉਹ ਕਮਾਲ ਦੀ ਹੈ:-

੧. ਗੁਰਸਿਖੀ ਦਾ ਸਿਖਣਾ, ਸ਼ਬਦ ਸੁਰਤਿ ਸਤਿਸੰਗਤਿ ਸਿਖੇ ॥ [੨੮-੫<br>
੨. ਗੁਰਸਿਖੀ ਦਾ ਬੋਲਣਾ, ਹੁਇ ਮਿਠ ਬੋਲਾ, ਲਿਖੈ ਨ ਲੇਖੈ ॥ [੨੮-੬<br>
੩. ਗੁਰਸਿਖੀ ਦਾ ਕਰਮ ਏਹੁ, ਗੁਰ ਫੁਰਮਾਏ ਗੁਰਸਿਖ ਕਰਣਾ ॥ [੨੮-੧੦

ਗੁਰੂ ਘਰ ਦਾ ਇਤਿਹਾਸ ਪੜ੍ਹੀਏ ਤਾਂ ਪਤਾ ਲਗਦਾ ਹੈ ਕਿ ਜਿਸ ਉਤੇ ਸਤਿਗੁਰੂ ਸੁਪ੍ਰਸੰਨ ਹੁੰਦੇ ਸਨ ਉਸ ਨੂੰ 'ਸਿਖੀ ਦਾਨ' ਬਖ਼ਸ਼ਦੇ ਸਨ। ਗੁਰੂ ਨਾਲ ਜੁੜਨ ਦੀ ਜੁਗਤੀ ਦਾ ਨਾਂਉ ਸਿਖੀ ਹੈ। ਭਾਈ ਸਾਹਿਬ ਸੰਤੋਖ ਸਿੰਘ ਜੀ ਨੇ ਰਾਸ ੩, ਅਧਯਾਯ ੩੮ ਵਿਚ ਅਤਿ ਸੁੰਦਰ ਪ੍ਰਮਾਣ ਦੇਣ ਤੋਂ ਉਪਰੋਕਤ ਸਿੱਖੀ ਬਾਰੇ ਇਹ ਤੱਤ ਕੱਢਿਆ ਹੈ:-

ਦਯੋਸ ਕਹਾ ਸੂਰਯ ਬਿਨਾ, ਮੈਂ ਏਵ ਬਿਚਾਰਾ ॥<br>
ਬਿਨ ਸਿੱਖੀ ਤਰਬੋ ਕਹਾ, ਜਗ ਸਾਗਰ ਭਾਰਾ ॥

ਸਿੱਖੀ ਕੇਸਾਂ ਸੁਆਸਾਂ ਸੰਗ ਨਿਭ ਜਾਏ, ਹਰੇਕ ਸਿੱਖ ਇਹ ਦਾਨ ਮੰਗਦਾ ਹੈ।

## ਕੇਸ ਦਾਨ

ਆਮ ਲੋਕਾਂ ਵਿਚ ਇਹ ਗੱਲ ਪ੍ਰਚਲਤ ਹੈ ਕਿ ਕੇਸ ਗੁਰੂ ਗੋਬਿੰਦ ਸਿੰਘ ਜੀ ਦੀ ਦੇਣ ਹਨ ਪਰ ਭਾਈ ਬਾਲੇ ਵਾਲੀ ਸਾਖੀ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਭਾਈ ਮਰਦਾਨੇ ਨੇ ਨੂਰ ਨਾਮਕ ਜਗਿਆਸੂ ਨੂੰ* ਕੇਸ ਰੱਖਣ ਦਾ ਉਪਦੇਸ਼ ਦਿੱਤਾ ਸੀ-

ਮਰਦਾਨੇ ਕਹਿਆ- "ਤਿੰਨ ਬਾਤਾਂ ਤੂੰ ਕਰ - ਸਿਰ ਤੇ ਕੇਸ ਰਖਣੇ, ਦੂਜਾ ਪਿਛਲੀ ਰਾਤ ਸਤਿਨਾਮ ਦਾ ਜਾਪੁ ਜਪਣਾ, ਤੀਸਰਾ ਇਹ ਕਿ ਸਾਧੂ ਸੰਤ, ਆਂਵਦੇ ਜਾਂਵਦੇ ਦੀ, ਸੇਵਾ ਕਰਨੀ।"

---

*ਹੋਰ ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਅੰਮ੍ਰਿਤ ਫ਼ਿਲਾਸਫ਼ੀ'।

'ਪ੍ਰੇਮ ਸੁਮਾਰਗ' ਵਿੱਚ ਵੀ ਅੰਕਿਤ ਹੈ। ਕੇਸ ਲੜਕੇ ਦੇ ਜੁ ਹੋਇ, ਸੋ ਉਨ੍ਹਾਂ ਦਾ ਬੁਰਾ ਨਾਂ ਮੰਗੇ, ਕੇਸ ਓਹੀ ਰਖੇ, ਨਾਮ ਸਿੰਘ ਰਖੇ।

ਪੁਰਾਤਨ ਸਮੇਂ ਸਭ ਰਿਸ਼ੀ ਮੁਨੀ, ਅਵਤਾਰ ਕੇਸ ਰਖਦੇ ਸਨ ਅਤੇ ਕੇਸਾਂ ਦਾ ਕੱਟਣਾ ਸੰਸਾਰ ਵਿਚ ਵੱਡੇ ਪਾਪ, ਅਪਰਾਧ ਅਤੇ ਵੱਡੇ ਦੰਡ ਦੀ ਨਿਸ਼ਾਨੀ ਸਮਝੀ ਜਾਂਦੀ ਸੀ।

ਅੰਮ੍ਰਿਤਧਾਰੀ ਸਿੰਘਾਂ ਦਾ ਪਹਿਲਾ ਕਕਾ ਹੀ ਕੇਸ ਹਨ ਜੋ ਸੂਰਬੀਰਤਾ, ਨਿਰਭੈਤਾ ਸੁੰਦਰਤਾ ਤੇ ਅਰੋਗਤਾ ਦੇ ਪ੍ਰਤੀਕ ਹਨ। ਦਸਮ ਦੁਆਰ ਲਈ ਕੇਸਾਂ ਦੀ ਜੋ ਵਿਸ਼ੇਸ਼ਤਾ ਹੈ ਉਸ ਨੂੰ ਨਾਮ ਅਭਿਆਸੀ ਸਿੱਖ ਜਾਣਦੇ ਹਨ। ਜੇ ਕੋਈ ਖੰਡੇ ਦਾ ਅੰਮ੍ਰਿਤ ਛੱਕ ਕੇ ਕੇਸਾਂ ਦੀ ਬੇਅਦਬੀ ਕਰੇ ਤਾਂ ਉਹ ਪਤਿਤ ਗਰਦਾਨਿਆ ਜਾਂਦਾ ਹੈ। ਸਿੱਖਾਂ ਨੇ ਆਰਿਆਂ ਨਾਲ ਤਨ ਚਿਰਵਾ ਲਏ, ਰੰਬੀਆਂ ਨਾਲ ਖੋਪਰੀਆਂ ਲੁਹਾ ਲਈਆਂ ਪਰ ਸਿੱਖੀ ਨੂੰ ਕੇਸਾਂ ਸੁਆਸਾਂ ਸੰਗ ਨਿਭਾਇਆ। ਕੇਸਾਂ ਤੋਂ ਬਿਨਾਂ ਬਾਕੀ ਸਾਰੇ ਚਿੰਨ੍ਹ ਹੇਚ ਹਨ:-

ਨਿਸ਼ਾਨੇ ਸਿੱਖੀ ਈਂ ਕਿ ਪੰਜ ਹਰਫ਼ ਕਾਫ਼ ॥
ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼ ॥
ਕੜਾ ਕਛਾ ਕਾਰਦੋ ਕੰਘਾ ਬਿਦਾਂ ॥
ਬਿਨਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ ॥

'ਪਰਚੀਆ ਸੇਵਾ ਦਾਸ' ਵਿਚੋਂ ਵੀ ਕੇਸਾਂ ਬਾਰੇ ਬੜੀ ਸੁੰਦਰ ਸੋਧ ਮਿਲਦੀ ਹੈ:-

"ਸੰਗਤਿ ਕਉ ਨਵਾਂ ਪਾਤਸਾਹੀਆਂ ਸਿਮਰਨੀਆਂ ਫੜਾਈਆਂ ਹੈਨਿ। ਤੇ ਅਬ ਮੈ ਹੁਣ ਸੰਗਤਿ ਕਉ ਭਗਉਤੀ ਫੜਵਾਉਂਗਾ। ਅਰ ਚਿੜੀਆਂ ਸਿਉ ਬਾਜ ਤੁੜਵਾਉਂਗਾ। ਫੇਰਿ ਇਹੁ ਹੁਕਮੁ ਹੋਆ ਜੋ ਮੇਰਾ ਸਿਖ ਹੋਵੇਗਾ ਸੋ ਕੇਸਾਂ ਬਿਨਾ ਅਰ ਸਸਤ੍ਰਾਂ ਬਿਨਾ ਨ ਰਹੇਗਾ। ਕੇਸਾਂ ਸਸਤ੍ਰਾਂ ਬਿਨ ਆਧਾ ਮਨੁੱਖ ਹੈ। ਸਾਰਾ ਮਨੁੱਖ ਤਬ ਹੀ ਹੋਤਾ ਹੈ ਜਬ ਕੇਸਾਂ ਸਸਤ੍ਰਾਂ ਸਹਿਤ ਹੋਤਾ ਹੈ।"

ਸੰਮਤ 1817 ਵਿਚ ਇਕ ਪ੍ਰੇਮੀ ਵੀਰ ਸਿੰਘ ਨੇ ਇਕ ਬਾਰਹਮਾਹਾ ਰਚਿਆ ਸੀ ਜਿਸ ਵਿਚ ਉਸ ਨੇ ਪੰਥ ਦੇ ਦਰਸ਼ਨ ਕਰਦੇ ਰਹਿਣ ਦੀ ਇਛਾ ਪ੍ਰਗਟ ਕਰਦਿਆਂ ਕੇਸਧਾਰੀਆਂ ਦੀ ਇਉਂ ਵਡਿਆਈ ਕੀਤੀ:-

ਜੁਗ ਜੁਗ ਜੀਵਨ ਕੇਸਾਧਾਰੀ
ਮੇਰੇ ਬਖ਼ਸ਼ੀ ਔਗੁਣ ਭਾਰੀ, ਤਾਣ ਰਖੀਂਵਦਾ ॥ [ਮਹਾਨ ਕੋਸ਼

ਗੁਰਬਾਣੀ ਵਿਚ ਕੇਸਾਂ ਦਾ ਸੰਕੇਤ ਇਉਂ ਮਿਲਦਾ ਹੈ:-

੧. ਕੇਸ ਸੰਗਿ ਦਾਸ ਪਗ ਝਾਰਉ ਇਹੈ ਮਨੋਰਥ ਮੋਰ॥ [ਪੰਨਾ ੫੦੦
੨. ਕੇਸਾ ਕਾ ਕਰਿ ਬੀਜਨਾ, ਸੰਤ ਚਉਰੁ ਢੁਲਾਵਉ ॥ [ਪੰਨਾ ੭੪੫
੩. ਕੇਸਾ ਕਾ ਕਰਿ ਚਵਰੁ ਢੁਲਾਵਾ, ਚਰਣਧੂੜਿ ਮੁਖਿ ਲਾਈ॥ [ਪੰ. ੭੪੯

ਸਿੱਖਾਂ ਦੀ ਸ਼ਿਕਾਇਤ ਕਰਨ ਤੇ ਕਲਗੀਧਰ ਪਿਤਾ ਜੀ ਨੇ ਭਾਈ ਰਾਮ ਕੁਇਰ (ਬ੍ਰਹਮ ਗਿਆਨੀ) ਜੀ ਨੂੰ ਭੀ ਕੇਸਾਂ ਤੋਂ ਛੋਟ ਨਹੀਂ ਸੀ ਦਿੱਤੀ। 'ਕੇਸ ਦਾਨ' ਇਸ ਲਈ ਨਿਤ ਮੰਗਿਆ ਜਾਂਦਾ ਹੈ ਤਾਂ ਜੋ ਸਿੱਖੀ ਕਾਇਮ ਰਹੇ ਕਿਉਂਕਿ ਕੇਸ ਗੁਰੂ ਦੀ ਮੁਹਰ ਹਨ:-

ਕੇਸਨ ਧੂਪ ਦਏ ਸੁਰ ਪਾਵਨ ॥
ਹੈ ਇਹ ਗੁਰ ਕੀ ਮੁਹਰ ਸੁਹਾਵਨ ॥ [ਰਹਿਤਨਾਮਾ ਭਾ. ਦੇਸਾ ਸਿੰਘ

ਕਈ ਈਰਖਾਵਾਦੀ ਇਹ ਗਲ ਆਖਦੇ ਹਨ ਕਿ ਸਿੱਖ ਹਿੰਦੂਆਂ ਤੋਂ ਬਣੇ ਹਨ ਪਰ ਓਹ ਨਹੀਂ ਸੋਚਦੇ ਕਿ ਸੰਸਾਰ ਵਿਚ ਜਿਤਨੇ ਮਨੁੱਖ ਭਾਵੇਂ ਓਹ ਕਿਸੇ ਕੌਮ ਦੇ ਹੋਣ, ਸਾਰੇ ਕੇਸਾਂ ਸਹਿਤ ਹੀ ਜਨਮ ਲੈਂਦੇ ਹਨ। ਪਿਛੋਂ ਓਹੀ ਪਰਮੇਸਰ ਤੋਂ ਬੇਮੁਖ ਹੋ ਕੇ ਮੁੰਡਨ ਕਰਵਾਉਂਦੇ ਹਨ।

## ਰਹਤ ਦਾਨ

ਰਹਿਤ ਇਕ ਵਾੜ ਦੀ ਨਿਆਈਂ ਹੈ। ਜੇ ਖੇਤ ਨੂੰ ਵਾੜ ਨਾ ਲਾਈ ਜਾਵੇ ਤਾਂ ਖੇਤ ਨੂੰ ਮਾਲ ਡੰਗਰ ਉਜਾੜ ਦਿੰਦੇ ਹਨ। 'ਰਹਤ' ਇਕ ਜਾਪ ਹੈ ਜਿਸ ਦਾ ਰਖਣਾ ਅਤਿ ਜਰੂਰੀ ਹੈ। ਭਾਈ ਚਉਪਾ ਸਿੰਘ ਜੀ ਨੇ ਆਪਣੇ ਰਹਿਤਨਾਮਿਆਂ ਵਿਚ ਰਹਿਤ ਬਾਰੇ ਇਉਂ ਅੰਕਿਤ ਕੀਤਾ ਹੈ:-

ਰਹਿਣੀ ਰਹੈ ਸੋਈ ਸਿੱਖ ਮੇਰਾ ॥
ਓਹ ਸਾਹਿਬ ਮੈ ਉਸ ਕਾ ਚੇਰਾ ॥
ਰਹਿਤ ਬਿਨਾ ਨਹਿ ਸਿੱਖ ਕਹਾਵੈ ॥
ਰਹਿਤ ਬਿਨਾ ਦਰ ਚੋਟਾ ਖਾਵੈ ॥
ਰਹਿਤ ਬਿਨਾ ਸੁਖ ਕਬਹੂੰ ਨ ਲਹੈ ॥
ਤਾਂਤੇ ਰਹਿਤ ਸੁ ਦ੍ਰਿੜ੍ਹ ਕਰ ਗਹੈ ॥

ਰਹਿਤ ਦੋ ਪ੍ਰਕਾਰ ਦੀ ਹੈ ਇਕ ਬਾਹਰਲੀ, ਇਕ ਅੰਦਰਲੀ। ਸੁਖਮਨੀ ਸਾਹਿਬ ਵਿਚ ਸਤਿਗੁਰਾਂ ਨੇ ਤਾੜਨਾ ਕੀਤੀ ਹੈ:-

ਰਹਤ ਅਵਰ ਕਛੁ ਅਵਰ ਕਮਾਵਤ ॥
ਮਨਿ ਨਹੀ ਪ੍ਰੀਤਿ, ਮੁਖਹੁ ਗੰਢ ਲਾਵਤ ॥
ਜਾਨਨਹਾਰ ਪ੍ਰਭੂ ਪਰਬੀਨ ॥ ਬਾਹਰਿ ਭੇਖ ਨ ਕਾਹੂ ਭੀਨ ॥ [ਪੰਨਾ ੨੬੯

ਗੁਰਬਾਣੀ ਦਾ ਸਿਧਾਂਤ 'ਸਾਚੀ ਰਹਤ ਸਾਚਾ ਮਨਿ ਸੋਈ' (ਪੰਨਾ ੯੩੧) ਸਾਡੀ ਅਗਵਾਈ ਲਈ ਮੌਜੂਦ ਹੈ। ਗੁਰ ਉਪਦੇਸ਼ ਨੂੰ ਗ੍ਰਹਿਣ ਕਰਨਾ ਅਮਲ ਕਰਨਾ ਭਾਵ ਰਹਿਤ ਦਾ ਰਖਣਾ ਹੈ। ਰੂਹਾਨੀ ਸ਼ਕਤੀ ਦੇ ਦੀਦਾਰ ਰਹਿਣੀ ਰਹਿਤ ਤੋਂ ਬਿਨਾ ਨਹੀਂ ਹੋ ਸਕਦੇ। ਗੱਲਾਂ ਮਾਰਨ ਵਾਲਿਆਂ ਦੀ ਗਿਣਤੀ ਦਾ ਕੋਈ ਅੰਦਾਜ਼ਾ ਨਹੀਂ 'ਕਹਤਿਅਹ ਕਹਤੀ ਸੁਣੀ, ਰਹਤ ਕੋ ਖੁਸੀ ਨ ਆਯਉ' (ਪੰਨਾ ੧੩੯੬), 'ਕਰਣੀ ਬਾਝਹੁ ਘਟੇ ਘਟ' (ਪੰਨਾ ੨੫) ਅਥਵਾ 'ਕਰਣੀ ਬਾਝਹੁ ਤਰੈ ਨ ਕੋਇ' (ਪੰਨਾ ੯੫੨) ਆਦਿ ਗੁਰਵਾਕਾਂ ਦੀ ਹੋਂਦ ਵਿਚ ਸਾਨੂੰ ਗੁਰਮਤਿ

ਰਹਿਣੀ ਵਿਚ ਪਰਪੱਕ ਹੋਣਾ ਚਾਹੀਦਾ ਹੈ।

'ਪ੍ਰੇਮ ਸੁਮਾਰਗ' ਵਿਚ ਸਭ ਤੋਂ ਵੱਡੀ ਰਹਿਤ ਨੂੰ ਇਉਂ ਦਰਸਾਇਆ ਹੈ- ਮਿਥਯਾ ਨ ਬੋਲੇ, ਮਰਦ ਪਰਨਾਰੀ ਕਾ ਸੰਗ ਨ ਕਰੇ, ਇਸਤਰੀ ਬਿਗਾਨੇ ਮਰਦ ਨੂੰ ਨਾ ਦੇਖੇ। ਲੋਭ ਨ ਕਰੇ, ਕ੍ਰੋਧ ਨ ਕਰੇ, ਅਹੰਕਾਰ ਨ ਕਰੇ, ਬਹੁਤ ਮੋਹ ਨ ਕਰੇ, ਨਿੰਦਿਆ ਨ ਕਰੇ। ਵਾਦ ਕਿਸੇ ਨਾਲ ਨ ਕਰੇ, ਸੁਲਹ-ਕੁਲ ਰਹੇ।

## ਬਿਬੇਕ ਦਾਨ

ਬਿਬੇਕ ਉਸ ਬੁਧੀ ਨੂੰ ਕਿਹਾ ਜਾਂਦਾ ਹੈ ਜੋ ਸਤਿ ਤੇ ਅਸਤਿ ਦਾ ਨਿਰਣਾ ਕਰਦੀ ਹੈ। ਇਹ ਮਤਿ ਸਤਿਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ:-

ਬਿਬੇਕ ਬੁਧਿ ਸਤਿਗੁਰ ਤੇ ਪਾਈ, ਗੁਰ ਗਿਆਨ ਗੁਰੂ ਪ੍ਰਭ ਕੇਰਾ॥ [ਪੰ. ੭੧੧

ਬਿਬੇਕ ਪਦ ਦੀ ਸੰਧੀ 'ਬਿਬ+ਏਕ' ਹੈ। ਭਾਵ ਜੋ ਦੋ ਤੋਂ ਇਕ ਕਰਨ ਵਾਲੀ ਹੈ, ਬਿਬੇਕ ਦੀ ਪ੍ਰਤੀਕ ਹੈ। ਬਿਬੇਕ ਬੁੱਧੀ ਤੋਂ ਬਿਨਾ ਪਰਮਾਰਥ ਵਿਚ ਪਰਵੇਸ਼ ਹੋਣਾ ਨਸੀਬ ਨਹੀਂ ਹੁੰਦਾ। ਸਹੀ ਅਰਥਾਂ ਵਿਚ ਜੋ ਬਿਬੇਕੀ ਸਿੰਘ ਹਨ, ਉਨ੍ਹਾਂ ਤੋਂ ਸਦਕੇ ਜਾਈਏ ਪਰ ਬ੍ਰਾਹਮਣੀ ਬਿਬੇਕ ਦਾ ਗੁਰਮਤਿ ਮੰਡਲ ਵਿਚ ਕੋਈ ਮੁੱਲ ਨਹੀਂ ਹੈ:-

ਪਿਆਰੇ ! ਇਨ ਬਿਧਿ ਮਿਲਣ ਨ ਜਾਈ, ਮੈ ਕੀਏ ਕਰਮ ਅਨੇਕਾ ॥
ਹਾਰਿ ਪਰਿਓ ਸੁਆਮੀ ਕੈ ਦੁਆਰੇ, ਦੀਜੈ ਬੁਧਿ ਬਿਬੇਕਾ॥ [ਪੰਨਾ ੬੪੧

ਇਹ ਦਾਨ ਮੰਗਣ ਵਾਲੀ ਸੋਧ ਸਾਨੂੰ ਗੁਰਬਾਣੀ ਵਿਚੋਂ ਹੀ ਮਿਲਦੀ ਹੈ।

## ਵਿਸਾਹ ਦਾਨ

ਕਹਤ ਸੁਨਤ ਕਿਛੁ ਸਾਂਤਿ ਨ ਉਪਜਤ,
ਬਿਨੁ ਬਿਸਾਸ ਕਿਆ ਸੇਖਾਂ ॥ [ਪੰਨਾ ੧੨੨੧

ਵਿਸਾਹ ਤੋਂ ਭਾਵ ਵਿਸ਼ਵਾਸ਼, ਪਰਤੀਤ ਹੀ ਐਨੁਲ ਯਕੀਨ ਹੈ। ਇਸ ਦਾ ਸਬੰਧ ਕਰਣੀ ਨਾਲ ਹੈ। ਜੋ ਕਰਣੀ ਦੀ ਕਸਵਟੀ ਉਤੇ ਪੂਰਾ ਉਤਰਦਾ ਹੈ ਉਸ ਨੂੰ ਉੱਚੀ ਪਦਵੀ ਪ੍ਰਾਪਤ ਹੁੰਦੀ ਹੈ:-

ਪਰਤੀਤਿ ਹੀਐ ਆਈ ਜਿਨ ਜਿਨ ਕੈ,
ਤਿਨ ਕਉ ਪਦਵੀ ਉਚ ਭਈ ॥ [ਪੰਨਾ ੧੪੦੨

ਵਿਸਾਹ ਵਾਲਾ ਜਗਿਆਸੂ ਡੋਲਦਾ ਨਹੀਂ। ਉਹ ਗੁਰੂ ਨੂੰ ਆਪਣੇ ਅੰਗ ਸੰਗ ਸਮਝਦਾ ਹੈ ਤੇ ਪੂਰੇ ਗੁਰੂ ਦੀ ਉਸਤਤਿ ਕਰਦਾ ਹੋਇਆ ਇਉਂ ਆਖਦਾ ਹੈ:-

ਜਾ ਕੈ ਹਰਿ ਧਨੁ, ਸੋ ਸਚੁ ਸਾਹੁ ॥
ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥ [ਪੰਨਾ ੧੯੯

ਜੇ ਗੁਰੂ ਪਾਸੋਂ ਸਿੱਖ ਨੂੰ ਵਿਸਾਹ ਦਾਨ ਪ੍ਰਾਪਤ ਹੋ ਜਾਵੇ ਤਾਂ ਉਹ ਸੰਸਾਰ ਦੇ ਕਿਸੇ ਕੋਨੇ ਵਿਚ ਚਲਾ ਜਾਏ ਹਰ ਥਾਂ ਹੀ ਉਸ ਨੂੰ ਸੰਗਤਾਂ ਵਲੋਂ ਆਦਰ ਮਿਲੇਗਾ ਉਸ ਤੇ ਪੂਰਨ ਵੇਸਾਹ (ਇਤਬਾਰ) ਕੀਤਾ ਜਾਵੇਗਾ।

## ਭਰੋਸਾ ਦਾਨ

'ਭਰੋਸਾ' ਪਦ ਦੇ ਅਰਥ ਆਸਰਾ, ਓਟ, ਟੇਕ ਯਕੀਨ ਆਦਿ ਹਨ:-

ਤੇਰਾ ਭਰੋਸਾ ਪਿਆਰੇ, ਆਨ ਨ ਜਾਨਾ ਵੇਸਾ ॥ [ਪੰਨਾ ੬੧੨

ਜੇ ਠਾਕੁਰ ਦਾ ਭਰੋਸਾ ਪ੍ਰਾਪਤ ਹੋ ਜਾਵੇ ਤਾਂ ਸਾਰੇ ਕਾਰਜ ਰਾਸ ਹੋ ਜਾਂਦੇ ਹਨ। ਜੋ ਸੰਸੇਗ੍ਰਸਤ ਅਸ਼ਰਧਕ ਮਨ ਹਨ ਉਨ੍ਹਾਂ ਅੰਦਰ ਭਰੋਸਾ ਰਤੀ ਭਰ ਵੀ ਨਹੀਂ ਹੁੰਦਾ। ਵੇਖੋ ਗੁਰੂ ਗੋਬਿੰਦ ਸਿੰਘ ਜੀ ਨੇ 'ਭਾਰੀ ਭੁਜਾਨ ਕੋ ਭਾਰੀ ਭਰੋਸੋ' ਨੂੰ ਕਿਵੇਂ ਉਜਾਗਰ ਕੀਤਾ ਹੈ। ਇਸ ਲਈ ਹਰੇਕ ਸਿੱਖ ਦੇ ਹਿਰਦੇ ਅੰਦਰ ਭਰੋਸੇ ਦੀ ਭਾਵਨਾ ਪ੍ਰਬਲ ਹੋਣੀ ਚਾਹੀਦੀ ਹੈ ਅਤੇ ਇਹ ਦਾਤਿ ਦਾਨ ਵਜੋਂ ਨਿੱਤ ਮੰਗਣੀ ਚਾਹੀਦੀ ਹੈ:-

ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪਨੇ, ਨਾਮੁ ਜਪਉ ਹਰਿ ਰੰਗਿ ॥

ਸੰਤ ਨਿਹਾਲ ਸਿੰਘ ਜੀ ਨੇ ਜੋ ਭਰੋਸਾ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਪ੍ਰਗਟਾਇਆ ਹੈ ਓਹ ਬੇਮਿਸਾਲ ਹੈ:-

ਕਾਹੂੰ ਕੋ ਭਰੋਸੋ ਹੈ ਜਮੀਨ ਕੇ ਜਮਾਨੇ ਬੀਚ,
ਕਾਹੂੰ ਕੋ ਭਰੋਸੋ ਜੋਰ ਚਾਕਰੀ ਜਹਾਜ ਪੈ।
ਕਾਹੂੰ ਕੋ ਭਰੋਸੋ ਭਾਰੀ ਸ਼ਾਹ ਪਾਤਸ਼ਾਹ ਮੀਤ,
ਕਾਹੂੰ ਕੋ ਭਰੋਸੋ ਹੈ ਕੁਟੰਬੀ ਕਰੈਂ ਕਾਜ ਪੈ।
ਕਾਹੂੰ ਕੋ ਭਰੋਸੋ ਦੇਵਬਾਨੀ ਅਰੁ ਪਾਰਸੀ ਕੋ,
ਕਾਹੂੰ ਕੋ ਭਰੋਸੋ ਸੰਤਗੀਰੀ ਕੀ ਮਿਜਾਜ ਪੈ।
ਕਾਹੂੰ ਕੋ ਭਰੋਸੋ ਚਾਰੁ ਚਾਤੁਰੀ ਚਲਾਕੀ ਚੋਖ,
ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।

## ਦਾਨਾ ਸਿਰਿ ਦਾਨ

ਪਰਮਾਤਮਾ ਦਾ ਕੋਈ ਸੀਮਤ ਸਰੂਪ ਨਹੀਂ, ਇਕ ਨਾਮ ਨਹੀਂ ਕਿਉਂਕਿ ਉਹ ਸਰਬ ਵਿਆਪਕ ਹੈ। ਜਿਤਨੀ ਲੁਕਾਈ ਜੰਮਦੀ ਹੈ ਮਰਦੀ ਹੈ, ਸਭ ਉਸ ਦਾ ਨਾਮ ਲੈਂਦੀ ਹੈ। ਗੁਰਵਾਕ ਹੈ:-

ਨਾਮੁ ਤੇਰਾ ਸਭ ਕੋਈ ਲੇਤ ਹੈ, ਜੇਤੀ ਆਵਣਿ ਜਾਣੀ ॥ [ਪੰਨਾ ੪੨੩

ਨਾਮ ਵਿਚ ਨਿਰੰਤਰ ਲੀਨ ਰਹਿਣਾ, ਦੁਖ ਸੁਖ ਨੂੰ ਇਕੋ ਜਿਹਾ ਮੰਨਣਾ ਅਕਾਲ ਪੁਰਖ ਦੀ ਰਜਾ ਵਿਚ ਰਾਜ਼ੀ ਰਹਿਣਾ, ਉਸਤਤਿ ਨਿੰਦਾ ਨੂੰ ਸਮਾਨ ਜਾਣਨਾ, ਕਿਸੇ ਵਸਤੂ ਦੀ ਇਛਾ ਨਾ ਰਖਣੀ ਆਦਿ ਸ੍ਰੇਸ਼ਟ ਗੁਣ ਜੀਵਨ ਮੁਕਤੀ ਪ੍ਰਾਪਤ ਕਰਨ ਦੇ ਪ੍ਰਤੀਕ ਹਨ। ਹੰਕਾਰ ਨਾ ਹੋਵੇ, ਹਿਰਦਾ ਸ਼ੁੱਧ ਹੋਵੇ, ਤਾਂ ਕਿਤੇ ਅਕਾਲ ਪੁਰਖ ਜੀ ਨਾਲ ਸੱਚੀ ਪ੍ਰੀਤਿ ਜੁੜਦੀ ਹੈ। ਜਦੋਂ ਤਕ ਜੀਵ ਮੈਂ-ਮੇਰੀ ਵਿਚ ਵਸਦਾ ਹੈ, ਓਦੋਂ ਤਕ ਇਹ ਅਕਾਲ ਪੁਰਖ ਦਾ ਨਿਕਟਵਰਤੀ ਨਹੀਂ ਹੋ

ਸਕਦਾ। ਦੁਨਿਆਵੀ ਹੱਦਾਂ ਟਪ ਕੇ "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ" (ਪੰਨਾ ੧੦੦੦) ਵਾਲੀ ਅਵਸਥਾ ਉਦੋਂ ਬਣਦੀ ਹੈ, ਜਦੋਂ ਹਿਰਦੇ ਚੋਂ ਪਰਉਪਕਾਰ ਪਿਆਰ ਫੁਟ ਫੁਟ ਕੇ ਨਿਕਲਦਾ ਹੈ, ਨਾਮੀ ਪੁਰਸ਼ ਦੀ ਜੀਵਨ ਅਵਸਥਾ ਬਦਲ ਜਾਂਦੀ ਹੈ-

ਮਰਣੈ ਕੀ ਚਿੰਤਾ ਨਹੀ, ਜੀਵਣ ਕੀ ਨਹੀ ਆਸ॥
ਤੂ ਸਰਬ ਜੀਆ ਪ੍ਰਤਿਪਾਲਹੀ, ਲੇਖੈ ਸਾਸ ਗਿਰਾਸ॥ [ਪੰਨਾ ੨੦

ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਰਹਿਤ ਹੋ ਕੇ ਮਨੁੱਖ ਨਿਰ-ਇਛਤ ਹੁੰਦਾ ਹੈ। ਦਾਨ ਦੇ ਅਰਥ ਕਿਸੇ ਗਰੀਬ ਨੂੰ ਆਟਾ ਰੋਟੀ ਜਾਂ ਪੈਸਾ ਧੇਲਾ ਦੇਣਾ ਹੀ ਨਹੀਂ, ਅੰਤਰੀਵ ਭਾਵ ਤਨ, ਮਨ, ਧਨ ਮਨੁੱਖਤਾ ਦੀ ਸੇਵਾ ਲਈ ਅਰਪਣ ਕਰਨਾ ਅਤੇ ਗ੍ਰਿਹਸਤੀ ਜੀਵਨ ਵਿਚ ਦੁਖ ਸੁਖ ਤੋਂ ਨਿਰਲੇਪ ਰਹਿਣਾ ਹੈ। ਮਨੁੱਖ ਮਾਤਰ ਨਾਲ ਦਿਲੋਂ ਪ੍ਰੇਮ ਕਰਨਾ ਹੈ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਔਰਤ ਈਮਾਨ ਤੇ ਦੌਲਤ ਗੁਜ਼ਰਾਨ ਕਹਿਆ ਸੀ। ਜੋ ਗੁਜ਼ਰਾਨ ਤੋਂ ਵਧੇ ਉਹ ਲੋੜਵੰਦਾਂ ਵਿਚ ਵੰਡਣਾ, ਸਹੀ ਅਰਥਾਂ ਵਿਚ ਦਾਨ ਦੇਣਾ ਹੈ। ਗੁਰੂ ਪਾਤਿਸ਼ਾਹ ਜੀ ਨੇ ਧਰਮ ਦੀ ਕਿਰਤ, ਨਾਮ ਜਪਣ ਅਤੇ ਵੰਡ ਕੇ ਛਕਣ ਦੀ ਹਿਦਾਇਤ ਕੀਤੀ ਹੈ ਪਰ ਸਭ ਕੁਝ ਗੁਰੂ ਜੀ ਦੇ ਸਮਰਪਿਤ ਕਰਨ ਦਾ ਹੁਕਮ ਹੈ:-

ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥
[ਪੰਨਾ ੯੧੮

ਸਿਖੀ ਜੀਵਨ ਦੀ ਇਸ ਸਥਿਤੀ ਨੂੰ ਪਰਚਾਰਨ ਦੀ ਲੋੜ ਹੈ, ਇਸ ਵਿਚ ਸਾਰੇ ਦਾਨ ਸੁਤੇ ਹੀ ਆ ਜਾਂਦੇ ਹਨ।

ਜਿਥੋਂ ਤਕ ਇਸ਼ਨਾਨ ਦੇ ਅਰਥਾਂ ਦਾ ਸਬੰਧ ਹੈ, ਉਹ ਕੇਵਲ ਬਾਹਰਮੁਖੀ ਸਰੀਰਕ ਇਸ਼ਨਾਨ ਨਹੀਂ, ਹਿਰਦੇ ਦੀ ਸ਼ੁੱਧੀ ਨੂੰ ਪ੍ਰਮੁੱਖਤਾ ਦਿੱਤੀ ਹੈ। ਇਸ ਆਦਰਸ਼ ਦੀ ਪ੍ਰਾਪਤੀ ਲਈ ਹਰੇਕ ਗੁਰਸਿਖ ਲਈ ਘਾਲ ਘਾਲਣ ਦੀ ਲੋੜ ਹੈ। ਸਵਾ ਪਹਿਰ ਰਹਿੰਦੀ ਰਾਤ ਭਾਵ-ਅੰਮ੍ਰਿਤ ਵੇਲੇ ਜਾਗਣ, ਇਸ਼ਨਾਨ ਕਰਕੇ ਨਾਮ-ਅਭਿਆਸ ਤੇ ਨਿਤਨੇਮ ਬਾਣੀਆਂ ਦੇ ਪਠਨ-ਪਾਠਨ ਵਿਚ ਮਗਨ ਹੋਣ ਦਾ ਉਪਦੇਸ਼ ਸਦਾ ਚੇਤੇ ਰਖਣਾ ਚਾਹੀਦਾ ਹੈ। ਨਾਮ ਦਾਨ, ਇਸ਼ਨਾਨ, ਸਿੱਖ ਦੇ ਤਿੰਨ ਆਦਰਸ਼ ਹਨ, ਜਿਨ੍ਹਾਂ ਤੇ ਗੁਰਬਾਣੀ ਇਉਂ ਆਪਣੀ ਛਾਪ ਲਾਉਂਦੀ ਹੈ:-

ਨਾਮੁ ਦਾਨੁ ਇਸਨਾਨ ਦ੍ਰਿੜੁ, ਹਰਿ ਭਗਤਿ ਸੁ ਜਾਗੇ ॥ [ਪੰਨਾ ੪੧੯

ਇਸ ਵਿਸ਼ੇ ਤੇ ਅਨਗਿਣਤ ਪ੍ਰਮਾਣ ਹਨ ਪਰ ਇਥੇ ਕੇਵਲ ਗੁਰਸਿਖ ਦੀ ਰਹਿਣੀ ਰਹਿਤ ਵਾਲਾ ਇਕੋ ਇਕ ਸਬਕ ਚੇਤੇ ਰਖਣਾ ਹੀ ਕਾਫ਼ੀ ਹੈ:-

ਗੁਰ ਸਤਿਗੁਰ ਕਾ ਜੋ ਸਿਖ ਅਖਾਏ ॥
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥ [ਪੰਨਾ ੩੦੫

## ਦਾਨਾ ਸਿਰ ਦਾਨ, ਨਾਮ ਦਾਨ

ਹਰੇਕ ਦਾਨ ਦਾ ਆਪੋ ਆਪਣਾ ਅਸਥਾਨ ਹੈ ਪਰ ਨਾਮ ਦਾਨ ਨੂੰ ਸਭ ਦਾਨਾਂ ਨਾਲੋਂ ਸ਼੍ਰੋਮਣੀ ਦਾਨ ਮੰਨਿਆ ਗਿਆ ਹੈ:-

੧. ਪੁੰਨ ਦਾਨ ਜਪ ਤਪ ਜੇਤੇ, ਸਭ ਊਪਰਿ ਨਾਮੁ ॥ [ਪੰਨਾ ੪੦੧

੨. ਨਾਨਕ, ਗੁਰ ਸੰਤੋਖੁ ਰੁਖੁ, ਧਰਮੁ ਫੁਲੁ, ਫਲ ਗਿਆਨੁ॥
ਰਸਿ ਰਸਿਆ ਹਰਿਆ ਸਦਾ, ਪਕੈ ਕਰਮਿ ਧਿਆਨਿ ॥
ਪਤਿ ਕੇ ਸਾਦ ਖਾਦਾ ਲਹੈ, ਦਾਨਾ ਕੈ ਸਿਰਿ ਦਾਨੁ ॥੧॥ [ਪੰਨਾ ੧੪੭

੩. ਨਾਮੁ ਸਿਰੋਮਣਿ ਸਰਬ ਮੈ, ਭਗਤ ਰਹੇ ਲਿਵ ਧਾਰਿ,
ਸੋਈ ਨਾਮੁ ਪਦਾਰਥੁ ਅਮਰ ਗੁਰ, ਤੁਸਿ ਦੀਓ ਕਰਤਾਰਿ॥ [ਪੰ. ੧੩੯੩

ਸੰਸਾਰ ਵਿੱਚ ਨਾਮ ਜਿਨੀ ਵੱਡੀ ਹੋਰ ਕੋਈ ਸ਼ਕਤੀ ਨਹੀਂ ਹੈ। ਨਾਮ ਗੁਰਸਿੱਖ ਦੇ ਜੀਵਨ ਦਾ ਮੂਲ ਆਧਾਰ ਹੈ। ਹਰੇਕ ਵਸਤੂ ਪ੍ਰਭੂ ਦੀ ਵਡਿਆਈ ਅਤੇ ਨਾਮ ਤੋਂ ਪ੍ਰਾਪਤ ਹੁੰਦੀ ਹੈ:-

ਸਭ ਵਡਿਆਈਆ ਹਰਿਨਾਮ ਵਿਚਿ, ਹਰਿ ਗੁਰਮੁਖਿ ਧਿਆਈਐ॥
ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ॥ [ਪੰ. ੮੫੦

'ਨਾਮੁ ਨ ਜਪਹਿ ਤੇ ਆਤਮਘਾਤੀ' (ਪੰਨਾ ੧੮੮) ਵਾਲਾ ਪਵਿੱਤਰ ਵਾਕ ਸਾਨੂੰ ਨਾਮ ਜਪਣ ਲਈ ਚੇਤੰਨ ਕਰਦਾ ਹੈ। ਕੇਵਲ ਸੁਖਮਨੀ ਸਾਹਿਬ ਹੀ ਨਹੀਂ ਸਾਰੀ ਬਾਣੀ ਵਿਚ ਨਾਮ ਦਾਨ ਦੀ ਮੰਗ ਪ੍ਰਧਾਨ ਹੈ:-

੧. ਜਾਚਕ ਜਨੁ ਜਾਚੈ ਪ੍ਰਭ ਦਾਨੁ ॥
ਕਰਿ ਕਿਰਪਾ ਦੇਵਹੁ ਹਰਿ ਨਾਮੁ ॥ [ਪੰਨਾ ੨੮੯

੨. ਜਾਚਿਕ ਮੰਗੈ ਨਿਤ ਨਾਮੁ, ਸਾਹਿਬੁ ਕਰੇ ਕਬੂਲੁ ॥ [ਪੰਨਾ ੩੨੩

੩. ਜਾਚਿਕ ਜਾਚੈ ਤੁਮਹਿ ਅਰਾਧੈ,
ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥
ਏਕੋ ਦਾਨੁ ਸਰਬ ਸੁਖ ਗੁਣ ਨਿਧਿ,
ਆਨ ਮੰਗਨ ਨਿਹਕਿੰਚਨਾ ॥ [ਪੰਨਾ ੧੦੮੦

## ਸ੍ਰੀ ਅੰਮ੍ਰਿਤਸਰ ਸਾਹਿਬ ਜੀ ਦੇ ਇਸ਼ਨਾਨ

ਸ੍ਰੀ ਅੰਮ੍ਰਿਤਸਰ ਸਾਹਿਬ ਸਿੱਖਾਂ ਦਾ ਸਭ ਤੋਂ ਉੱਚਾ ਤੇ ਸੁੱਚਾ ਧਰਮ ਕੇਂਦਰ ਹੈ ਜਿਥੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਸੁਸ਼ੋਭਤ ਹਨ। ਉਥੇ ਦਿਨ ਰਾਤ ਨਾਮ-ਸਿਮਰਨ, ਸ਼ਬਦ-ਕੀਰਤਨ ਤੇ ਕਥਾ ਦਾ ਪਰਵਾਹ ਚਲਦਾ ਰਹਿੰਦਾ ਹੈ। ਇਹਨਾਂ ਦੋਹਾਂ ਅਸਥਾਨਾਂ ਦੀ ਮਹਤਤਾ ਕਿਸੇ ਤੋਂ ਭੁਲੀ ਹੋਈ ਨਹੀਂ। ਜ਼ਕਰੀਆ ਖ਼ਾਨ ਦੀ ਹਕੂਮਤ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਇਸ਼ਨਾਨ ਉੱਤੇ ਪਾਬੰਦੀ ਲਾ ਦਿੱਤੀ ਸੀ ਪਰ ਭਾਈ ਸੁਖਾ ਸਿੰਘ ਮਾੜੀ ਕੰਬੋਅ, ਭਾਈ ਬੰਤਾ ਸਿੰਘ ਆਦਿ ਸਿੱਖਾਂ ਨੇ ਇਤਨੇ ਸਖ਼ਤ ਪਹਿਰੇ ਦੇ ਹੁੰਦਿਆਂ ਵੀ ਦੁੱਖ ਭੰਜਨੀ ਪਵਿੱਤਰ ਸਰੋਵਰ ਸਾਹਿਬ ਵਿਚ ਇਸ਼ਨਾਨ ਕੀਤੇ

ਅਤੇ ਪਰੰਪਰਾ ਨੂੰ ਕਾਇਮ ਰਖਿਆ। ਇਸ ਲਈ ਹਰੇਕ ਸਿੱਖ ਹਰ ਰੋਜ਼ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਅੰਮ੍ਰਿਤ ਸਰੋਵਰ ਇਸ਼ਨਾਨ ਨਿਤ ਦਾਨ ਵਜੋਂ ਮੰਗਦਾ ਹੈ:-

ਸੰਤਹੁ ਰਾਮਦਾਸ ਸਰੋਵਰੁ ਨੀਕਾ ॥
ਜੋ ਨਾਵੈ ਸੋ ਕੁਲੁ ਤਰਾਵੈ, ਉਧਾਰੁ ਹੋਆ ਹੈ ਜੀ ਕਾ॥ [ਪੰਨਾ ੬੨੩

ਸੰਨ 1564 ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਧਰਮ ਪ੍ਰਚਾਰ ਦੇ 22 ਕੇਂਦਰ ਕਾਇਮ ਕੀਤੇ, ਜਿਨ੍ਹਾਂ ਨੂੰ ਓਦੋਂ ਮੰਜੀਆਂ ਦਾ ਨਾਮ ਦਿੱਤਾ ਗਿਆ। ਓਦੋਂ ਢਾਬ ਨੂੰ ਅੰਮ੍ਰਿਤ ਕੁੰਡ ਕਹਿਆ ਕਰਦੇ ਸਨ। ਜੋ ਭੈ ਭਾਵਨੀ ਨਾਲ ਇਸ਼ਨਾਨ ਕਰਦੇ ਸਨ, ਉਨ੍ਹਾਂ ਦੇ ਮਨ ਪਵਿੱਤਰ ਹੋ ਜਾਂਦੇ ਸਨ:-

ਮੈਲੁ ਗਈ ਮਨ, ਨਿਰਮਲੁ ਹੋਆ, ਅੰਮ੍ਰਿਤਸਰਿ ਤੀਰਥ ਨਾਇ॥
[ਪੰਨਾ ੫੮੭

ਇਹ ਅੰਮ੍ਰਿਤਸਰ ਸਰੋਵਰ ਜੋ ਅੰਮ੍ਰਿਤ ਬਾਣੀ ਦੇ ਪ੍ਰਭਾਵ ਨਾਲ ਲਹਿ-ਲਹਾ ਰਿਹਾ ਹੈ, ਸਾਡੀ ਸੱਤਾ ਹੈ। ਸਾਡੇ ਵਿਸ਼ਵਾਸ ਦਾ ਸੋਮਾ ਤੇ ਸ੍ਰੋਤ ਹੈ। ਇਸ ਅਸਥਾਨ ਤੋਂ ਖਤਰੀ, ਬ੍ਰਾਹਮਣ, ਸ਼ੂਦਰ, ਵੈਸ਼ ਨੂੰ ਸਾਂਝਾ ਉਪਦੇਸ਼ ਮਿਲਦਾ ਹੈ। ਸਿੱਖ ਕੌਮ ਸਦਾ ਹੀ ਇਥੋਂ ਸ਼ਕਤੀ ਪ੍ਰਾਪਤ ਕਰਕੇ ਅਨਿਆਇ ਅਤੇ ਅਤਿਆਚਾਰ ਦਾ ਟਾਕਰਾ ਕਰਦੀ ਰਹੀ ਹੈ ਤੇ ਕਰਦੀ ਰਹੇਗੀ।

ਜੂਨ 1984 ਦੇ ਬਲਿਊ ਸਟਾਰ ਵੇਲੇ ਧਰਮ ਨਿਰਪੇਖਤਾ ਦੀ ਝੂਠੀ ਬੋਲੀ ਬੋਲਣ ਵਾਲੀ ਸਰਕਾਰ ਨੇ ਸ੍ਰੀ ਅਕਾਲ ਤਖ਼ਤ ਦਰਬਾਰ ਸਾਹਿਬ ਤੇ ਸਰੋਵਰ ਦੀ ਪਵਿਤਰਤਾ ਨੂੰ ਭੰਗ ਕਰਨ ਦਾ ਜੋ ਕਾਰਾ ਕਰਵਾਇਆ ਉਸ ਦਾ ਵਰਮ ਸਿਦਕੀ ਸਿੱਖਾਂ ਦੇ ਹਿਰਦਿਆਂ ਚੋਂ ਨਹੀਂ ਜਾ ਸਕਦਾ। ਆਖਰ ਇਹੋ ਆਖ ਕੇ ਸਬਰ ਕਰਨਾ ਪੈਂਦਾ ਹੈ:-

ਨਾ ਕੋ ਮੂਰਖੁ ਨਾ ਕੋ ਸਿਆਣਾ, ਵਰਤੈ ਸਭ ਕਿਛੁ ਤੇਰਾ ਭਾਣਾ ॥
ਅਗਮ ਅਗੋਚਰ ਬੇਅੰਤ ਅਥਾਹ,
ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥ [ਪੰਨਾ ੯੮

ਬੀਬੀ ਰਜਨੀ ਨੇ ਪਿੰਗਲੇ ਪਤੀ ਦਾ ਆਪਣੀ ਅਖੀਂ ਇਕ ਕੌਤਕ ਵੇਖਿਆ ਕਿ ਇਕ ਕਾਂ ਉਸ ਢਾਬ ਵਿਚੋਂ ਚੁੱਭੀ ਮਾਰ ਕੇ ਹੰਸ ਬਣ ਗਿਆ ਸੀ, ਉਸ ਨੇ ਵੀ ਬਿਹਬਲ ਹੋ ਕੇ ਖਾਰੀ ਵਿਚੋਂ ਨਿਕਲ ਕੇ ਆਪਣੀ ਇਕ ਲਤ ਜਲ ਵਿਚ ਪਾਈ, ਇਕ ਅੰਗੁਲ ਨਾਲ ਖਾਰੀ ਫੜੀ ਰਖੀ। ਉੱਗਲ ਤੋਂ ਛੁੱਟ ਸਾਰਾ ਸਰੀਰ ਹੀ ਰਿਸ਼ਟ ਪੁਸ਼ਟ ਹੋ ਗਿਆ। ਇਸ ਘਟਨਾ ਨੇ ਪਵਿਤਰ ਅਸਥਾਨ ਦੀ ਮਹੱਤਤਾ ਵਿਚ ਹੋਰ ਵਾਧਾ ਕੀਤਾ।

ਪੁਰਾਤਨ ਮਹਿਮਾ ਤਾਂ ਸੰਗਤਾਂ ਸੁਣਦੀਆਂ ਆ ਰਹੀਆਂ ਹਨ ਪਰ ਸੰਨ 1972 ਵਿਚ ਕਾਹਲਾ ਸਿੰਘ ਜਿਸ ਉਤੇ ਪੁਲਿਸ ਨੇ ਪੰਜਤਾਲੀ ਬੰਦਿਆਂ ਦੇ

ਕਤਲ ਦਾ ਜੁਰਮ ਲਗਾਇਆ ਸੀ ਤੇ ਮੈਜਿਸਟਰੇਟ ਨੇ ਉਸ ਨੂੰ ਉਮਰ ਕੈਦ ਦੀ ਸਜ਼ਾ ਦਿਤੀ ਸੀ। ਅਧਰੰਗ ਕਾਰਨ ਬਿਲਕੁਲ ਹਿਲਜੁਲ ਨਹੀਂ ਸੀ ਸਕਦਾ। ਜੇਲ੍ਹ ਦੇ ਕਰਮਚਾਰੀ ਹੀ ਉਸ ਨੂੰ ਰੋਟੀ ਖਵਾਂਦੇ ਸਨ, ਹੋਰ ਸਾਰੀ ਕਿਰਿਆ ਕਰਦੇ ਸਨ। 1972 ਵਿਚ ਉਸ ਦੀ ਬਦਲੀ ਅੰਬਾਲਾ ਜੇਲ੍ਹ ਵਿਚ ਹੋ ਗਈ ਸੀ। ਜਥੇਦਾਰ ਕਰਤਾਰ ਸਿੰਘ ਟਕਰ ਨੇ ਮੁਖ ਮੰਤਰੀ ਨੂੰ ਕਹਿ ਕੇ ਛੁੜਾਇਆ ਸੀ ਕਿਉਂਕਿ ਉਹ ਲਾ-ਇਲਾਜ ਹੋ ਚੁਕਾ ਸੀ। ਕਾਹਲਾ ਸਿੰਘ ਬਾਰ ਬਾਰ ਇਹੋ ਕਹਿੰਦਾ ਸੀ ਕਿ ਮੈਨੂੰ ਦਰਬਾਰ ਸਾਹਿਬ ਅੰਮ੍ਰਿਤਸਰ ਸਰੋਵਰ ਵਿਚ ਹੀ ਇਸ਼ਨਾਨ ਕਰਕੇ ਆਰਾਮ ਆਉਣਾ ਹੈ, ਮੈਨੂੰ ਉਥੇ ਪਹੁੰਚਾਇਆ ਜਾਵੇ। ਅੰਮ੍ਰਿਤਸਰ ਰੇਲਵੇ ਸਟੇਸ਼ਨ ਤੇ ਚਾਰ ਸੇਵਾਦਾਰ ਪਹੁੰਚ ਗਏ, ਓਹ ਉਸ ਨੂੰ ਚੁਕ ਕੇ ਦਰਬਾਰ ਸਾਹਿਬ ਲੈ ਗਏ। 12 ਅਕਤੂਬਰ 1973 ਨੂੰ ਕਾਹਲਾ ਸਿੰਘ ਨੂੰ ਰਾਮਦਾਸ ਸਰੋਵਰ, ਦੁਖਭੰਜਨੀ ਬੇਰੀ ਪਾਸ ਲੈ ਗਏ। ਉਨ੍ਹਾਂ ਦਿਨਾਂ ਅੰਦਰ ਸਰੋਵਰ ਦੀ ਕਾਰ ਸੇਵਾ ਹੋ ਰਹੀ ਸੀ, ਕੇਵਲ ਇਕ ਫੁਟ ਜਲ ਸੀ। ਕਾਹਲਾ ਸਿੰਘ ਜਲ ਵਿਚ ਲੇਟ ਗਿਆ। ਉਸਦਾ ਕਹਿਣਾ ਸੀ ਕਿ ਗੁਰੂ ਰਾਮਦਾਸ ਜੀ ਮਹਾਰਾਜ ਨੇ ਉਸ ਉਤੇ ਗਰਮ ਗਰਮ ਪਾਣੀ ਪਾਇਆ, ਜਿਥੇ ਜਿਥੇ ਪਾਣੀ ਪੈਂਦਾ ਸੀ ਬਿਜਲੀ ਵਾਂਗ ਅਸਰ ਹੁੰਦਾ ਸੀ ਤੇ ਖ਼ੂਨ ਦਾ ਦੌਰਾ ਚਲ ਪੈਂਦਾ ਸੀ। ਕੁਝ ਮਿੰਟਾਂ ਵਿਚ ਹੀ ਉਸ ਦੇ ਹੱਥ ਪੈਰ ਹਿਲਣ ਲਗ ਪਏ, ਸਾਰੇ ਸਰੀਰ ਵਿਚ ਫੁਰਤੀ ਆ ਗਈ। ਉਸ ਨੇ ਖੁਸ਼ ਹੋ ਕੇ ਜ਼ੋਰ ਦਾ ਜੈਕਾਰਾ ਬੁਲਾਇਆ। ਸੇਵਾਦਾਰ ਵੇਖਕੇ ਹੈਰਾਨ ਰਹਿ ਗਏ। ਉਸ ਦੇ ਚਿਹਰੇ ਦਾ ਜਲਾਲ ਝਲਿਆ ਨਹੀਂ ਸੀ ਜਾਂਦਾ। ਉਸਨੇ ਦਰਬਾਰ ਸਾਹਿਬ ਦੀ ਵੱਡੀ ਪਰਕਰਮਾ ਆਪਣੇ ਪੈਰਾਂ ਨਾਲ ਟੁਰ ਕੇ ਕੀਤੀ। ਪ੍ਰਸਿਧ ਅਖ਼ਬਾਰ ਨਵੀਸ ਉਥੇ ਪਹੁੰਚੇ। ਗੁਰੂ ਰਾਮਦਾਸ ਜੀ ਦੀ ਅਜ਼ਮਤ ਨੂੰ ਮੰਨ ਗਏ। ਵਾਕਈ ਬੀਬੀ ਰਜਨੀ ਦੇ ਪਤੀ ਵਾਲਾ ਕਾਂਡ ਮੁੜ ਦੁਹਰਾਇਆ ਗਿਆ। ਇਹ ਗਲ ਮੰਨਣੀ ਪੈਂਦੀ ਹੈ ਕਿ ਮਨੁੱਖ ਨੂੰ ਸਾਰੀ ਸ਼ਕਤੀ ਗੁਰੂ ਉਤੇ ਭਰੋਸਾ ਰਖਣ ਸਦਕਾ ਹੀ ਪ੍ਰਾਪਤ ਹੁੰਦੀ ਹੈ।



# ਚੌਕੀਆਂ ਝੰਡੇ, ਬੁੰਗੇ, ਜੁਗੋ ਜੁਗ ਅਟੱਲ ਧਰਮ ਕਾ ਜੈਕਾਰ

ਅਰਦਾਸ ਸਿੱਖ ਇਤਿਹਾਸ ਦਾ ਕੈਪਸੂਲ ਹੈ। ਚੌਕੀਆਂ ਤੇ ਝੰਡਿਆਂ ਦੇ ਵਰਣਨ ਦਾ ਬੜਾ ਮਹੱਤਵ ਹੈ। 'ਚੌਕੀ' ਪਦ ਦੇ ਅਰਥ ਮਹਾਨ ਕੋਸ਼ ਵਿਚ ਇਉਂ ਦਰਜ ਹਨ:-

"ਚਉਕੀ-ਚਾਰ ਪਾਵਿਆਂ ਵਾਲਾ ਆਸਨ। ੨. ਚਾਰ ਪਹਿਰੇਦਾਰਾਂ ਦੀ ਟੋਲੀ- ੧. 'ਚਉਕੀ ਚਉਗਿਰਦ ਹਮਾਰੇ' (ਸੋਰਠ ਮ: ੫) ੩. ਚਾਰ ਰਾਗੀਆਂ ਦੀ ਮੰਡਲੀ 'ਗਾਵਤ ਚਉਕੀ ਸਬਦ ਪ੍ਰਕਾਸ' (ਗੁ.ਪ੍ਰ.ਸੂ.) ਦੇਖੋ ਚਾਰ ਚੌਂਕੀਆਂ ੪. ਭਜਨ ਮੰਡਲੀ, ਜੋ ਪਰਿਕਰਮਾ ਕਰਦੀ ਹੋਈ ਸ਼ਬਦ ਗਾਵੇ।"

ਚੌਕੀਆਂ ਦੋ ਪ੍ਰਕਾਰ ਦੀਆਂ ਹਨ- ੧. ਇਕ ਸਾਜ਼ਾਂ ਨਾਲ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੀਰਤਨ ਵਾਲੀ, ਦੂਜੀ- ਪਰਕਰਮਾਂ ਵਿਚ ਮੁਸ਼ਾਲਾਂ ਬਾਲ ਕੇ ਜਲੂਸ ਦੇ ਰੂਪ ਵਿਚ ਜੋਟੀਆਂ ਦੀਆਂ ਧਾਰਨਾ ਤੇ ਸ਼ਬਦ ਪੜ੍ਹਨ ਵਾਲੀ। ਪਹਿਲੀ ਚੌਕੀ ਅਕਾਲ ਪੁਰਖ ਜੀ ਦੀ ਹਜ਼ੂਰੀ ਵਿਚ ਸਿਫਤਿ ਸਾਲਾਹ ਕਰਨ ਵਾਲੀ ਅਤੇ ਦੂਜੀ ਚੌਕੀ ਰਖਿਆ ਹਿੱਤ ਬੇਨਤੀ ਦੇ ਸ਼ਬਦ ਪੜ੍ਹਨ ਵਾਲੀ। ਇਸ ਚੌਕੀ ਦਾ ਆਰੰਭ ਓਦੋਂ ਹੋਇਆ ਜਦੋਂ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤੇ ਗਏ ਸਨ। ਉਸ ਵੇਲੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਦੀ ਅਗਵਾਈ ਹੇਠ ਸ਼ਬਦੀ ਜੱਥੇ ਗਵਾਲੀਅਰ ਦੇ ਕਿਲ੍ਹੇ ਵੱਲ ਜਾਂਦੇ ਸਨ। 'ਚੌਕੀ' ਦੇ ਅਗੇ ਇਕ ਸਿੱਖ ਮੁਸ਼ਾਲ ਬਾਲ ਕੇ ਤੇ ਦੂਜਾ ਸਿੱਖ ਝੰਡਾ ਚੁੱਕ ਕੇ ਜਾਂਦਾ ਸੀ।

ਗੁਰੂ ਸਾਹਿਬ ਦੇ ਸਮਕਾਲੀ ਇਤਿਹਾਸਕਾਰ 'ਮੁਹਸਨਫਾਨੀ ਕਰਤਾ ਦਾਬਿਸਤਾਨੇ ਮਜ਼ਹਬ' ਨੇ ਲਿਖਿਆ ਹੈ:-

'ਸਿੱਖ ਤੇ ਮਸੰਦ (ਆਗੂ) ਗਵਾਲੀਅਰ ਦੇ ਕਿਲ੍ਹੇ ਦੀਆਂ ਦੀਵਾਰਾਂ ਨੂੰ ਜਾ ਛੁਹੰਦੇ ਤੇ ਸਿਰ ਝੁਕਾਉਂਦੇ, ਇਹ ਇਕ ਪ੍ਰਕਾਰ ਦੀ ਬਗ਼ਾਵਤ ਸੀ ਜਿਸ ਦੇ ਪ੍ਰਭਾਵ ਅਗੇ ਸਰਕਾਰ ਨੂੰ ਝੁਕਣਾ ਪਿਆ। ਗੁਰੂ ਸਾਹਿਬ ਨੇ ਨਜ਼ਰਬੰਦ ਰਾਜਿਆਂ ਨੂੰ ਰਿਹਾ ਕਰਵਾਇਆ ਅਤੇ ਬੰਦੀ ਛੋੜ ਦਾਤਾ ਬਣੇ। ਇਹ ਪਰਤੱਖ ਫ਼ਰਕ ਸੀ ਸੱਚੇ ਪਾਤਿਸ਼ਾਹ ਤੇ ਝੂਠੇ ਪਾਤਸ਼ਾਹ ਦੇ ਤੇਜ ਪ੍ਰਤਾਪ ਦਾ।'

ਝੰਡੇ ਤੋਂ ਭਾਵ ਹੈ ਨਿਸ਼ਾਨ ਸਾਹਿਬ। ਨਿਸ਼ਾਨ ਸਾਹਿਬ ਦਾ ਰੰਗ ਕੇਸਰੀ ਹੈ ਜਿਸ ਉਪਰ ੧ਓ ਨੀਲੇ ਰੰਗ ਦਾ ਮੋਟੇ ਅਖਰਾਂ ਵਿਚ ਸੁਭਾਇਮਾਨ ਹੁੰਦਾ ਹੈ। ਇਹ ਅਕਾਲੀ ਰੰਗ, ਵਿਸ਼ਾਲਤਾ ਤੇ ਬ੍ਰਹਮ ਦਾ ਪ੍ਰਤੀਕ ਹੈ। ਨਿਸ਼ਾਨ ਸਾਹਿਬ ਵਿਚ ਜੋ ਚੱਕਰ ਹੈ ਉਸ ਉਪਰ ਦੋ ਕਿਰਪਾਨਾ ਮੀਰੀ ਪੀਰੀ ਦੀਆਂ ਲਖਾਇਕ

ਹਨ। ਸਾਰੇ ਬ੍ਰਹਮੰਡ ਦੀ ਏਕਤਾ ਇਸ ਚੱਕਰ ਵਿਚ ਆ ਜਾਂਦੀ ਹੈ। ਖ਼ਾਲਸਾ ਅਕਾਲ ਪੁਰਖ ਦੀ ਫ਼ੌਜ ਹੈ। ਇਹ ਸਾਰੇ ਸੰਸਾਰ ਲਈ, ਸਰਬੱਤ ਦੇ ਭਲੇ ਲਈ ਆਪਣੀ ਮਿਸਾਲ ਆਪ ਹੀ ਹੈ:-

ਖੰਡਾ, ਸਿਰਜਨਹਾਰ ਸ਼ਕਤੀ ਦਾ ਚਿੰਨ੍ਹ ਹੈ।

ਨਿਸ਼ਾਨ ਸਾਹਿਬ, ਖ਼ਾਲਸਈ ਸ਼ਾਨ ਦਾ ਸਿੰਬਲ ਹੈ।

ਝੰਡਾ, ਇਕ ਵੱਖਰੀ ਸ਼ਕਤੀ ਭਾਵ ਸਿੱਖ ਕੌਮ ਦੀ ਆਜ਼ਾਦ ਹਸਤੀ ਦਾ ਪ੍ਰਤੀਕ ਹੈ।

ਸਾਰਾ ਸਿੱਖ ਜਗਤ ਇਸ ਨੂਰੀ ਨਿਸ਼ਾਨ ਸਾਹਿਬ ਅੱਗੇ ਸਿਦਕ ਤੇ ਭਾਵਨਾ ਨਾਲ ਆਪਣਾ ਸਿਰ ਝੁਕਾਉਂਦਾ ਹੈ।

'ਝੂਲਤੇ ਨਿਸ਼ਾਨ ਰਹੇਂ ਪੰਥ ਮਹਾਰਾਜ ਕੇ' ਵਾਲੇ ਜਜ਼ਬੇ ਨੇ ਕੌਮ ਨੂੰ ਜ਼ਿੰਦਾ ਰਖਣਾ ਹੈ। ਜਿਸ ਕੌਮ ਦਾ ਨਿਸ਼ਾਨ ਨਹੀਂ ਹੁੰਦਾ ਉਹ ਕੌਮ ਬੇਜਾਨ (ਮੁਰਦਾ) ਹੁੰਦੀ ਹੈ। ਇਸ ਦੇ ਨਾਲ ਨਾਲ ਹੀ ਧਰਮ ਦੇ ਜੈਕਾਰ ਦਾ ਮੌਲਿਕ ਸਿਧਾਂਤ ਚੋਕੀਆਂ* ਹਨ। ਅੱਜ ਕੱਲ ਬਹੁਤ ਥਾਵਾਂ ਤੇ ਨਿਸ਼ਾਨ ਸਾਹਿਬ ਦੀਆਂ ਪ੍ਰਕਰਮਾਂ ਕਰਨ ਦਾ ਰਿਵਾਜ ਚਲਿਆ ਹੋਇਆ ਹੈ ਪਰ ਲਿਖਤੀ ਰੂਪ ਵਿਚ ਇਸ ਬਾਰੇ ਕੋਈ ਹਵਾਲਾ ਨਜ਼ਰੀਂ ਨਹੀਂ ਪਿਆ।

ਬੁੰਗਿਆਂ ਤੋਂ ਭਾਵ ਰਿਹਾਇਸ਼ ਦੀ ਥਾਂ ਹੈ। ਜਿਹੜੇ ਯਾਤਰੂ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਆਉਂਦੇ ਸਨ, ਗੁਣੀ ਗਿਆਨੀਆਂ ਰਾਗੀਆਂ ਆਦਿ ਲਈ ਰਹਿਣ ਦਾ ਪ੍ਰਬੰਧ ਇਨ੍ਹਾਂ ਬੁੰਗਿਆਂ ਵਿਚ ਹੀ ਕੀਤਾ ਜਾਂਦਾ ਸੀ। ਜਦੋਂ ਸਰਾਂ ਹੋਂਦ ਵਿਚ ਆ ਗਈ ਫਿਰ ਸੰਗਤਾਂ ਦੀ ਆਵਾਜਾਈ ਤੇ ਰਿਹਾਇਸ਼ ਬੁੰਗਿਆਂ ਦੀ ਬਜਾਏ ਇਥੇ ਹੋਣ ਲਗ ਪਈ।

ਜਿਥੋਂ ਤੱਕ ਚੌਕੀਆਂ, ਬੁੰਗਿਆਂ ਦੇ ਜੁਗੋ ਜੁਗ ਅਟਲ ਹੋਣ ਦਾ ਪ੍ਰਸ਼ਨ ਹੈ, ਇਹ ਇਕ ਭਾਵਨਾਤਮਕ ਨਿਸ਼ਾਨਾ ਹੈ ਜਿਸ ਨੂੰ ਸੁਰਜੀਤ ਰੱਖਣ ਲਈ ਇਹ ਅਰਦਾਸ ਕੀਤੀ ਜਾਂਦੀ ਹੈ 'ਜੁਗੋ ਜੁਗ ਅਟਲ' ਵਾਲੀ ਗੁਰੂ, ਅਕਾਲ ਪੁਰਖ ਤੋਂ ਬਿਨਾਂ ਹੋਰ ਕੋਈ ਹਸਤੀ ਨਹੀਂ ਦਿਸਦੀ।

## ਧਰਮ ਕਾ ਜੈਕਾਰ

ਸਿੱਖ ਦੇ ਜੀਵਨ ਦਾ ਆਦਰਸ਼ ਹੀ ਧਰਮ ਦਾ ਜੈਕਾਰ ਹੈ:-

ਵਧੀ ਵੇਲ ਬਹੁ ਪੀੜੀ ਚਾਲੀ,
ਧਰਮ ਕਲਾ ਹਰਿ ਬੰਧਿ ਬਹਾਲੀ ॥ [ਪੰਨਾ ੩੯੬

ਸਾਰੇ ਧਰਮਾਂ ਦਾ ਸਤਿਕਾਰ ਕਰਨਾ ਗੁਰਸਿਖਾਂ ਦਾ ਆਚਾਰ ਹੈ। ਸਤਿਗੁਰਾਂ

---

*ਕਈ ਵੀਰ 'ਚੌਕੀ' ਦਾ ਉਚਾਰਨ 'ਚੌਂਕੀ' ਕਰਦੇ ਹਨ ਪਰ ਭਾਸ਼ਾਈ ਤੌਰ ਤੇ ਇਸ ਉਚਾਰਨ ਵਿੱਚ ਜਦੋਂ ਕਿ ਚਾਰ ਦੀ ਗਿਣਤੀ ਨੂੰ ਅਧਾਰ ਮੰਨਿਆ ਜਾਂਦਾ ਹੈ ਫਿਰ 'ਚੌਂਕੀ' ਉਚਾਰਨ ਕਰਨਾ ਠੀਕ ਨਹੀਂ ਹੈ।

ਨੇ ਹਰੇਕ ਸਿੱਖ ਨੂੰ ਇਹ ਜੀਵਨ ਗੁੜ੍ਹਤੀ ਦਿੱਤੀ ਹੈ। ਕਲਗੀਧਰ ਪਿਤਾ ਜੀ ਦੇ ਪ੍ਰਗਟ ਹੋਣ ਦਾ ਮੂਲ ਕਾਰਨ 'ਧਰਮ ਚਲਾਵਨ ਸੰਤ ਉਬਾਰਨ ਦੁਸਟ ਸਭਨ ਕੋ ਮੂਲ ਉਪਾਰਨ' ਇਕ ਏਕਤਾ ਵਾਲਾ ਧਰਮ ਹੈ:-

ਏਕੋ ਧਰਮੁ ਦ੍ਰਿੜੈ ਸਚੁ ਕੋਈ ॥ [ਪੰਨਾ ੧੧੮੮

ਅਥਵਾ ਸਰਬ ਧਰਮ ਮਹਿ ਸ੍ਰੇਸਟ ਧਰਮੁ
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ [ਪੰਨਾ ੨੬੬

ਗੁਰਬਾਣੀ ਵਿਚੋਂ ਵੀ ਧਰਮੀਆਂ ਦੇ ਜੈਕਾਰ ਦਾ ਸੰਕੇਤ ਮਿਲਦਾ ਹੈ:-

ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥
ਹਰਿ ਆਪਿ ਬਹਿ ਕਰੇ ਨਿਆਉ,
ਕੂੜਿਆਰ ਸਭ ਮਾਰਿ ਕਢੋਇ ॥
ਸਚਿਆਰਾ ਦੇਇ ਵਡਿਆਈ, ਹਰਿ ਧਰਮ ਨਿਆਉ ਕੀਓਇ ॥
ਸਭ ਹਰਿ ਕੀ ਕਰਹੁ ਉਸਤਤਿ,
ਜਿਨਿ ਗਰੀਬ, ਅਨਾਥ ਰਾਖਿ ਲੀਓਇ ॥
ਜੈਕਾਰੁ ਕੀਓ ਧਰਮੀਆਂ ਕਾ,
ਪਾਪੀ ਕਉ ਡੰਡੁ ਦੀਓਇ ॥੧੬॥ [ਪੰਨਾ ੮੯



# ਸੋਈ ਪਿਆਰੇ ਮੇਲ....

ਗੁਰਮੁਖਿ ਆਤਮਾਵਾਂ ਅੰਦਰ 'ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ - ਡਿਠਿਆਂ ਤੇਰਾ ਨਾਮ ਚਿਤ ਆਵੇ' ਵਾਲੀ ਭਾਵਨਾ ਸਦਾ ਉਜਾਗਰ ਰਹਿੰਦੀ ਹੈ। ਸਮਾਜਕ, ਵਿਵਹਾਰਕ, ਧਾਰਮਕ ਅਤੇ ਹੋਰ ਅਦਾਰਿਆਂ ਵਿਚ ਵਿਚਰਨ ਕਰਕੇ ਆਮ ਲੋਕਾਂ ਦਾ ਇਕ ਦੂਜੇ ਨਾਲ ਮੇਲ-ਮਿਲਾਪ ਭਾਵੇਂ ਬਣਿਆ ਰਹਿੰਦਾ ਹੈ ਪਰ ਇਸ ਪਰਸਪਰ ਮੇਲ ਨਾਲ ਆਤਮਿਕ ਸ਼ਾਂਤੀ ਅਤੇ ਖੇੜੇ ਵਾਲਾ ਰਹੱਸ ਪ੍ਰਾਪਤ ਨਹੀਂ ਹੁੰਦਾ। ਅੰਮ੍ਰਿਤ ਬਾਣੀ ਰਾਹੀਂ ਇਸ ਵਿਸ਼ੇ ਤੇ ਇਉਂ ਚਾਨਣ ਪਾਇਆ ਗਿਆ ਹੈ:-

ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ, ਮਿਤ੍ਰ ਅਸਾਡੜੇ ਸੇਈ ॥
ਹਉ ਢੂਢੇਦੀ ਜਗੁ ਸਬਾਇਆ, ਜਨ ਨਾਨਕ ਵਿਰਲੇ ਕੇਈ ॥ [ਪੰਨਾ ੫੨੦

-- --

ਪਉੜੀ॥ ਆਵੈ ਸਾਹਿਬ ਚਿਤਿ, ਤੇਰਿਆ ਭਗਤਾ ਡਿਠਿਆ ॥
ਮਨ ਕੀ ਕਟੀਐ ਮੈਲੁ, ਸਾਧ ਸੰਗਿ ਵੁਠਿਆ ॥... [ਪੰਨਾ ੫੨੦

ਸਾਧਸੰਗ ਵਿਚ ਵਸਣ ਨਾਲ ਹੀ ਮਨ ਨੂੰ ਜਨਮ ਜਨਮਾਤਰਾਂ ਦੀ ਲਗੀ ਹੋਈ ਮੈਲ ਤੇ ਕਾਲਖ ਕਟੀ ਜਾਂਦੀ ਹੈ।

ਕਈ ਜਗਿਆਸੂ ਆਖਦੇ ਹਨ ਕਿ 'ਅਰਦਾਸਾਂ ਕਰ ਕਰ ਕੇ ਥਕ ਗਏ ਹਾਂ ਪਰ ਸਾਨੂੰ ਅਜੇ ਤੱਕ ਕਿਸੇ ਚੀਜ਼ ਦੀ ਪ੍ਰਾਪਤੀ ਨਹੀਂ ਹੋਈ।' ਅਜਿਹੀ ਹਾਲਤ ਵਿਚ ਨਿਰਾਸ਼ ਹੋਣ ਦੀ ਲੋੜ ਨਹੀਂ ਕਿਉਂਕਿ ਜਿਨ੍ਹਾਂ ਮਨੁੱਖਾਂ ਦੀ ਸੰਗਤ ਖੋਟੇ ਪੁਰਸ਼ਾਂ ਨਾਲ ਮੇਲ-ਜੋਲ ਹੈ, ਉਨ੍ਹਾਂ ਪਾਸ ਨਾ ਅੰਮ੍ਰਿਤ ਵੇਲਾ ਹੈ, ਨਾ-ਸਿਮਰਨ ਹੈ, ਨਾ ਉਨ੍ਹਾਂ ਨੂੰ ਪਰਮੇਸ਼ਰ ਦੀ ਸਿਫਤ ਸਲਾਹ ਨਸੀਬ ਹੈ। ਬਿਖ ਬੀਜ ਕੇ ਅੰਮ੍ਰਿਤ ਦੀ ਆਸ ਰਖਣੀ ਇਸ ਨੂੰ ਕੌਣ ਸਹੀ ਆਖੇਗਾ? ਜਿਨ੍ਹਾਂ ਨੂੰ ਮਨੁੱਖਾ ਜੀਵਨ ਦੇ ਉਦੇਸ਼ ਦਾ ਗਿਆਨ ਹੀ ਨਹੀਂ, ਉਨ੍ਹਾਂ ਦੀ ਬਾਹਰਮੁਖੀ ਕੀਤੀ ਅਰਦਾਸ ਵਿਚ ਮਨ-ਇਛੇ ਫਲ ਦੀ ਪ੍ਰਾਪਤੀ ਕਿਵੇਂ ਸੰਭਵ ਹੋ ਸਕਦੀ ਹੈ? ਗੁਰਬਾਣੀ ਵਿਚ ਅਜਿਹੀ ਅਵਸਥਾ ਵਾਲੇ ਜੀਵਾਂ ਬਾਰੇ ਇਉਂ ਵਰਨਣ ਕੀਤਾ ਗਿਆ ਹੈ:-

ਜੇਵੇਹੇ ਕਰਮ ਕਮਾਵਦਾ ਤੇਵੇਹੇ ਫਲਤੇ ॥
ਚਬੇ ਤਤਾ ਲੋਹ ਸਾਰੁ ਵਿਚਿ ਸੰਘੈ ਪਲਤੇ ॥
ਘਤਿ ਗਲਾਵਾ ਚਾਲਿਆ, ਤਿਨਿ ਦੂਤਿ ਅਮਲ ਤੇ ॥
ਕਾਈ ਆਸ ਨ ਪੁੰਨੀਆ, ਨਿਤ ਪਰਮਲੁ ਹਿਰਤੇ॥... [ਪੰਨਾ ੩੧੭

ਅਜਿਹੇ ਜੀਵਨ ਵਾਲਿਆਂ ਦੇ ਹਿਰਦੇ ਚੋਂ 'ਸੋਈ ਪਿਆਰੇ ਮੇਲ...' ਵਾਲੀ ਅਰਦਾਸ ਨਿਕਲ ਹੀ ਨਹੀਂ ਸਕਦੀ। ਅਸਲ ਵਿਚ ਜਿਹੋ ਜਿਹੀ ਸੰਗਤ ਮਿਲੇ, ਉਸ ਅਨੁਸਾਰ ਹੀ ਵੀਚਾਰ ਬਣਦੇ ਹਨ ਅਤੇ ਉਹੋ ਜਿਹਾ ਫਲ ਪ੍ਰਾਪਤ ਹੁੰਦਾ

ਹੈ। ਆਮ ਤੌਰ ਤੇ ਹਰੇਕ ਮਨੁੱਖ ਅੰਦਰ ਚੰਗੇ ਪਦਾਰਥ ਖਾਣ ਪੀਣ ਅਤੇ ਸੁੰਦਰ ਬਸਤ੍ਰ ਪਾਣ-ਹੰਢਾਣ ਦੀ ਲਾਲਸਾ ਬਣੀ ਰਹਿੰਦੀ ਹੈ। ਉਨ੍ਹਾਂ ਦਾ ਨਾਮ-ਅਭਿਆਸੀ ਪੁਰਸ਼ਾਂ ਨਾਲ ਮੇਲ-ਮਿਲਾਪ ਵਲ ਧਿਆਨ ਹੀ ਨਹੀਂ ਜਾਂਦਾ। ਗੁਰਬਾਣੀ ਵਿਚ ਇਸ ਬਾਰੇ ਜੋ ਸਿਧਾਂਤ ਅੰਕਿਤ ਹੈ, ਉਹ ਬੜਾ ਸਪਸ਼ਟ ਹੈ:-

ਕਾਮਣਿ ਲੋੜੈ ਸੁਇਨਾ ਰੁਪਾ, ਮਿਤ੍ਰ ਲੁੜੇਨਿ ਸੁ ਖਾਧਾਤਾ॥
ਨਾਨਕ, ਪਾਪ ਕਰੇ ਤਿਨ ਕਾਰਣਿ, ਜਾਸੀ ਜਮਪੁਰਿ ਬਾਧਾਤਾ॥ [ਪੰਨਾ ੧੫੫

ਗੁਰਬਾਣੀ ਵਿੱਚ ਬਾਹਰਲੇ ਦਿਖਾਵੇ ਦੇ ਮੇਲ-ਮਿਲਾਪ ਨੂੰ ਕੋਈ ਮਹੱਤਤਾ ਨਹੀਂ ਦਿਤੀ ਗਈ। ਸਗੋਂ ਇਸ ਬਾਰੇ ਫੈਸਲਾ ਹੀ ਕਰ ਦਿਤਾ ਹੈ:-

ਮਿਲੈ ਮਿਲਿਆ ਨਾ ਆਖੀਐ, ਮਿਲੈ ਮਿਲਿਆ ਜੇ ਹੋਇ ॥
ਅੰਤਰਆਤਮੇ ਜੋ ਮਿਲੈ ਮਿਲਿਆ ਕਹੀਐ ਸੋਇ ॥ [ਪੰਨਾ ੭੯੧

ਇਸੇ ਤਰ੍ਹਾਂ ਨਾਮ ਵਿਚ ਲੀਨ ਹੋਣ ਦਾ ਗੁੜ ਭੇਦ ਇਉਂ ਪ੍ਰਗਟ ਕੀਤਾ ਹੈ:-

ਸਤਿਗੁਰ ਕੀ ਜਿਸ ਨੋ ਮਤਿ ਆਵੈ, ਸੋ ਸਤਿਗੁਰ ਮਾਹਿ ਸਮਾਨਾ ॥
ਇਹ ਬਾਣੀ ਜੋ ਜੀਅਹੁ ਜਾਣੈ, ਤਿਸੁ ਅੰਤਰਿ ਰਵੈ ਹਰਿ ਨਾਮਾ॥ [ਪੰ. ੭੯੧

'ਸੇਈ ਪਿਆਰੇ ਮੇਲ . . .' ਦਾ ਆਦਰਸ਼ਕ ਨਜ਼ਾਰਾ ਅਜ ਵੀ ਨਾਮ-ਅਭਿਆਸੀ ਵੀਰਾਂ ਦਾ ਇਕ ਦੂਜੇ ਨੂੰ ਗਲਵਕੜੀ ਪਾ ਕੇ ਮਿਲਣ ਸਮੇਂ ਬੜਾ ਸੁਹਾਵਣਾ ਲਗਦਾ ਹੈ। ਅੰਤਰ ਆਤਮੇ ਸੁਆਸਾਂ ਦੀ ਧੌਂਕੜੀ ਨਾਲ ਵਾਹਿਗੁਰੂ ਗੁਰਮੰਤ੍ਰ ਦਾ ਅਭਿਆਸ ਕਰਦੇ ਹੋਏ ਜੋ ਨਾਮ-ਸੁਗੰਧੀ ਪ੍ਰਗਟ ਹੁੰਦੀ ਹੈ, ਉਸ ਤੋਂ ਸਹੀ ਅਨੁਮਾਨ ਲਗ ਜਾਂਦਾ ਹੈ। ਵੈਰਾਗਮਈ ਵਾਤਾਵਰਨ ਦਾ ਪ੍ਰਭਾਵ ਸੁਤੇ ਹੀ ਹੋਰ ਪ੍ਰੇਮੀਆਂ ਉਤੇ ਵੀ ਪੈਂਦਾ ਹੈ। ਬ੍ਰਿਹੋਂ ਵਾਲਿਆਂ ਦੀ ਜੀਵਨ ਚਾਲ ਹੀ ਨਿਰਾਲੀ ਹੁੰਦੀ ਹੈ ਜਿਸ ਰੰਗ ਵਿਚ ਸਿੰਘਾਂ ਦਾ ਦੀਦਾਰ ਕਰੀਦਾ ਹੈ, ਉਹ ਹਿਰਦੇ ਵਿਚ'ਸੇਈ ਪਿਆਰੇ ਮੇਲ' ਵਾਲੇ ਪ੍ਰਭਾਵ ਦੀ ਖਿੱਚ ਪਾਉਣ ਦਾ ਪ੍ਰਤੀਕ ਹੁੰਦਾ ਹੈ। ਕਚੇ ਬ੍ਰਿਹੀ ਝੜਿ ਝੜਿ ਪੈਂਦੇ ਹਨ, ਪਰ ਪੱਕੇ ਪ੍ਰੇਮੀ, ਗੁਰਸਿਖਾਂ ਦੇ, ਮੇਲ-ਮਿਲਾਪ ਤੋਂ ਬਿਨਾ ਨਹੀਂ ਰਹਿ ਸਕਦੇ। ਗੁਰਵਾਕ ਹਨ:-

ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ ॥
ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ ॥ [ਪੰਨਾ ੧੧੦੦

ਸਚ ਜਾਣੋ, 'ਸੇਈ ਪਿਆਰੇ ਮੇਲ' ਗੁਰਸਿਖਾਂ ਦੀ ਆਤਮਕ ਭੁੱਖ ਹੈ। ਜਿਸ ਹਿਰਦੇ ਵਿਚ ਬ੍ਰਿਹੋਂ ਦਾ ਅੰਸ਼ ਨਹੀਂ ਉਸ ਹਿਰਦੇ ਚੋਂ 'ਸੇਈ ਪਿਆਰੇ ਮੇਲ' ਵਾਲੀ ਅਰਦਾਸ ਨਿਕਲ ਹੀ ਨਹੀਂ ਸਕਦੀ। ਹਾਂ, ਮੂੰਹ ਜ਼ਬਾਨੀ ਬੇਸ਼ਕ ਅਰਦਾਸ ਕਿਤਨੀ ਹੀ ਰਟੀ ਜਾਏ, ਓਹ ਫਲੀਭੂਤ ਨਹੀਂ ਹੁੰਦੀ। ਅਰਦਾਸ ਚੋਂ ਜਿਥੇ 'ਮਨ ਮੇਲੀ ਕਰਿ ਮੇਲ ਮਿਲੰਦੇ' ਵਾਲਾ ਮਾਰਗ ਦਰਸ਼ਨ ਉਜਾਗਰ ਹੁੰਦਾ ਹੈ ਉਥੇ ਦਿਲ ਨੂੰ ਪੂਰੀ ਰਾਹਤ ਮਿਲਦੀ ਹੈ। ਕੁਸੰਗਤ ਵਿਚੋਂ ਨਿਰੀਆਂ ਗੱਲਾਂ ਅਤੇ ਦੁਖ ਦੇ ਸਿਵਾਏ ਹੋਰ ਕੁਝ ਨਹੀਂ ਪ੍ਰਾਪਤ ਹੁੰਦਾ:-

ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥

ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ,
ਦੁਖੋ ਦੁਖੁ ਕਮਾਇਆ ॥.... [ਪੰਨਾ ੧੦੬੮

ਭਾ.ਸ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਵਿਚੋਂ ਇਸ ਵਿਸ਼ੇ ਤੇ ਪਾਠਕਾਂ ਨੂੰ ਬਹੁਤ ਪ੍ਰੇਰਨਾ ਮਿਲ ਸਕਦੀ ਹੈ। ਬਹੁਤ ਵਿਸਥਾਰ ਵਿਚ ਨਾ ਜਾਈਏ ਸੰਖੇਪ ਰੂਪ ਵਿੱਚ 'ਸੇਈ ਪਿਆਰੇ ਮੇਲ' ਬਾਰੇ ਜਾਚਨਾ ਲਈ ਜੋ ਪ੍ਰੇਰਨਾ ਗੁਰਬਾਣੀ ਚੋਂ ਮਿਲਦੀ ਹੈ, ਉਸ ਦੇ ਕੁਝ ਪ੍ਰਮਾਣ ਪਾਠਕਾਂ ਦੀ ਜਾਣਕਾਰੀ ਲਈ ਦਰਜ ਕੀਤੇ ਜਾਂਦੇ ਹਨ:-

੧. ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥
ਜਿਨ ਮਿਲਿਆ ਦੁਖ ਜਾਹਿ ਹਮਾਰੇ ॥ [ਪੰਨਾ ੧੬੪

੨. ਗੁਰਸਿਖ ਮੇਲਿ ਮੇਰੀ ਸਰਧਾ ਪੂਰੀ,
ਅਨਦਿਨ ਰਾਮ ਗੁਣ ਗਾਏ ॥ [ਪੰਨਾ ੫੭੩

੩. ਆਇ ਮਿਲੁ ਗੁਰਸਿਖ ਆਇ ਮਿਲੁ,
ਤੂ ਮੇਰੇ ਗੁਰੂ ਕੇ ਪਿਆਰੇ ॥ [ਪੰਨਾ ੭੨੫

੪. ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ,
ਮਿਲਿ ਸੰਤ ਜਨਾ ਮੁਖਿ ਪਾਵੈ ॥ [ਪੰਨਾ ੮੮੧

੫. ਦਇਆ ਦਇਆ ਕਰਿ ਰਾਖਹੁ ਹਰਿ ਜੀਉ,
ਹਮ ਦੀਨ ਤੇਰੀ ਸਰਣਾਇ ॥
ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ,
ਜਨ ਨਾਨਕ ਬਖਸਿ ਮਿਲਾਇ ॥ [ਪੰਨਾ ੮੮੧

ਗੁਰਬਾਣੀ ਦੁਆਰਾ ਜਦੋਂ ਅਜਿਹੇ ਤਰਲਿਆਂ ਦਾ ਰੱਸ ਰੱਸ ਕੇ ਚਿੰਤਨ ਕੀਤਾ ਜਾਂਦਾ ਹੈ, ਬੜਾ ਅਨੰਦ ਆਉਂਦਾ ਹੈ। ਗੁਰਮੁਖਾਂ ਦੇ ਮੇਲ ਦਾ ਇਹ ਲਾਭ ਹੈ ਕਿ ਇਹ ਮਿਲ ਕੇ ਫਿਰ ਵਿਛੜਦੇ ਨਹੀਂ, ਸਰੀਰਕ ਚੋਲਾ ਛੱਡਣ ਮਗਰੋਂ ਵੀ ਆਤਮਿਕ ਤੌਰ ਤੇ ਉਨ੍ਹਾਂ ਨਾਲ ਮੇਲ ਬਣਿਆ ਰਹਿੰਦਾ ਹੈ ਜਦੋਂ ਕਿ ਮਨਮੁਖ ਜੀਉਂਦਿਆਂ ਹੀ ਵਿਛੁੜ ਜਾਂਦੇ ਹਨ। ਇਸ ਲਈ ਹੇਠ ਲਿਖੇ ਪਾਵਨ ਵਾਕ ਸਦਾ ਚੇਤੇ ਰਖੋ ਜੀ ਅਤੇ ਇਨ੍ਹਾਂ ਤੇ ਅਮਲ ਕਰੋ:-

ਨਾਨਕ ਕਚੜਿਆ ਸਿਉ ਤੋੜਿ, ਢੂਢਿ ਸਜਣ ਸੰਤ ਪਕਿਆ ॥
ਓਇ ਜੀਵੰਦੇ ਵਿਛੁੜਹਿ, ਓਇ ਮੁਇਆ ਨ ਜਾਹੀ ਛੋੜਿ ॥ [ਪੰਨਾ ੧੧੦੨



# ਨਾਨਕ ਨਾਮ ਚੜ੍ਹਦੀ ਕਲਾ,

'ਨਾਨਕ' ਸ਼ਬਦ ਗੁਰੂ ਘਰ ਦੀ ਮੁਹਰ ਛਾਪ ਹੈ। ਇਸ ਮੁਹਰ ਨੂੰ ਵਰਤਣ ਦਾ ਅਧਿਕਾਰ ਸਿਵਾਏ ਗੁਰੂ-ਜੋਤਿ ਦੇ ਕਿਸੇ ਨੂੰ ਨਹੀਂ। ਖ਼ਾਲਸਾ ਪੰਥ ਵੀ ਗੁਰੂ ਰੂਪ ਹੈ। ਇਸ ਲਈ ਅਰਦਾਸ ਦਾ ਪ੍ਰਮਾਣੀਕ ਰੂਪ ਪ੍ਰਚਾਰਨ ਲਈ ਪੰਚ ਪਰਵਾਣੀ ਗੁਰਸਿਖਾਂ ਨੇ 'ਮਾਰਿਆ ਸਿਕਾ ਜਗਤ ਵਿਚ ਨਾਨਕ ਨਿਰਮਲ ਪੰਥ ਚਲਾਯਾ' ਨੂੰ ਮੁੱਖ ਰਖਦੇ ਹੋਏ ਇਸ ਸ਼ਬਦ ਦੀ ਵਰਤੋਂ ਕੀਤੀ।

ਨਾਮ ਸਰਬ ਕਲਾ ਸੰਪਨ ਹੈ। ਨਾਮ ਤੋਂ ਬਿਨਾਂ ਚੜ੍ਹਦੀ ਕਲਾ ਕਦੇ ਭੀ ਨਹੀਂ ਹੋ ਸਕਦੀ। ਨਾਮ ਜਪਣਾ ਨਾਮ ਜਪਾਉਣਾ, "ਨਾਮ ਅਵਖਧ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ ਸਦਾ ਨਾਮ ਨੀਸਾਣੁ ਸੋਹੈ" (ਪੰਨਾ ੧੩੯੨) ਚੜ੍ਹਦੀ ਕਲਾ ਦਾ ਪ੍ਰਤੱਖ ਰੂਪ ਹੈ। ਨਾਮ ਹੀ ਗੁਰੂ ਦਾ ਸ਼ਬਦ ਹੈ ਜਿਸ ਦੇ ਸਾਹਮਣੇ ਸਾਰੀਆਂ ਕਲਾਂ ਅਲੋਪ ਹੋ ਜਾਂਦੀਆਂ ਹਨ "ਸਿੱਧ ਤੰਤ੍ਰ ਮੰਤ੍ਰ ਕਰਿ ਝੜ ਪਏ, ਸਬਦ ਗੁਰੂ ਕੇ ਕਲਾ ਛਪਾਈ" (ਭਾ. ਗੁ.) ਵਾਲੀ ਪ੍ਰਮਾਣੀਕ ਸਾਖੀ ਤੋਂ ਸਾਨੂੰ ਸੁੰਦਰ ਸੇਧ ਮਿਲਦੀ ਹੈ।

ਚੜ੍ਹਦੀ ਕਲਾ ਹੋਵੇ ਤਾਂ ਮਨ ਡਿੱਗਦਾ ਡੋਲਦਾ ਨਹੀਂ, ਸਿੱਖ ਨੂੰ ਹਰ ਵੇਲੇ ਸਤਿਗੁਰੂ ਅੰਗ-ਸੰਗ ਵਰਤਦਾ ਪ੍ਰਤੀਤ ਹੁੰਦਾ ਹੈ:-

ਸਤਿਗੁਰ ਸੰਗਿ ਨਾਹੀ ਮਨੁ ਡੋਲੈ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ॥ [ਪੰ. ੧੯੩

ਚੜ੍ਹਦੀ ਕਲਾ ਦਾ ਧੁਰਾ 'ਨਾਮ' ਹੈ। ਜਿਥੇ ਨਾਮ ਹੈ ਉਥੇ ਨਿਰਾਸਤਾ ਨਹੀਂ, ਉਦਾਸੀਨਤਾ ਨਹੀਂ, ਨਿੰਦਾ ਨਹੀਂ, ਉਸਤਤਿ ਨਹੀਂ, ਉਥੇ ਤਾਂ ਸਦਾ ਹੀ ਚੜ੍ਹਦੀ ਕਲਾ ਹੈ। ਜਿਸ ਵੀਚਾਰ ਤੋਂ ਵਸਤੂ ਦੀ ਸਮੀਪਤਾ ਪ੍ਰਾਪਤ ਹੁੰਦੀ ਰਹੇ, ਉਸ ਦੀ ਸੰਗਤ ਦਾ ਅਵੱਸ਼ ਅਸਰ ਪੈਂਦਾ ਹੈ।

ਕਈ ਗੁਣ ਅਉਗਣ (ਚੰਗਿਆਈਆਂ ਤੇ ਬੁਰਿਆਈਆਂ) ਅਸੀਂ ਆਪਣੇ ਮਾਂ ਪਿਓ, ਭੈਣਾਂ ਭਰਾਵਾਂ, ਸਾਕ-ਸਬੰਧੀਆਂ ਅਤੇ ਗੁਆਢੀਆਂ ਤੋਂ ਲੈਂਦੇ ਹਾਂ। ਵਿਗਿਆਨੀਆਂ ਦਾ ਕਹਿਣਾ ਹੈ ਕਿ ਚੰਗੀ ਮੰਦੀ ਸੋ੍ਤ ਦਾ ਵੀ ਮਨ ਉਤੇ ਅਸਰ ਪੈਂਦਾ ਹੈ ਜਿਸ ਤੋਂ ਢਹਿੰਦੀ ਤੇ ਚੜਦੀ ਕਲਾ ਰੂਪਮਾਨ ਹੁੰਦੀ ਹੈ। ਜਿਹੜੇ ਮਨੁੱਖ ਵਾਹਿਗੁਰੂ ਦਾ ਨਾਮ ਭੁਲ ਕੇ ਮਾਇਆ ਮੰਦਰ, ਇਸਤ੍ਰੀ, ਪੁਤਰਾਂ ਦਾ ਚਿੰਤਨ ਕਰਦੇ ਹਨ, ਉਨ੍ਹਾਂ ਦੀ ਅੰਤ ਵੇਲੇ ਜੋ ਬਿਵਸਥਾ ਹੁੰਦੀ ਹੈ ਉਸ ਨੂੰ ਭਗਤ ਤ੍ਰਿਲੋਚਨ ਜੀ ਨੇ "ਅੰਤਿ ਕਾਲ ਜੋ ਲਛਮੀ ਸਿਮਰੈ..." ਵਾਲੇ ਸ਼ਬਦ ਵਿੱਚ ਭਲੀ ਪ੍ਰਕਾਰ ਨਿਰੂਪਣ ਕੀਤਾ ਹੈ। ਜਿਸ ਜਗਿਆਸੂ ਦੀ ਸੁਰਤਿ ਅੰਤ ਕਾਲ ਵਾਹਿਗੁਰੂ ਸਿਮਰਨ ਵਿਚ ਹੁੰਦੀ ਹੈ, ਉਹ ਜਗਿਆਸੂ ਨਿਰੰਕਾਰ ਜੀ ਦੀ ਬਖ਼ਸ਼ਿਸ਼ ਸਦਕਾ ਸਦਾ ਹੀ ਚੜਦੀ ਕਲਾ ਵਿਚ ਰਹਿੰਦਾ ਹੈ।

ਅਸਲ ਵਿਚ "ਸਾਈ ਵਸਤੁ ਪ੍ਰਾਪਤਿ ਹੋਈ, ਜਿਸ ਸੇਤੀ ਮਨੁ ਲਾਇਆ" (ਪੰਨਾ ੭੬੪) ਵਾਲੀ ਸਚਾਈ ਪ੍ਰਗਟ ਹੋ ਆਉਂਦੀ ਹੈ। ਜਿਨ੍ਹਾਂ ਆਤਮਾਵਾਂ ਦਾ ਟੀਚਾ ਪ੍ਰਭੂ ਮਿਲਾਪ ਹੈ, ਉਹ ਸਦਾ ਚੜ੍ਹਦੀ ਕਲਾ ਵਿਚ ਵਿਚਰਦੀਆਂ ਹਨ। ਤਲਵਾਰਾਂ, ਰੰਬੀਆਂ, ਚਰਖੜੀਆਂ ਜਾਂ ਹੋਰ ਭੈ ਭੀਤ ਕਰਨ ਵਾਲੀਆਂ ਵਸਤਾਂ ਉਨ੍ਹਾਂ ਦੀ ਚੜ੍ਹਦੀ ਕਲਾ ਵਿਚ ਕੋਈ ਵਿਘਨ ਨਹੀਂ ਪਾ ਸਕਦੀਆਂ। ਚੜ੍ਹਦੀ ਕਲਾ ਵਾਲੇ ਦੇ ਨੇੜੇ ਕਾਮ, ਕ੍ਰੋਧ ਆਦਿ ਕੋਈ ਵਿਕਾਰ ਨਹੀਂ ਫਟਕ ਸਕਦਾ। ਵੇਖੋ ਇਤਿਹਾਸ ਗਵਾਹ ਹੈ ਕਿ ਜਦੋਂ ਗੁਰੂ ਨਾਨਕ ਦੇਵ ਜੀ ਰਾਜਾ ਸ਼ਿਵਨਾਭ ਪਾਸ ਗਏ ਤਾਂ ਉਥੇ ਪ੍ਰੀਖਿਆ ਦੇ ਤਿੰਨ ਪ੍ਰਭਾਵ ਆਪ ਜੀ ਦੇ ਸਾਹਮਣੇ ਆਏ:-

੧. ਖਾਣ ਪੀਣ ਦੀਆਂ ਵਧੀਆਂ ਵਸਤੂਆਂ

੨. ਚਾਂਦੀ, ਸੋਨੇ, ਹੀਰੇ ਅਤੇ ਲਾਲਾਂ ਦੇ ਥਾਲ ਅਤੇ ਨਾਟਕ-ਚੇਟਕ

੩. ਮਨ ਨੂੰ ਮੋਹਣ ਵਾਲੀਆਂ ਅਪੱਛਰਾਂ।

ਸਤਿਗੁਰੂ ਜੀ ਦੇ ਮਨ ਉਤੇ ਇਨ੍ਹਾਂ ਦਾ ਰਤੀ ਭਰ ਅਸਰ ਨਾ ਪਿਆ। ਸਗੋਂ ਆਪ ਜੀ ਨੇ ਕਿਹਾ:-

ਗਾਛਹੁ ਪੁਤ੍ਰੀ ਰਾਜ ਕੁਆਰਿ ॥ [ਪੰਨਾ ੧੧੮੭

ਚੜ੍ਹਦੀ ਕਲਾ ਵਾਲੇ ਮਨ ਉਤੇ ਰਿਧੀਆਂ ਸਿਧੀਆਂ, ਕਰਮ ਕਾਂਡਾਂ ਦਾ ਕੋਈ ਅਸਰ ਨਹੀਂ ਪੈ ਸਕਦਾ। ਗੁਰੂ ਅਰਜਨ ਦੇਵ ਜੀ ਨੂੰ ਤੱਤੀਆਂ ਤਵੀਆਂ ਉਤੇ ਬਿਠਾਇਆ ਗਿਆ, ਸੀਸ ਉਤੇ ਗਰਮ ਗਰਮ ਰੇਤ ਦੇ ਕੜਛੇ ਪਾਏ ਗਏ, ਦੇਗ ਵਿਚ ਉਬਾਲੇ ਗਏ ਪਰ ਆਪ ਅਡੋਲ ਚੜ੍ਹਦੀ ਕਲਾ ਵਾਲੀ ਸਮਾਧੀ ਵਿਚ ਲੀਨ ਰਹੇ। ਧਰਮ ਦੀ ਰਖਿਆ ਬਦਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਦਿਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸੀਸ ਦਾ ਬਲੀਦਾਨ ਦਿਤਾ। ਦਸਮੇਸ਼ ਪਿਤਾ ਜੀ ਨੇ ਮਾਤਾ ਪਿਤਾ, ਪੁਤਰ ਸਭ ਕੁਝ ਕੁਰਬਾਨ ਕਰ ਦਿਤਾ, ਫਿਰ ਵੀ ਚੜ੍ਹਦੀ ਕਲਾ ਵਿਚ ਰਹੇ। ਆਪ ਜੀ ਨੇ ਔਰੰਗਜ਼ੇਬ ਨੂੰ ਜ਼ਫ਼ਰਨਾਮਾ ਲਿਖ ਕੇ ਭੇਜਿਆ, ਸੰਸਾਰ ਦੇ ਇਤਿਹਾਸ ਵਿੱਚ ਇਸ ਤੋਂ ਵਧ ਚੜ੍ਹਦੀਕਲਾ ਵਾਲੀ ਕੋਈ ਮਿਸਾਲ ਨਹੀਂ ਮਿਲਦੀ। ਸਚਾਈ ਇਹ ਹੈ ਕਿ ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ, ਉਹ ਚੜ੍ਹਦੀ ਕਲਾ ਵਿਚ ਹੀ ਰਹੇ।

ਚੜ੍ਹਦੀਕਲਾ ਦਾ ਵਿਰਸਾ ਸਾਹਿਬ-ਏ-ਕਮਾਲ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾਉਣ ਸਮੇਂ ਹੀ ਖ਼ਾਲਸੇ ਨੂੰ ਪਰਦਾਨ ਕਰ ਦਿਤਾ ਸੀ। ਸੁਰਤਿ ਨੂੰ ਬਲਵਾਨ ਕਰਨਾ ਹੀ ਸਿਖੀ ਹੈ। ਸਿਖੀ ਚੜ੍ਹਦੀਕਲਾ ਦੀ ਪ੍ਰਤੀਕ ਹੈ। ਸਿੰਘਾਂ ਦੇ ਬੋਲੇ ਹੀ ਚੜ੍ਹਦੀਕਲਾ ਵਾਲੇ ਹਨ। ਮਰਨ ਵਾਲੇ ਨੂੰ ਚੜ੍ਹਾਈ ਕਰ ਗਿਆ ਆਖਣਾ, ਇਕ ਸਿਖ ਨੂੰ ਸਵਾ ਲਖ ਫੌਜ ਦਸਣਾ ਇਤਾਦਿਕ ਅਨੇਕਾਂ ਬੋਲੇ ਚੜ੍ਹਦੀ ਕਲਾ ਤੇ ਅਧਾਰਤ ਹਨ। ਚੜ੍ਹਦੀ ਕਲਾ ਦਾ ਸੰਕਲਪ ਤੇ ਸਿਧਾਂਤ ਸਿਖ-ਇਤਿਹਾਸ ਦੀ ਜਿੰਦ ਜਾਨ ਹੈ। ਚੜ੍ਹਦੀ ਕਲਾ ਦਾ ਤੱਤ-ਗਿਆਨ ਨਾਮ-ਸਿਮਰਨ ਦੁਆਰਾ ਆਤਮਿਕ ਵਿਗਾਸ ਵਿਚ ਸਮੋਇਆ

ਹੋਇਆ ਹੈ। 'ਸਦਾ ਅੰਗ ਸੰਗੇ ਅਭਗੰ ਬਿਭੂਤੇ' ਦੀ ਹੋਂਦ ਨੂੰ ਮਨ ਵਿਚ ਵਸਾਉਣਾ, ਨਿਰਭੈਤਾ ਤੇ ਬੀਰਤਾ ਨੂੰ ਸਦਾ ਸਨਮੁਖ ਰਖਣਾ, ਨਾ ਕਿਸੇ ਨੂੰ ਡਰਾਉਣਾ, ਨਾ ਕਿਸੇ ਤੋਂ ਡਰਣਾ, 'ਸਵਾ ਲਖ ਸੇ ਏਕ ਲੜਾਊ॥ ਤਬੈ ਗੋਬਿੰਦ ਸਿੰਘ ਨਾਮ ਕਹਾਊ' ਵਾਲੀ ਪ੍ਰਤਿਭਾ ਨੂੰ ਦਾਰਸ਼ਨਕ ਰੂਪ ਵਿਚ ਸੰਭਾਲਣਾ, ਇਸ ਅਸਾਸੇ ਦਾ ਮੁਦਈ ਬਣਨਾ, ਇਹ ਚੜ੍ਹਦੀ ਕਲਾ ਦੀ ਨਿਸ਼ਾਨੀ ਹੈ। ਚੜ੍ਹਦੀ ਕਲਾ ਖ਼ਾਲਸਾ ਜੀ ਦਾ ਇਕ ਗੌਰਵਮਈ ਵਿਰਸਾ ਹੈ, ਜਿਸ ਦੀ ਧਾਂਕ ਭਾਰਤ ਤੇ ਕਾਬਲ ਕੰਧਾਰ ਵਿਚ ਹੀ ਨਹੀਂ, ਸਾਰੇ ਸੰਸਾਰ ਵਿਚ ਪੈ ਰਹੀ ਹੈ ਅਤੇ ਜੈ ਜੈਕਾਰ ਹੋ ਰਹੀ ਹੈ।

ਇਸ ਵਿਚ ਸੰਦੇਹ ਨਹੀਂ ਕਿ ਮਨੁੱਖੀ ਮਨ ਕਾਮਨਾ ਨਾਲ ਭਰਿਆ ਰਹਿੰਦਾ ਹੈ, ਪ੍ਰੰਤੂ ਜਦ ਇਸ ਉਤੇ ਭਾਵਨਾ ਦਾ ਰੰਗ ਚੜ੍ਹ ਜਾਏ ਤਾਂ ਸੋਨੇ ਉਤੇ ਸੁਹਾਗੇ ਵਾਲੀ ਗਲ ਬਣ ਜਾਂਦੀ ਹੈ, ਭਾਵ ਪਰਮੇਸ਼ਰ ਆਪ ਬਹੁੜੀ ਕਰਦਾ ਹੈ।

ਬਾਬਾ ਫ਼ਰੀਦ ਜੀ ਦੇ ਬਚਨ 'ਫਰੀਦਾ ਜਿੰਨਾ ਨੈਣ ਨੀਦ੍ਰਾਵਲੇ ਤਿੰਨ੍ਹਾ ਮਿਲਣੁ ਕੁਆਉ' (ਪੰਨਾ ੧੩੭੨) ਵਾਲੀ ਪੰਗਤੀ ਵਿਚ ਅੰਤਰੀਵ ਕਟਾਖ਼ਸ਼ ਕਾਮਨਾ ਉਤੇ ਹੈ। ਜਦੋਂ ਨੈਣਾ ਨੂੰ ਨੀਂਦ ਦੀ ਕਾਮਨਾ ਹੋਵੇ ਪਤੀ-ਮਿਲਾਪ ਵਾਲੀ ਭਾਵਨਾ ਪਿਛੇ ਪੈ ਜਾਂਦੀ ਹੈ। ਕਾਮੀ ਤੇ ਨਾਮੀ ਦੀ ਅਰਦਾਸਿ ਵਿਚ ਇਹੋ ਅੰਤਰ ਹੈ। ਉਦਮ ਵਲੋਂ ਆਲਸ ਕਰਨ ਵਾਲਾ ਮਨੁੱਖ ਕਦੇ ਵੀ ਨਾਮ-ਰੱਸੀਆ ਨਹੀਂ ਬਣ ਸਕਦਾ। ਜਿਹੜੇ ਸੰਸਾਰਕ ਪਦਾਰਥ ਦੇ ਆਸਾਵੰਦ ਹੁੰਦੇ ਹਨ, ਉਹ ਲੋੜੀਂਦੇ ਪਦਾਰਥਾਂ ਲਈ ਅਰਦਾਸ ਕਰਦੇ ਰਹਿੰਦੇ ਹਨ ਅਤੇ ਪਦਾਰਥਾਂ ਦੀ ਪ੍ਰਾਪਤੀ ਹੀ ਉਨ੍ਹਾਂ ਲਈ ਪੂਜਾ ਬਣ ਜਾਂਦੀ ਹੈ।

ਦੂਜੇ ਪਾਸੇ ਭਗਵਾਨ ਦੀ ਭਾਵਨਾ ਵਾਲੀ ਅਵਸਥਾ ਵਾਲੇ ਜਗਿਆਸੂ ਉਤੇ ਸਦਾ ਨਾਮ ਰੰਗ ਦਾ ਹੁਲਾਰਾ ਚੜ੍ਹਿਆ ਰਹਿੰਦਾ ਹੈ। ਉਹ ਪ੍ਰਭੂ ਅਤੇ ਪ੍ਰਭੂ-ਪਿਆਰਿਆਂ ਦੇ ਦਰਸ਼ਨਾ ਦਾ ਅਭਿਲਾਸ਼ੀ ਬਣਿਆ ਰਹਿੰਦਾ ਹੈ:-

੧. ਤਿਨਾ ਦੇਖਿ ਮਨਿ ਚਾਉ ਉਠੰਦਾ ॥
ਹਉ ਕਦਿ ਪਾਈ ਗੁਣਤਾਸਾ ॥ [ਪੰਨਾ ੭੦੩

੨. ਜਿਨ੍ ਕੈ ਹੀਅਰੈ ਬਸਿਓ ਮੇਰਾ ਸਤਿਗੁਰੁ, ਤੇ ਸੰਤ ਭਲੇ ਭਾਂਤਿ ॥
ਤਿਨ੍ ਦੇਖੇ ਮੇਰਾ ਮਨੁ ਬਿਗਸੈ, ਹਉ ਤਿਨ ਕੈ ਸਦ ਬਲਿ ਜਾਤ॥ [ਪੰ. ੧੨੬੪

ਸਚ ਜਾਣੋ, ਜੇ ਮਨ ਤੇ ਤਨ ਵਿਚ ਪ੍ਰਭੂ-ਪ੍ਰੀਤਿ ਦੀ ਰਤੀ ਨਹੀਂ ਤਾਂ ਉਹ ਮਨ ਤੇ ਤਨ ਮੁਰਦੇ ਸਮਾਨ ਹੈ। ਭਗਤੀ ਤੇ ਭਰੋਸੇ ਦੀ ਘਾਟ ਕਰਕੇ ਮਨੁੱਖ ਦੀ ਅਰਦਾਸ ਅਧਵਾਟੇ ਰਹਿ ਜਾਂਦੀ ਹੈ। ਅਰਦਾਸ ਲਈ ਮਿਠੇ ਸੁਭਾਉ ਦੀ ਲੋੜ ਹੈ। ਜੇ ਬੋਲਾਂ ਵਿਚ ਤਰਲਾ ਨਹੀਂ, ਬ੍ਰਿਹਾ ਵਾਲੀ ਖਿਚ ਨਹੀਂ, ਤਾਂ ਜਾਣੋ ਸਭ ਬੇਨਤੀਆਂ ਤੇ ਵਖਿਆਨ ਬੇਜਾਨ ਹਨ। ਜੀਉਂਦੇ ਹਿਰਦੇ ਚੋਂ ਨਿਕਲੇ ਹੋਏ ਸ਼ਬਦ ਗੁਰ-ਪਰਮੇਸਰ ਜੀ ਨੂੰ ਪ੍ਰੇਮ ਦੀ ਜੇਵਰੀ ਨਾਲ ਬੰਨ੍ਹ ਲੈਂਦੇ ਹਨ:-

ਮੇਰੀ ਬਾਂਧੀ ਭਗਤੁ ਛਡਾਵੈ ਬਾਧੈ ਭਗਤੁ ਨ ਛੂਟੈ ਮੋਹਿ॥ [ਪੰ. ੧੨੫੨

ਭਾਵਨਾ ਤੋਂ ਸਖਣੇ ਹਿਰਦੇ ਚੋਂ ਨਿਕਲੀ ਅਰਦਾਸ ਮੈਲੀ, ਸੰਸਾਰਕ ਕਾਮਨਾ ਨਾਲ ਲਿਬੜੀ ਹੋਈ ਹੁੰਦੀ ਹੈ। ਉਸ ਦਾ ਰੂਪ ਨਿਰਾਸ਼ਾਵਾਦੀ ਹੁੰਦਾ ਹੈ, ਸੁਰਤਿ ਦੇ ਚੜ੍ਹਾਉ ਵਾਲਾ ਨਹੀਂ ਹੁੰਦਾ। ਸੰਸਾਰ ਦੇ ਪਦਾਰਥਾਂ ਨੂੰ ਪਿੱਠ ਦੇਈਏ ਤਾਂ ਸਤਿਗੁਰੂ ਦੇ ਸਨਮੁਖ ਹੋ ਸਕੀਦਾ ਹੈ ਪਰ ਅਰਦਾਸ ਵੇਲੇ ਵੀ ਸਾਡੀ ਹਾਲਤ ਮਾਇਕੀ ਪਦਾਰਥਾਂ ਤੋਂ ਮੁਕਤ ਨਹੀਂ ਹੁੰਦੀ :-

ਮਾਇਆ ਮਨਹੁ ਨ ਵੀਸਰੈ, ਮਾਂਗੈ ਦੰਮਾ ਦੰਮ ॥
ਸੋ ਪ੍ਰਭੁ ਚਿਤਿ ਨ ਆਵਈ, ਨਾਨਕ ਨਹੀ ਕਰੰਮਿ॥ [ਪੰਨਾ ੧੪੨੬

ਸਿਰ ਨੂੰ ਮਾਇਆ ਤੇ ਵਿਦਿਆ ਦੇ ਮਾਣ ਵਾਲੀ ਕਾਮਨਾ ਨਾਲ ਭਰ ਲੈਣਾ ਸੌਖਾ ਹੈ ਪਰ ਧਰਮ ਤੇ ਪਰਉਪਕਾਰ ਦੀ ਭਾਵਨਾ ਨਾਲ ਭਰਨਾ ਬਹੁਤ ਔਖਾ ਹੈ। ਅਕਲ ਦੇ ਆਸਰੇ ਵਧੀਆ ਵਖਿਆਨ ਸੁਣਾ ਲੈਣਾ ਸੌਖਾ ਹੈ ਪਰ ਇਕ ਮਨ ਇਕ ਚਿਤ ਹੋ ਕੇ ਭਾਵਨਾ ਤੇ ਧਿਆਨ ਨਾਲ ਉਸ ਨੂੰ ਸੁਣਨਾ ਔਖਾ ਹੈ। ਇਕਾਗਰ ਬ੍ਰਿਤੀ ਰਾਹੀਂ ਵੇਖਿਆਂ ਪਤਾ ਲਗਦਾ ਹੈ ਕਿ ਸੰਸਾਰੀ ਕਰਮ ਮਨੁੱਖ ਨੂੰ ਕਾਮਨਾ ਵਲ ਧਕੇਲਦੇ ਹਨ ਪਰ 'ਧਰਮ ਕਰਮ ਅਨੁਰਾਗੋ' ਵਾਲੀ ਬ੍ਰਿਤੀ ਮਨ ਨੂੰ ਈਸ਼ਵਰੀ ਗੁਣਾਂ ਦਾ ਸੰਗ੍ਰਹਿ ਕਰਨ ਵਲ ਪ੍ਰੇਰਦੀ ਹੈ। ਅਸਲ ਵਿਚ ਮਨ ਨੂੰ ਮਾਇਆ ਦੀ ਨੀਂਦ ਚੋਂ ਜਗਾਉਣ ਦੀ ਲੋੜ ਹੈ। ਜਦੋਂ ਸਾਰੇ ਇੰਦਰੇ ਆਪੋ ਆਪਣੇ ਸੁਆਦਾਂ ਵਿਚ ਸੁਤੇ ਪਏ ਹੋਣ ਤਾਂ ਅਰਦਾਸ ਕੌਣ ਕਰੇ? ਗੁਰਦੇਵ ਪਿਤਾ ਜੀ ਜੀਵ ਨੂੰ ਹਲੂਣਾ ਦੇ ਕੇ ਜਗਾਅ ਤੇ ਸਮਝਾ ਰਹੇ ਹਨ:-

ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥
ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥
ਮਨੁ ਸੋਇਆ ਮਾਇਆ ਬਿਸਮਾਦਿ ॥
ਇਸੁ ਗ੍ਰਿਹ ਮਹਿ ਕੋਈ ਜਾਗਤ ਰਹੈ ॥
ਸਾਬਤੁ ਵਸਤੁ ਓਹੁ ਅਪਨੀ ਲਹੈ ॥ [ਪੰਨਾ ੧੮੨

ਮਨਸੁਖ ਵੱਡਾ ਵਪਾਰੀ ਸੀ ਪਰ ਜਦੋਂ ਉਸਨੇ ਗੁਰੂ ਨਾਨਕ ਦੇਵ ਜੀ ਦੇ ਚਰਨਾ ਵਿਚ ਬੈਠ ਕੇ ਅਰਦਾਸ ਕੀਤੀ ਤਾਂ ਉਸ ਨੂੰ ਸਚੇ ਘਰ ਦੀ ਸੋਝੀ ਆ ਗਈ। ਰਾਜਾ ਸ਼ਿਵਨਾਭ ਦੀ ਗੁਰੂ ਚਰਨਾ ਨਾਲ ਭਾਵਨਾ ਸਹਿਤ ਲਿਵ ਲਗੀ, ਉਸ ਨੂੰ ਦਰਸ਼ਨ ਹੋ ਗਏ। ਸੋ, ਸੰਸਾਰ ਦੇ ਕਾਰ ਵਿਹਾਰ ਚਲਾਉਣ ਲਈ ਮਾਇਆ ਦੀ ਕਾਮਨਾ ਦਾ ਉਪਜਣਾ ਸੁਭਾਵਿਕ ਹੈ ਪਰ ਨਿਰੰਕਾਰ ਜੀ ਨੂੰ ਪ੍ਰਾਪਤ ਕਰਨ ਵਾਲੀ ਉਹੀ ਕਾਮਨਾ ਸਫਲ ਹੁੰਦੀ ਹੈ ਜੋ ਗੁਰਮਤਿ ਭਾਵਨਾ ਦੇ ਰੱਸ ਨਾਲ ਭਰਪੂਰ ਹੁੰਦੀ ਹੈ। ਗੁਰਵਾਕ ਹਨ:-

ਸਾਧ ਸੰਗਿ ਰਾਮਈਆ ਰਸੁ ਪਾਇਓ
ਨਾਨਕ ਜਾ ਕੈ ਭਾਵਨੀ ਨੀਕੀ ॥ [ਪੰਨਾ ੧੨੭੨



# ਤੇਰੇ ਭਾਣੇ ਸਰਬਤ ਦਾ ਭਲਾ

'ਭਾਣਾ' ਪਦ ਸਬਰ ਦੀ ਸਿਖਰ ਹੈ। ਜਦੋਂ ਨਾਮ-ਅਭਿਆਸੀ ਜਗਿਆਸੂ ਦੀ ਆਤਮਾ ਤਦਰੂਪਤਾ ਨੂੰ ਪ੍ਰਾਪਤ ਹੋ ਜਾਂਦੀ ਹੈ ਭਾਵ ਨਿਜ ਰੂਪ ਇਕਸੁਰਤਾ ਹਾਸਲ ਕਰ ਲੈਂਦੀ ਹੈ ਓਦੋਂ "ਊਠਤ ਬੈਠਤ ਸੋਵਤ ਜਾਗਤ, ਇਹ ਮਨੁ ਤੁਝਹਿ ਚਿਤਾਰੇ" ਦਾ ਹੁਲਾਰਾ ਮਾਣਦੀ ਹੈ। ਇਸ ਤੋਂ ਅਗੇ ਉਸ ਅਵਸਥਾ ਦਾ ਆਰੰਭ ਹੋ ਜਾਂਦਾ ਹੈ ਜਿਸ ਨੂੰ ਭਾਣਾ ਆਖਿਆ ਜਾਂਦਾ ਹੈ:-

ਭਾਣੈ ਤਖਤ ਵਡਾਈਆ, ਭਾਣੈ ਭੀਖ ਉਦਾਸਿ ਜੀਉ ॥
ਭਾਣੈ ਥਲ ਸਿਰਿ ਸਰ ਵਹੈ, ਕਮਲ ਫੁਲੈ ਆਕਾਸਿ ਜੀਉ ॥
ਭਾਣੈ ਭਵਜਲੁ ਲੰਘੀਐ, ਭਾਣੈ ਮੰਝਿ ਭਰੀਆਸਿ ਜੀਉ ॥
ਭਾਣੈ ਸੋ ਸਹੁ ਰੰਗੁਲਾ, ਸਿਫਤਿ ਰਤਾ ਗੁਣਤਾਸਿ ਜੀਉ ॥ [ਪੰਨਾ ੭੬੨

ਇਸ ਅਵਸਥਾ ਵਿਚ ਹਉਮੈ ਦਾ ਅਭਾਵ ਹੋ ਜਾਂਦਾ ਹੈ। ਓਹੀ ਸ਼ਾਗਿਰਦ ਉਨਤੀ ਦੀ ਸਿਖਰ ਤੇ ਪੁਜਦਾ ਹੈ ਜੋ ਉਸਤਾਦ ਦੀ ਆਗਿਆ ਦਾ ਪਾਲਨ ਕਰਦਾ ਹੈ। ਓਹੀ ਇਸਤਰੀ ਪਤੀ ਨੂੰ ਚੰਗੀ ਲਗਦੀ ਹੈ ਜੋ ਪਤੀ ਦੇ ਭਾਣੇ ਵਿਚ ਵਿਚਰਦੀ ਹੈ। ਸਚਿਆਰ ਸਿੱਖ ਸਦਾ ਗੁਰੂ ਦੀ ਇਛਾ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਰੱਬੀ-ਰਜ਼ਾ ਵਿੱਚ ਪ੍ਰਸੰਨ ਰਹਿਣ ਵਾਲੇ ਸਿਖ ਦੀ ਇਹੀ ਪਛਾਣ ਹੈ:-

ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ॥
ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ ॥ [ਪੰਨਾ ੬੦੧

ਭਾਣਾ ਆਪਣੇ ਆਪ ਕੋਈ ਨਹੀਂ ਮੰਨ ਸਕਦਾ। ਭਾਣਾ ਨਿਮਾਣਪੁਣੇ ਦਾ ਮਾਰਗ ਹੈ। ਕਈ ਵਾਰੀ ਚੜ੍ਹਦੀਕਲਾ ਵਾਲੀ ਅਵਸਥਾ ਵਿਚ ਭਾਣਾ ਮੰਨਣ ਦਾ ਸੂਖ਼ਸ਼ਮ ਅਹੰਕਾਰ ਵੀ ਉਤਪੰਨ ਹੋ ਜਾਂਦਾ ਹੈ। ਭਾ. ਸ. ਗੁਰਦਾਸ ਜੀ ਨੇ ੨੦॥੩੫॥ ਪਉੜੀ ਵਿਚ ਲਿਖ ਤਾਂ ਦਿਤਾ:-

ਜੇ ਗੁਰ ਸਾਂਗ ਵਰਤਦਾ ਸਿਖ ਸਿਦਕ ਨਾ ਹਾਰੇ॥

ਪਰ ਜਦੋਂ ਸਤਿਗੁਰੂ ਜੀ ਦਾ ਪਾਰਖੂ ਸਾਂਗ ਵਰਤਿਆ, ਭਾਈ ਗੁਰਦਾਸ ਜੀ ਪੂਰੇ ਨਾ ਉਤਰ ਸਕੇ। ਆਖਰ ਸਚਾਈ ਨੂੰ ਅੰਕਿਤ ਕਰਨਾ ਪਿਆ:-

ਜੇ ਗੁਰ ਭਰਮਾਏ ਸਾਂਗ ਕਰ, ਕਿਆ ਸਿਖ ਵਿਚਾਰਾ ॥੧੨॥੩੫॥

ਜਦੋਂ ਜੀਵਨ ਵਿੱਚ ਪਰਚਾ ਪੈਂਦਾ ਹੈ ਭਾਵ ਪ੍ਰੀਖਿਆ ਹੁੰਦੀ ਹੈ, ਓਦੋਂ ਭਾਣੇ ਦਾ ਗਿਆਨ ਆਉਂਦਾ ਹੈ। ਜਿਤਨੇ ਸਿਖ ਵੀ ਸ਼ਹੀਦੀਆਂ ਪਾ ਗਏ, ਓਹ ਭਾਣੇ ਵਿਚ ਹੀ ਰਹੇ। ਭਾਣਾ ਆਪਣੇ ਆਪ ਮੰਨਿਆ ਹੀ ਨਹੀਂ ਜਾ ਸਕਦਾ। ਭਾਣੇ ਬਾਰੇ ਗੁਰਬਾਣੀ ਵਿੱਚ ਇਉਂ ਨਿਰਣਾ ਕੀਤਾ ਗਿਆ ਹੈ:-

ਤੇਰਾ ਕੀਤਾ ਜਿਸੁ ਲਾਗੈ ਮੀਠਾ ॥

ਘਟਿ ਘਟਿ ਪਾਰਬ੍ਰਹਮੁ ਤਿਨਿ ਹੀ ਡੀਠਾ ॥ [ਪੰਨਾ ੧੩੧

ਭਾਣੇ ਮੰਨਣ ਦੇ ਦਰਸ਼ਨ ਕਰਨੇ ਹੋਣ ਤਾਂ ਪੜ੍ਹੋ ਭਾਈ ਭਿਖਾਰੀ ਜੀ ਦੀ ਸਾਖੀ ਕਿਵੇਂ ਆਪ ਦੁਖ ਸੁਖ ਵਿਚ ਅਡੋਲ ਰਹੇ। ਕਿਸੇ ਸਿਖ ਨੇ ਭਾਈ ਭਿਖਾਰੀ ਜੀ ਤੋਂ ਪੁਛਿਆ ਭਾਈ ਸਾਹਿਬ ਜਦ ਤੁਹਾਨੂੰ ਹੋਣ ਵਾਲੇ ਸਾਰੇ ਕੌਤਕ ਦਾ ਪਤਾ ਸੀ, ਫਿਰ ਲੜਕੇ ਦਾ ਵਿਆਹ ਨਹੀਂ ਸੀ ਕਰਨਾ। ਭਾਈ ਭਿਖਾਰੀ ਜੀ ਨੇ ਜਵਾਬ ਦਿਤਾ; ਸਿਖਾ ! ਇਹ ਭਾਣੇ ਦੀ ਖੇਡ ਹੈ।

ਕਈ ਵੀਰ ਇਹ ਪ੍ਰਸ਼ਨ ਕਰਦੇ ਹਨ- ਜੇ ਸੰਸਾਰ ਦੀ ਚੰਗੀ ਮੰਦੀ ਕ੍ਰਿਆ ਪ੍ਰਭੂ ਦੇ ਭਾਣੇ ਵਿਚ ਹੀ ਹੁੰਦੀ ਹੈ ਤਾਂ ਕੀ ਚੋਰੀ ਯਾਰੀ, ਠਗੀ ਠੋਰੀ ਹੋਰ ਪਾਪ ਆਦਿ ਵੀ ਉਸਦੇ ਭਾਣੇ ਅੰਦਰ ਹੀ ਨਹੀਂ ਹੋ ਰਹੇ?। ਇਸ ਵਿਚ ਸੰਦੇਹ ਨਹੀਂ ਕਿ ਚੰਗਾ ਮੰਦਾ ਸਭ ਕੁਝ ਰਬੀ ਭਾਣੇ ਅੰਦਰ ਹੋ ਰਿਹਾ ਹੈ ਪਰ ਭਾਣੇ ਦੇਂ ਵੀ ਦੋ ਹਿੱਸੇ ਹਨ- ਇਕ ਅਕਾਲ ਦਾ ਭਾਣਾ ਦੂਜਾ ਜੀਵ ਦਾ ਭਾਣਾ। ਸੰਸਾਰ ਦ੍ਵੰਦ ਰੂਪ ਹੈ, ਪਾਪਾਂ ਤੇ ਬੁਰਿਆਈਆਂ, ਦੁਖਾਂ ਸੁਖਾਂ ਦੋਹਾਂ ਨਾਲ ਜੁੜਿਆ ਹੋਇਆ ਹੈ:-

ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥ [ਪੰਨਾ ੪੭੦

ਸਤ, ਸੰਤੋਖ, ਸ਼ਾਂਤੀ ਆਦਿ ਦੈਵੀ ਗੁਣ ਦਾ ਸਬੰਧ ਸਾਈਂ ਦੇ ਭਾਣੇ ਨਾਲ ਹੈ ਜਿਸ ਸਦਕਾ ਅਨੰਦ ਵਾਲੀ ਅਵਸਥਾ ਨਾਲ ਸਾਂਝ ਬਣਦੀ ਹੈ। ਮਨੁੱਖ ਭਾਣੇ ਵਿਚ ਸਦਾ ਹੰਗਤਾ ਤੇ ਦੁਖ ਹੈ ਜਦੋਂ ਕਿ ਵਾਹਿਗੁਰੂ ਜੀ ਦੇ ਭਾਣੇ ਵਿਚ ਇਨ੍ਹਾਂ ਦੁਖਾਂ ਤੋਂ ਮੁਕਤ ਹੋ ਜਾਈਦਾ ਹੈ।

ਰਬੀ ਰਜ਼ਾ ਵਿਚ ਸਦਾ ਆਤਮਕ ਖੇੜਾ ਬਣਿਆ ਰਹਿੰਦਾ ਹੈ। ਪ੍ਰਭੂ ਦੇ ਹੁਕਮ ਤੇ ਭਾਣੇ ਵਿਚ ਕੋਈ ਅੰਤਰ ਨਹੀਂ। ਹੁਕਮ ਨਾਲ ਜੁੜਿਆਂ ਸਰਬਤ ਦੇ ਭਲੇ ਵਾਲੀ ਗਲ ਸੁਤੇ ਹੀ ਹੋ ਜਾਂਦੀ ਹੈ। ਭਾਣੇ ਵਿਚ ਰਖਣ ਵਾਲੀ ਅਰਦਾਸ ਹਰ ਪ੍ਰਕਾਰ ਦੇ ਵਿਤਕਰੇ ਤੋਂ ਰਹਿਤ ਹੁੰਦੀ ਹੈ। ਭਾਣਾ, ਸ਼ੁਕਰਾਨਾ ਹੈ। ਸਿਖ ਦੁਖ ਸੁਖ ਵਿਚ ਸਦਾ ਹੀ ਸਰਬਤ ਦਾ ਭਲਾ ਮੰਗਦਾ ਹੈ।

ਭਾਵਨਾ ਤੋਂ ਰਹਿਤ ਮਨੁੱਖ ਦੀ ਚੀਖ਼ ਪੁਕਾਰ ਦੀ ਰਸਾਈ ਕਿਥੋਂ ਤੱਕ ਹੋ ਸਕਦੀ ਹੈ? ਆਕਾਸ਼ੀ ਮੰਡਲਾਂ ਵਿਚ ਸਥੂਲ ਬੋਲੀ ਵਾਲੀ ਅਰਦਾਸ ਨਹੀਂ ਪਹੁੰਚਦੀ। ਸਚੀ ਅਰਦਾਸ ਦਾ ਧੁਰਾ ਹਿਰਦੇ ਦੀ ਬਿਹਬਲਤਾ ਤੇ ਪ੍ਰੀਤੀ ਹੈ। ਜੇ ਮਨ ਪਥਰ ਵਾਂਗ ਕਠੋਰ ਹੈ, ਕੋਮਲ ਨਹੀਂ ਹੋਇਆ ਤਾਂ ਉਸ ਦਾ ਮੱਥਾ ਟੇਕਣਾ ਤੇ ਡੰਡਉਤ ਕਰਨਾ ਵੀ ਇਕ ਰਸਮ ਦੀ ਪੂਰਤੀ ਤੋਂ ਸਿਵਾਏ ਕੁਝ ਨਹੀਂ। ਅਰਦਾਸ ਤਾਂ ਆਪਣਾ ਆਪਾ ਗੁਰ-ਪਰਮੇਸਰ ਅਗੇ ਸਮਰਪਿਤ ਕਰਨਾ ਹੁੰਦਾ ਹੈ, ਪਰ ਇਹ ਸਾਰੀ ਕ੍ਰਿਆ ਸਚੇ ਹਿਰਦੇ ਨਾਲ ਹੋਵੇ।

ਗੁਰਬਾਣੀ ਦੇ ਵਿਚਾਰ ਮੰਡਲ ਵਿਚ ਜਦੋਂ ਮਨ ਜੁੜਦਾ ਹੈ ਤਾਂ ਉਹ ਮੌਲਣਾ ਸ਼ੁਰੂ ਹੋ ਜਾਂਦਾ ਹੈ। ਇਉਂ ਪ੍ਰਤੀਤ ਹੋਣ ਲਗ ਪੈਂਦਾ ਹੈ ਜਿਵੇਂ ਗੁਰਪ੍ਰਸਾਦਿ ਨਾਲ ਉਸ ਦਾ ਤਨ ਮਨ ਹਰਿਆ ਹੋ ਗਿਆ ਹੋਵੇ। ਪਰ ਜਦੋਂ ਸੁਰਤਿ ਦੀ ਤਾਰ ਟੁਟਦੀ ਹੈ ਤਾਂ ਸਰੀਰ ਨਿਸੱਤਾ ਜਿਹਾ ਹੋ ਕੇ ਲੰਮਾ ਪੈ ਜਾਂਦਾ ਹੈ। ਅਰਦਾਸ

ਵਿਚ ਜਿਤਨੀ ਪ੍ਰਬਲ ਭਾਵਨਾ ਹੋਵੇ ਉਤਨੀ ਛੇਤੀ ਮਨ ਦੀ ਚਿਤਵਨੀ ਫਲੀ ਭੂਤ ਹੁੰਦੀ ਹੈ:-

ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ॥ [ਪੰਨਾ ੪੦੩

ਜਿਥੋਂ ਤੱਕ 'ਸਰਬੱਤ ਦਾ ਭਲਾ' ਮਨਾਉਣ ਦੀ ਗੱਲ ਹੈ ਇਹ ਭਾਵਨਾ ਤਾਂ ਸਿੱਖ ਦੇ ਰੋਮ ਰੋਮ ਵਿਚ ਵਸੀ ਹੋਈ ਹੈ। ਜਿਹੜਾ ਸਭ ਦਾ ਭਲਾ ਮੰਗਦਾ ਹੋਵੇ ਉਸ ਦਾ ਬੁਰਾ ਕਦੇ ਵੀ ਨਹੀਂ ਹੋ ਸਕਦਾ। ਗੁਰੂ ਸਾਹਿਬ ਜੀ ਦੇ ਪਵਿੱਤਰ ਵਾਕ ਹਨ:-

੧. ਸਤਿਗੁਰੁ ਸਭਨਾ ਦਾ ਭਲਾ ਮਨਾਇਦਾ,
ਤਿਸ ਦਾ ਬੁਰਾ ਕਿਉ ਹੋਇ ॥ [ਪੰਨਾ ੩੦੨

੨. ਪਰ ਕਾ ਬੁਰਾ ਨ ਰਾਖਹੁ ਚੀਤਿ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥ [ਪੰਨਾ ੩੮੬

ਇਸ ਸਬੰਧ ਵਿਚ ਇਕ ਬੜੀ ਸੁੰਦਰ ਸਾਖੀ ਮਿਲਦੀ ਹੈ। ਜੇ ਸਾਰੇ ਪਾਠਕ ਗ੍ਰਹਿਣ ਕਰ ਲੈਣ ਤਾਂ ਓਹ ਜੀਵਨ ਭਰ ਕਿਸੇ ਦਾ ਬੁਰਾ ਨਹੀਂ ਮੰਗਣਗੇ; ਸਰਬੱਤ ਦੇ ਭਲੇ ਵਾਲੀ ਭਾਵਨਾ ਉਨ੍ਹਾਂ ਦੇ ਹਿਰਦਿਆਂ ਵਿਚ ਵੱਸ ਜਾਵੇਗੀ:-

ਇਕ ਰਾਜਾ ਰੋਗ ਕਰਕੇ ਬੜਾ ਬੀਮਾਰ ਰਹਿੰਦਾ ਸੀ। ਇਹ ਸੁਣ ਕੇ ਇਕ ਸੌਦਾਗਰ ਨੇ ਬਹੁਤ ਸਾਰਾ ਚੰਦਨ ਖ਼ਰੀਦ ਲੀਤਾ ਤੇ ਵਿਚਾਰਿਆ ਕਿ ਯਦੀ ਰਾਜਾ ਮਿਰਤੂ ਹੋਵੇਗਾ, ਰਾਜਾ ਦੀ ਚਿਖਾ ਲਈ ਮੇਰੇ ਪਾਸੋਂ ਚੰਦਨ ਖ਼ਰੀਦਣਗੇ ਅਤੇ ਮੈਨੂੰ ਬਹੁਤ ਲਾਭ ਪ੍ਰਾਪਤ ਹੋਵੇਗਾ। ਪ੍ਰੰਤੂ ਪਰਮੇਸ਼ਰ ਦੀ ਅਗਾਧ ਗਤੀ ਹੈ। ਈਸ਼ਵਰ ਦੀ ਕਿਰਪਾ ਨਾਲ ਕੁਝ ਦਿਨਾਂ ਮਗਰੋਂ ਰਾਜੇ ਦਾ ਰੋਗ ਦੂਰ ਹੋ ਗਿਆ, ਕਿਉਂਕਿ ਬੜੇ ਬੜੇ ਵੈਦ ਇਲਾਜ ਕਰ ਰਹੇ ਸਨ। ਰਾਜੇ ਦੀ ਅਰੋਗਤਾ ਸੁਣ ਕੇ ਸੌਦਾਗਰ ਨੂੰ ਬਹੁਤ ਚਿੰਤਾ ਹੋਈ ਕਿ ਮੇਰਾ ਚੰਦਨ ਖਰੀਦਿਆ ਹੋਇਆ ਨਿਸਫਲ ਹੀ ਗਿਆ। ਫੇਰ ਏਹੀ ਬਾਰੰਬਾਰ ਮਨ ਵਿਚ ਚਿਤਵੇ ਕਿ ਰਾਜਾ ਛੇਤੀ ਮ੍ਰਿਤੂ ਹੋਵੇ ਤੇ ਮੇਰਾ ਚੰਦਨ ਵਿਕੇ। ਇਕ ਦਿਨ ਰਾਜਾ ਫਿਰਦਾ ਹੋਇਆ ਸੌਦਾਗਰ ਦੇ ਮਕਾਨ ਕੋਲੋਂ ਲੰਘਿਆ ਤਾਂ ਦੇਖਿਆ ਕਿ ਮੇਰੇ ਮੰਦਰ ਨਾਲੋਂ ਭੀ ਇਹ ਮਕਾਨ ਬਹੁਤ ਸੁੰਦਰ ਹੈ। ਵਜ਼ੀਰ ਨੂੰ ਹੁਕਮ ਦਿਤਾ ਕਿ ਇਹ ਮਕਾਨ ਗਿਰਵਾ ਦੇਵੇ, ਕਿਉਂਕਿ ਇਹ ਮੇਰੇ ਮਕਾਨ ਤੋਂ ਵੀ ਉੱਚਾ ਹੈ। ਵਜ਼ੀਰ ਇਹ ਸੁਣ ਕੇ ਚੁੱਪ ਕਰ ਰਿਹਾ। ਕੁਛਕੁ ਦਿਨਾਂ ਮਗਰੋਂ ਫੇਰ ਰਾਜਾ ਉਥੋਂ ਦੀ ਲੰਘਿਆ ਤੇ ਵਜੀਰ ਨੂੰ ਕ੍ਰੋਧ ਨਾਲ ਕਿਹਾ ਕਿ ਤੂੰ ਇਸ ਮਕਾਨ ਨੂੰ ਕਿਉਂ ਨਹੀਂ ਗਿਰਾਇਆ? ਮੈਂ ਤੈਨੂੰ ਦੰਡ ਦੇਵਾਂਗਾ। ਵਜ਼ੀਰ ਨੇ ਨਿਮਰਤਾ ਨਾਲ ਕਿਹਾ ਮਹਾਰਾਜ ! ਹੁਣ ਗਿਰਵਾ ਦੇਵਾਂਗਾ। ਫੇਰ ਵਜ਼ੀਰ ਨੇ ਵਿਚਾਰਿਆ ਕਿ ਇਹ ਰਾਜਾ ਬੜਾ ਧਰਮਾਤਮਾ ਹੈ, ਬਿਨਾ ਅਪਰਾਧ ਤੋਂ ਕਿਸੇ ਦਾ ਨੁਕਸਾਨ ਨਹੀਂ ਕਰਦਾ। ਇਸ ਸੌਦਾਗਰ ਨੇ ਕੋਈ ਅਪਰਾਧ ਕੀਤਾ ਹੋਵੇਗਾ, ਜਿਸ ਕਰਕੇ ਰਾਜਾ ਇਸ ਦੇ ਮੰਦਰ ਨੂੰ ਗਿਰਵਾ ਰਿਹਾ ਹੈ। ਵਜ਼ੀਰ ਨੇ ਇਕਾਂਤ ਅਸਥਾਨ

ਵਿਖੇ ਸੌਦਾਗਰ ਨੂੰ ਬੁਲ ਕੇ ਪੁਛਿਆ, ਭਾਈ ! ਤੂੰ ਸਚ ਕਹੁ, ਤੂੰ ਰਾਜੇ ਦਾ ਕੀ ਨੁਕਸਾਨ ਕੀਤਾ ਹੈ, ਜਿਸ ਕਰਕੇ ਰਾਜਾ ਤੇਰੇ ਪਰ ਕ੍ਰੋਧਵਾਨ ਹੈ? ਜੇਕਰ ਝੂਠ ਬੋਲੇਂਗਾ ਤਾਂ ਤੇਰਾ ਮਕਾਨ ਹੁਣੇ ਹੀ ਗਿਰਵਾ ਦੇਵਾਂਗਾ। ਸੌਦਾਗਰ ਨੇ ਹੱਥ ਜੋੜ ਕੇ ਕਿਹਾ ਹੇ ਵਜ਼ੀਰ! ਜਦ ਰਾਜਾ ਸਖ਼ਤ ਬੀਮਾਰ ਹੋ ਗਿਆ ਸੀ, ਉਸ ਸਮੇਂ ਮੈਂ ਚੰਦਨ ਖ਼ਰੀਦ ਲਿਆ ਸੀ ਕਿ ਰਾਜਾ ਦੇ ਸਸਕਾਰ ਕਰਨ ਲਈ ਮੇਰੇ ਪਾਸੋਂ ਚੰਦਨ ਖਰੀਦਣਗੇ ਅਤੇ ਮੈਨੂੰ ਲਾਭ ਹੋਵੇਗਾ। ਸੋ, ਹੁਣ ਈਸ਼ਵਰ ਦੀ ਨੇਤ ਨਾਲ ਰਾਜਾ ਅਰੋਗ ਹੋ ਗਿਆ ਹੈ ਤੇ ਮੇਰੇ ਚੰਦਨ ਨੂੰ ਕੋਈ ਲੈ ਨਹੀਂ ਸਕਦਾ। ਮੈਂ ਏਹੀ ਮਨ ਕਰਕੇ ਚਿਤਵਦਾ ਰਹਿੰਦਾ ਸਾਂ ਕਿ ਰਾਜਾ ਛੇਤੀ ਮਰੇ ਤੇ ਮੇਰਾ ਚੰਦਨ ਵਿਕੇ।

ਵਜ਼ੀਰ ਨੇ ਉਸ ਨੂੰ ਸਾਰਾ ਧੰਨ ਦੇ ਕੇ ਸਾਰਾ ਚੰਦਨ ਖਰੀਦ ਲਿਆ ਅਤੇ ਰਾਜਾ ਦੇ ਖ਼ਜ਼ਾਨੇ ਵਿਚ ਜਮ੍ਹਾਂ ਕਰਾ ਦਿਤਾ। ਓਦੋਂ ਹੀ ਸੌਦਾਗਰ ਦੇ ਮਨ ਵਿਚੋਂ ਰਾਜੇ ਦੇ ਮਾਰਨ ਵਾਲਾ ਫੁਰਨਾ ਦੂਰ ਹੋ ਗਿਆ। ਫਿਰ, ਕੁਛ ਦਿਨਾਂ ਮਗਰੋਂ ਰਾਜਾ ਸੌਦਾਗਰ ਦੇ ਮਕਾਨ ਕੋਲੋਂ ਲੰਘਿਆ ਤੇ ਸੁੰਦਰ ਮਕਾਨ ਦੇਖ ਕੇ ਵਜ਼ੀਰ ਨੂੰ ਕਹਿਣ ਲਗਾ, ਹੇ ਵਜ਼ੀਰ ! ਇਸ ਮਕਾਨ ਨੂੰ ਮਤ ਗਿਰਾਣਾ, ਤੂੰ ਚੰਗਾ ਕੀਤਾ ਹੈ ਕਿ ਇਸ ਮੰਦਰ ਨੂੰ ਨਹੀਂ ਗਿਰਾਇਆ। ਜੇਕਰ ਤੂੰ ਇਸ ਮੰਦਰ ਨੂੰ ਗਿਰਾ ਦੇਂਦਾ ਤਾਂ ਮੈਨੂੰ ਬੜਾ ਪਾਪ ਲਗਣਾ ਸੀ। ਹੁਣ ਇਸ ਮਕਾਨ ਨੂੰ ਬਿਲਕੁਲ ਨਹੀਂ ਗਿਰਾਣਾ। ਵਜ਼ੀਰ ਨੇ ਕਿਹਾ, 'ਮਹਾਰਾਜ ! ਜੋ ਮੰਦਰ ਗਿਰਾਣ ਵਾਲਾ ਸੰਕਲਪ ਸੀ, ਉਹ ਮੁਕ ਗਿਆ ਹੈ, ਹੁਣ ਇਹ ਮਕਾਨ ਨਹੀਂ ਗਿਰੇਗਾ।'

ਸਿਧਾਂਤ ਇਹ ਹੈ ਕਿ ਜਦ ਸੌਦਾਗਰ ਦੇ ਮਨ ਵਿਚ ਮੰਦਾ ਸੰਕਲਪ ਸੀ, ਤਦੋਂ ਰਾਜਾ ਭੀ ਸੌਦਾਗਰ ਉਤੇ ਕ੍ਰੋਧਵਾਨ ਸੀ। ਜਿਸ ਵੇਲੇ ਸੌਦਾਗਰ ਦੇ ਮਨ ਵਿਚ ਮੰਦਾ ਸੰਕਲਪ ਦੂਰ ਹੋ ਗਿਆ, ਓਦੋਂ ਰਾਜਾ ਵੀ ਪ੍ਰਸੰਨ ਹੋ ਗਿਆ। ਸੋ ਜਦੋਂ ਆਪਣੇ ਮਨ ਤੋਂ ਬੁਰਾ ਸੁਭਾਅ ਮਿਟਾ ਦੇਈਏ ਤਦੋਂ ਦੂਸਰੇ ਦਾ ਬੁਰਾ ਮੰਗਣ ਵਾਲਾ ਸੁਭਾਵ ਭੀ ਮਿਟ ਜਾਂਦਾ ਹੈ ਹੇਠ ਲਿਖੇ ਗੁਰ-ਉਪਦੇਸ਼ਾਂ ਨੂੰ ਸਦਾ ਚੇਤੇ ਰਖੋ:-

ਪਰ ਕਾ ਬੁਰਾ ਨ ਰਾਖਹੁ ਚੀਤ ॥
ਤੁਮ ਕਉ ਦੁਖੁ ਨਹੀ ਭਾਈ ਮੀਤ ॥ [ਪੰਨਾ ੩੨੬

-- --

ਮਨ ਅਪੁਨੇ ਤੇ ਬੁਰਾ ਮਿਟਾਨਾ ॥
ਪੇਖੈ ਸਗਲ ਸ੍ਰਿਸਟਿ ਸਾਜਨਾ ॥ [ਪੰਨਾ ੨੬੬

ਅਜਿਹੀ ਬ੍ਰਿਤੀ ਦੇ ਪ੍ਰਵੇਸ਼ ਹੋਣ ਨਾਲ ਸੁਤੇ ਹੀ ਸਰਬਤ ਦਾ ਭਲਾ ਮੰਗਣ ਵਾਲੀ ਬ੍ਰਿਤੀ ਉਤੇਜਤ ਹੋ ਜਾਂਦੀ ਹੈ। ਬਾਕੀ ਭਾਣੇ ਦੀ ਝਾਲ ਝਲਣੀ ਬਹੁਤ ਔਖੀ ਹੈ।



# ਖ਼ਾਲਸੇ ਦਾ ਜੈਕਾਰਾ

ਜਦੋਂ ਤੁਰਕ ਯੁੱਧ ਕਰਦੇ ਸਨ ਤਾਂ ਓਹ ਜੋਸ਼ ਵਿੱਚ ਆ ਕੇ 'ਅੱਲਾ ਹੂ ਅਕਬਰ' ਦਾ ਨਾਅਰਾ ਲਾਉਂਦੇ ਸਨ, ਓਦੋਂ ਝੱਟ ਪਤਾ ਚਲ ਜਾਂਦਾ ਸੀ ਕਿ ਤੁਰਕਾਨੀ ਫ਼ੌਜ ਜਾਂ ਮੁਸਲਮਾਨਾਂ ਦਾ ਇਕੱਠ ਆ ਰਿਹਾ ਹੈ। ਉਨ੍ਹਾਂ ਦੇ ਮੁਕਾਬਲੇ ਵਿਚ ਅਥਵਾ ਮੋੜਵਾਂ ਉਤਰ ਦੇਣ ਵਿਚ ਖ਼ਾਲਸਾ ਬੀਰ-ਰੱਸ ਵਿਚ ਆ ਕੇ ਜੈਕਾਰੇ ਦੀ ਗੂੰਜਾਰ ਪਾਂਦਾ ਸੀ-

"ਬੋਲੈ ਸੋ ਨਿਹਾਲ। ਸਤਿ ਸ੍ਰੀ ਅਕਾਲ"

ਇਹ ਜੈਕਾਰਾ ਜਿਥੇ ਤੇਗ਼ ਦੀ ਸਹਾਇਤਾ ਨਾਲ ਦੇਗ਼ ਦਾ ਰਖਵਾਲਾ ਬਣਦਾ ਸੀ ਉਥੇ ਸਰੀਰਕ ਸੱਤਾ ਦੀ ਕਾਇਮੀ ਅਥਵਾ ਰਿਸ਼ਟ ਪੁਸ਼ਟ ਤੇ ਬਲਵਾਨ ਬਣਾਉਣ ਵਿਚ ਵੀ ਉਤਸ਼ਾਹ-ਜਨਕ ਸੀ। ਗੁਰੂ ਘਰ ਵਿਚ ਫ਼ੋਕੀ ਨਾਅਰੇਬਾਜ਼ੀ ਕਦੇ ਨਹੀਂ ਹੁੰਦੀ, ਮਾਣਸ ਜਨਮ ਦਾ ਲਾਹਾ ਖਟਣ ਲਈ ਸੇਵਾ ਤੇ ਸਿਮਰਨ ਸੰਚਾਰ ਉਤੇ ਵਿਸ਼ੇਸ਼ ਬਲ ਦਿੱਤਾ ਜਾਂਦਾ ਹੈ। ਸਾਧੂ ਤੇ ਸੰਤ ਤੇਗ਼ ਨਹੀਂ ਚਲਾ ਸਕਦੇ ਕਿਉਂਕਿ ਇਹ ਜੋਧਿਆਂ ਦੀ ਪਰਕ੍ਰਿਆ ਹੈ। ਹਾਂ, ਓਹ ਸੇਵਾ ਕਰਵਾ ਸਕਦੇ ਸਨ ਪਰ ਆਪ ਆਪਣੀ ਹਥੀਂ ਸੇਵਾ ਘਟ ਹੀ ਕਰਦੇ ਸਨ। ਇਸ ਲਈ ਸ਼ਾਹਿ-ਸ਼ਾਹਨਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਸੰਤ-ਸਿਪਾਹੀ ਦੇ ਪਦ ਨਾਲ ਨਿਵਾਜਿਆ। ਗੁਰਦੇਵ ਪਿਤਾ ਜੀ ਖ਼ਾਲਸੇ ਦੀ ਪ੍ਰਤਿਪਾਲਨਾ ਲਈ ਅਕਾਲਪੁਰਖ ਜੀ ਪਾਸੋਂ ਦੇਗ਼-ਤੇਗ਼ ਫ਼ਤਿਹ ਦੀ ਮੰਗ ਕਰਦੇ ਰਹੇ:-

ਦੇਗ ਤੇਗ ਜਗ ਮਹਿ ਦੋਊ ਚਲੈ ॥
ਰਾਖ ਆਪ ਮੁਹਿ ਅਵਰ ਨ ਦਲੈ ॥ [ਸ੍ਰੀ ਦਸਮ ਗ੍ਰੰਥ

ਦੇਗ ਚਲਾਉਣ ਦਾ ਮੰਤਵ ਸੀ ਕਿ ਕਈ ਮਨਮਤੀਏ ਸਾਧ ਦੇਗ-ਤੇਗ ਦੋਹਾਂ ਤੋਂ ਪਰੇ ਭਜਦੇ ਸਨ, ਓਹ ਵਰਤ ਰਖ ਕੇ ਕਈ ਕਈ ਦਿਨ ਭੁੱਖੇ ਰਹਿ ਕੇ ਸਰੀਰ ਨੂੰ ਕਸ਼ਟ ਦਿੰਦੇ ਰਹਿੰਦੇ ਸਨ। ਗੁਰੂ ਸਾਹਿਬ ਓਹਨਾਂ ਨੂੰ ਬਹੁਤ ਸਮਝਾਉਂਦੇ ਰਹੇ ਕਿ ਅਜਿਹੀ ਹਠ-ਕ੍ਰਿਆ ਦਾ ਕੋਈ ਆਤਮਿਕ ਲਾਭ ਨਹੀਂ। ਸਰੀਰ ਨੂੰ ਭੁੱਖਾ ਰਖ ਕੇ ਵਿਸ਼ਿਆਂ ਤੋਂ ਮਨ ਨੂੰ ਮੋੜਿਆ ਨਹੀਂ ਜਾ ਸਕਦਾ। ਮੋਨਧਾਰੀ ਤੇ ਹੱਠ-ਕਰਮੀ ਜਗਿਆਸੂ ਸਰੀਰ ਨੂੰ ਹਾਨੀ ਪਹੁੰਚਾਣ ਦੇ ਭਾਗੀ ਬਣਦੇ ਹਨ। ਗੁਰੂ ਸਾਹਿਬ ਜੀ ਦੇ ਪਾਵਨ ਬਚਨ ਹਨ:-

ਅਲਪ ਅਹਾਰ ਸੁਲਪਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥
ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤ ॥

ਅੰਨ ਛੋਡ ਕੇ ਪਖੰਡ ਕਰਮ ਕਰਨ ਵਾਲਾ ਨਾ ਸੁਹਾਗਣਾਂ ਵਿਚ ਤੇ ਨਾ ਰੰਡੀਆਂ ਵਿਚ ਭਾਵ ਕਿਸੇ ਪਾਸੇ ਜੋਗਾ ਨਹੀਂ ਹੁੰਦਾ। ਇਸ ਬਾਰੇ ਸ੍ਰੀ ਗੁਰੂ

ਗ੍ਰੰਥ ਸਾਹਿਬ ਜੀ ਦੇ ਪੰਨਾ 1348 ਉਤੇ ਆਮ ਲੋਕਾਂ ਨੂੰ ਜਾਗਰੂਕ ਕਰਨ ਹਿਤ ਹੇਠ ਲਿਖੇ ਬਚਨ ਉਚਾਰਨ ਕੀਤੇ:-

ਅੰਨ ਤੇ ਰਹਤਾ ਦੁਖ ਦੇਹੀ ਸਹਤਾ ॥
ਹੁਕਮੁ ਨ ਬੂਝੈ ਵਿਆਪਿਆ ਮਮਤਾ ॥

ਸਰੀਰ ਆਤਮਾ ਲਈ ਘੋੜਾ ਹੈ, ਇਸ ਨੂੰ ਰਜਾਅ ਕੇ ਰਖਣਾ ਰੂਹਾਨੀਅਤ ਦੀ ਪਾਲਨਾ ਹੈ। ਲੰਗਰ ਦੀ ਮਰਯਾਦਾ ਸਮਾਜਕ ਬਰਾਬਰੀ ਦੀ ਪ੍ਰਤੀਕ ਹੈ। ਨਾਲ ਹੀ ਗੁਰਬਾਣੀ ਵਿਚ ਇਹ ਉਪਦੇਸ਼ ਦਿੱਤਾ ਹੈ:-

ਰਜਿ ਰਜਿ ਭੋਜਨੁ ਖਾਵਹੁ ਮੇਰੇ ਭਾਈ ॥
ਅੰਮ੍ਰਿਤ ਨਾਮੁ ਰਿਦ ਮਾਹਿ ਧਿਆਈ ॥ [ਪੰਨਾ ੮੦੨

ਨਿਹੰਗ ਸਿੰਘ ਸੁਖ ਨਿਧਾਨ ਦੀ ਮੌਜ ਵਿਚ ਜੋ ਜੈਕਾਰਾ ਬੁਲਾਉਂਦੇ ਹਨ ਉਹ ਬਹੁਤ ਉਚੀ ਆਵਾਜ਼ ਵਿੱਚ ਕਹਿੰਦੇ ਹਨ:-

ਖੁੱਸ਼ੀਆਂ ਦੇ ਜੈਕਾਰੇ ਗਜਾਵੇ, ਆਪਣੇ ਗੁਰੂ ਨੂੰ ਭਾਵੇ

ਮਗਰੋਂ ਸਤਿ ਸ੍ਰੀ ਅਕਾਲ ਦਾ ਅਵਾਜ਼ਾ ਦਿੰਦੇ ਹਨ।

ਜੈਕਾਰਾ ਜੋਧਿਆਂ ਨੂੰ ਰਣ-ਖੇਤਰ ਵਿਚ ਉਤਸ਼ਾਹਤ ਕਰਨ ਵਿਚ ਮਦਦਗਾਰ ਸਾਬਤ ਹੁੰਦਾ ਹੈ। ਇਹ ਜਿਤ ਦਾ ਵੀ ਪ੍ਰਤੀਕ ਹੈ। ਜੈਕਾਰੇ ਦਾ ਭਾਵ ਬਿਲਕੁਲ ਸਪਸ਼ਟ ਹੈ। ਸ੍ਰੀ ਅਕਾਲ ਦੀ ਹਸਤੀ ਸਦੀਵ ਕਾਲ ਹੋਂਦ ਵਾਲੀ ਹੈ।

ਲੁਟੇਰਿਆਂ, ਧਾੜਵੀਆਂ ਨੂੰ ਨਥ ਪਾਉਣ ਲਈ ਅਤੇ ਨਿਹੱਥਿਆਂ ਦੀ ਰਖਿਆ ਲਈ ਗੁਰਸਿਖਾਂ ਦੇ ਹੱਥਾਂ ਵਿੱਚ ਸ੍ਰੀ ਸਾਹਿਬ ਫੜਾਉਣੀ ਪਈ। ਮੀਰੀ ਪੀਰੀ ਦੇ ਮਾਲਕ, ਸ੍ਰੀ ਅਕਾਲ ਤਖ਼ਤ ਸਾਹਿਬ ਦੇ ਰਚਨਹਾਰ ਦੇਗ ਤੇਗ ਦੇ ਧਨੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਸੰਗਤਾਂ ਨੂੰ ਨਿਹਾਲ ਕਰਦੇ ਰਹੇ। ਸਤਿ ਸ੍ਰੀ ਅਕਾਲ ਪੁਰਖ ਜੀ ਦੀ ਹਸਤੀ ਸਰਬਕਾਲ ਰਹਿੰਦੀ ਹੈ ਇਸ ਲਈ ਇਸ ਨਾਲ ਪਿਆਰ ਪਾਉਣਾ ਗੁਰਮੁਖ ਜੀਉੜੇ ਨੂੰ ਸਦਾ ਹੀ ਚੰਗਾ ਲਗਦਾ ਹੈ:-

ਸਤਿ ਸਤਿ ਹਰਿ ਸਤਿ, ਹਰਿ ਸਤਿ ਮੇਰੈ ਮਨਿ ਭਾਵੈ ਜੀਉ ॥

ਸੰਸਾਰ ਦਾ ਪਸਾਰਾ ਛਿਨ-ਭੰਗਰ ਹੈ, ਸਦਾ ਕਾਇਮ ਰਹਿਣ ਵਾਲਾ ਇਕ ਅਕਾਲ ਪੁਰਖ ਹੈ। ਜਿਸਦੇ ਪਲੇ ਸਚ ਹੁੰਦਾ ਹੈ, ਓਹੀ ਸੂਰਮਾ ਰਣ-ਮੈਦਾਨ ਵਿਚ ਨਿਤਰਦਾ ਹੈ।ਜੈਕਾਰੇ ਦਾ ਸਤਿਕਾਰ ਕੀਤਿਆਂ ਸਮਰਥਾ ਦਾ ਦੀਵਾ ਜਗ ਪੈਂਦਾ ਹੈ, ਜਿਸ ਦੇ ਆਸਰੇ ਵੈਰੀਆਂ ਨੂੰ ਭਾਜੜਾਂ ਪੈਂਦੀਆਂ ਹਨ।

ਆਮ ਸਿੱਖ ਮਾਈ ਭਾਈ ਹੈਰਾਨ ਹੁੰਦੇ ਹਨ ਕਿ ਜੈਕਾਰੇ ਦੀ ਸਾਰੇ ਸੰਸਾਰ ਵਿਚ ਐਨੀ ਵਡਿਆਈ ਹੈ, ਉਹ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਸਮੂਹ ਗੁਰ ਅਸਥਾਨਾਂ ਤੇ ਗਜਾਇਆ ਜਾਂਦਾ ਹੈ ਪਰ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਇਹ ਜੈਕਾਰਾ ਗਜਾਉਣ ਉਤੇ ਪ੍ਰਤੀਬੰਧ ਕਿਉਂ? ਲਿਖਤੀ ਰੂਪ ਵਿੱਚ ਇਸ ਬਾਰੇ ਕੋਈ ਹੁਕਮਨਾਮਾ ਵੇਖਣ ਵਿਚ ਨਹੀਂ ਆਇਆ। ਹਾਂ, ਇਹ

ਕਹਿ ਕੇ ਜਗਿਆਸੂਆਂ ਦੀ ਤਸੱਲੀ ਕਰਾ ਦਿੱਤੀ ਜਾਂਦੀ ਹੈ ਕਿ ਇਹ ਮਰਯਾਦਾ ਸੀਨਾ-ਬ-ਸੀਨਾ ਇਸੇ ਤਰ੍ਹਾਂ ਚਲੀ ਆ ਰਹੀ ਹੈ। ਜਦੋਂ ਲੰਗਰ ਤਿਆਰ ਹੁੰਦਾ ਹੈ ਤਾਂ ਲੰਗਰ ਛਕਾਉਣ ਸਮੇਂ ਪਹਿਲਾਂ 'ਬੋਲੈ ਸੋ ਨਿਹਾਲ। ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ ਜਾਂਦਾ ਹੈ। ਕਈ ਵੀਰ ਇਹ ਵੀ ਦਸਦੇ ਹਨ ਕਿ ਅੰਗਰੇਜ਼ਾਂ ਨੇ ਹਰਿਮੰਦਰ ਸਾਹਿਬ ਵਿਚ ਜੈਕਾਰਾ ਗਜਾਉਣ ਉਤੇ ਗੁਪਤ ਰੂਪ ਵਿਚ ਪਾਬੰਦੀ ਲਾਈ ਹੋਈ ਸੀ ਕਿਉਂਕਿ ਸਿੱਖ "ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨ ਕੋਇ॥ ਖੁਆਰ ਹੋਇ ਸਭ ਮਿਲਹਗੇ ਬਚੇ ਸ਼ਰਨ ਜੋ ਹੋਇ" ਤੋਂ ਲੋਕਾਂ ਅੰਦਰ ਖ਼ਾਲਸਾ ਰਾਜ ਲਈ ਜਾਗ੍ਰਤੀ ਪੈਦਾ ਨਾ ਕਰ ਸਕਣ। ਪਰ ਇਤਨੀ ਵਡੀ ਗਲ ਬਾਰੇ ਸ਼੍ਰੋ.ਗੁ.ਪ੍ਰ.ਕਮੇਟੀ, ਅੰਮ੍ਰਿਤਸਰ ਨੇ ਹੁਣ ਤਕ ਸੰਗਤਾਂ ਨੂੰ ਜਾਣੂ ਨਹੀਂ ਕਰਾਇਆ।

ਨਗਰ ਕੀਰਤਨਾਂ ਵਿੱਚ ਹਰ ਸ਼ਬਦ ਦੀ ਸਮਾਪਤੀ ਮਗਰੋਂ ਪ੍ਰੇਮੀ ਜੈਕਾਰਾ ਗਜਾਉਣ ਮਗਰੋਂ ਨਵਾਂ ਸ਼ਬਦ ਆਰੰਭ ਕਰਦੇ ਹਨ। ਖ਼ੁਸ਼ੀ ਤੇ ਗ਼ਮੀ ਦੇ ਸਮਾਗਮਾਂ ਸਮੇਂ ਜੈਕਾਰਾ ਗਜਾਉਣ ਦੀ ਪਿਰਤ ਸਦੀਆਂ ਤੋਂ ਚਲੀ ਆ ਰਹੀ ਹੈ।

ਪਾਠਕਾਂ ਨੂੰ ਜਿਥੇ ਖ਼ਾਲਸੇ ਦੇ ਜੈਕਾਰੇ ਦਾ ਪਿਛੋਕੜ ਦਸਿਆ ਹੈ ਉਥੇ ਇਸ ਦੇ ਨਾਲ ਰਣਜੀਤ ਨਗਾਰੇ ਦਾ ਵੀ ਗੂੜ੍ਹਾ ਸੰਬੰਧ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸਵਾਰੀ ਦੇ ਅੱਗੇ ਇਹ ਨਗਾਰਾ ਵਿਸ਼ੇਸ਼ ਤੌਰ ਤੇ ਵਜਿਆ ਕਰਦਾ ਸੀ। ਰਣਜੀਤ ਨਗਾਰਾ ਸੰਮਤ 1741 ਵਿਚ ਅਨੰਦਪੁਰ ਵਿਖੇ ਤਿਆਰ ਹੋਇਆ ਸੀ। (ਵੇਖੋ ਮਹਾਨ ਕੋਸ਼)



# ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਿਹ

ਇਹ ਅੰਮ੍ਰਿਤ ਬਚਨ ਪਹਿਲੀ ਵਾਰ ਚੋਜੀ ਪ੍ਰੀਤਮ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਾਵਨ ਮੁਖਾਰਬਿੰਦ ਤੋਂ ਓਦੋਂ ਉਚਾਰਨ ਹੋਏ ਜਦੋਂ ਇਹਨਾਂ ਬੋਲਾਂ ਚੋਂ ਸੰਜੀਵਨੀ ਸਮਰਥਾ ਪ੍ਰਗਟ ਹੋਈ। ਪੰਜਾਂ ਪਿਆਰਿਆਂ ਅਤੇ ਚਾਲੀ ਮੁਕਤਿਆਂ ਨੂੰ ਸੁਰਜੀਤ ਕਰਨ ਸਮੇਂ ਭੀ ਇਹਨਾਂ ਅੰਮ੍ਰਿਤ ਬੋਲਾਂ ਨੇ ਆਪਣੀ ਕਲਾ ਦਰਸਾਈ ਸੀ। ਇਹ ਬੋਲ "ਅੰਮ੍ਰਿਤੁ ਪੀਵੈ ਅਮਰੁ ਸੋ ਹੋਇ" (ਪੰਨਾ ੨੮੭) ਵਾਲੀ ਅਗਮੀ ਕਲਾ ਨਾਲ ਭਰਪੂਰ ਸਨ।

ਖ਼ਾਲਸੇ ਲਈ ਇਹ ਸੁਆਗਤੀ ਸ਼ਬਦ ਹਨ। ਜਦੋਂ ਇਕ ਖ਼ਾਲਸਾ ਦੂਜੇ ਖ਼ਾਲਸੇ ਨੂੰ ਮਿਲਦਾ ਹੈ, ਸੰਗਤ ਦੇ ਸਨਮੁਖ ਹੁੰਦਾ ਹੈ ਤਾਂ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ' ਨਾਲ 'ਜੀ ਆਇਆਂ' ਆਖਦਾ ਹੈ। ਭ੍ਰ. ਸ. ਗੁਰਦਾਸ ਜੀ ਦੀ ਪਹਿਲੀ ਵਾਰ ਦਾ ਟੀਕਾ ਕਰਦੇ ਹੋਏ ਭਾਈ ਮਨੀ ਸਿੰਘ ਜੀ ਨੇ 'ਗਿਆਨ ਰਤਨਾਵਲੀ' ਵਿਚ 'ਫਤਿਹ' ਬਾਰੇ ਇਉਂ ਜ਼ਿਕਰ ਕੀਤਾ ਹੈ:-

"ਸਾਹਿਬ ਦਸਵੇਂ ਬਾਦਸ਼ਾਹ ਬਚਨ ਕੀਤਾ, 'ਜੋ ਕੋਈ ਸਿੱਖਾਂ ਨੂੰ ਅਗੋਂ ਵਾਹਗੁਰੂ ਜੀ ਕੀ ਫ਼ਤੇ ਬੁਲਾਂਵਦਾ ਹੈ ਉਸ ਵਲ ਮੇਰਾ ਸੱਜਾ ਮੋਢਾ ਹੋਂਦਾ ਹੈ ਜੋ ਪਿਛੋਂ ਹੌਲੀ ਬੁਲਾਂਵਦਾ ਹੈ, ਉਸ ਵੱਲ ਮੇਰਾ ਬਾਵਾਂ ਮੋਢਾ ਹੁੰਦਾ ਹੈ, ਅਰ ਜੋ ਪਿਛੋਂ ਭੀ ਨਹੀਂ ਬੁਲਾਂਵਦਾ, ਉਸ ਵੱਲ ਮੇਰੀ ਪਿੱਠ ਹੁੰਦੀ ਹੈ।"

ਰਹਿਤਨਾਮਾ ਭਾ. ਦੇਸਾ ਸਿੰਘ ਜੀ ਵਿਚ ਵੀ ਦਰਜ ਹੈ:-

ਵਾਹਿਗੁਰੂ ਨਿਤ ਬਚਨ ਉਚਾਰੇ, ਵਾਹਿਗੁਰੂ ਕੋ ਹਿਰਦੇ ਧਾਰੇ।
ਆਗੈ ਆਵਤ ਸਿੰਘ ਜੋ ਪਾਵੇ, ਵਾਹਿਗੁਰੂ ਜੀ ਕੀ ਫਤਿਹ ਬੁਲਾਵੇ।

ਇਸੇ ਤਰ੍ਹਾਂ ਭਾ. ਚੌਪਾ ਸਿੰਘ ਜੀ ਦੇ ਰਹਿਤਨਾਮੇ ਵਿਚ ਦਰਜ ਹੈ ਕਿ ਗੁਰੂ ਦਾ ਸਿਖ ਮਿਲਣ ਵੇਲੇ ਵਾਹਿਗੁਰੂ ਕੀ ਫਤਿਹ ਬੁਲਾਏ। ਜੋ ਫਤੇ ਨ ਮੰਨੇ, ਸੋ ਤਨਖਾਹੀਆ।

ਇਸ 'ਫਤਿਹ' ਵਿਚ ਇਤਨਾ ਬੀਰ-ਰਸ ਭਰਿਆ ਹੋਇਆ ਹੈ, ਜਦੋਂ ਇਕ ਸਿਖ ਦੂਜੇ ਨੂੰ ਮਿਲਦਾ ਹੈ ਤਾਂ ਉਹ ਗਜ ਕੇ ਫਤਿਹ ਬੁਲਾਉਂਦਾ ਹੈ- 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ'।

ਇਹ ਬੋਲ ਰਸਮੀ ਜਾਂ ਵਿਖਾਵੇ ਮਾਤਰ ਨਹੀਂ। ਇਹ ਅਜ਼ਲੀ ਸਬਕ ਇਹ ਸਲਾਮ ਜਾਂ ਪ੍ਰਣਾਮ (ਨਮਸਤੇ) ਆਖਣ ਦੀ ਰੀਸ ਨਾਲ ਨਹੀਂ ਘੜਿਆ ਗਿਆ, ਇਸ ਫਤਿਹ ਦਾ ਅੰਦਾਜ਼ ਆਪਣਾ ਹੈ। ਇਹ ਅੰਮ੍ਰਿਤ ਬੋਲ ਪਹਿਲੀ

ਵਾਰ ਸ੍ਰੀ ਕੇਸਗੜ੍ਹ ਸਾਹਿਬ ਦੇ ਪਾਵਨ ਅਸਥਾਨ ਤੇ ਖ਼ਾਲਸਾ ਪੰਥ ਦੀ ਸਾਜਨਾ ਸਮੇਂ ਪ੍ਰਾਪਤ ਹੋਏ। ਗੁਰ ਚੇਲੇ ਦੀ ਸੰਧੀ ਵਾਲੇ ਅਜਿਹੇ ਸ਼ਬਦ ਸੁਣ ਕੇ ਸਿਖ ਬਾਗ਼ੋ ਬਾਗ਼ ਹੋ ਜਾਂਦਾ ਹੈ। ਸੰਸਾਰ ਵਿੱਚ ਇਤਨਾ ਉਚਾ ਮਰਤਬਾ ਪ੍ਰਾਪਤ ਹੋਣ ਦਾ ਮਾਣ ਕੇਵਲ ਖ਼ਾਲਸੇ ਨੂੰ ਹੀ ਨਸੀਬ ਹੋਇਆ ਹੈ ਜੋ ਖ਼ੁਦੀ ਨੂੰ ਮਿਟਾਉਣਾ, ਸਿਖੀ ਦਾ ਪ੍ਰਤੀਕ ਹੈ ਅਤੇ ਖ਼ੁਦੀ ਨੂੰ ਬੇ-ਖ਼ੁਦੀ ਵਿਚ ਬਦਲ ਦੇਣਾ, ਇਹ ਖ਼ਾਲਸਾ ਪਦ ਦਾ ਲਖਾਇਕ ਹੈ:-

ਕਬੀਰ, ਮੇਰਾ ਮੁਝ ਮੈ ਕੁਝ ਨਹੀ ਜੋ ਕਿਛੁ ਹੈ ਸੋ ਤੇਰਾ ॥
ਤੇਰਾ ਤੁਝ ਕਉ ਸਉਪਤੇ, ਕਿਆ ਲਾਗੈ ਮੇਰਾ ॥ [ਪੰਨਾ ੧੩੭੫

ਅੰਮ੍ਰਿਤ ਛਕਾਉਣ ਸਮੇਂ ਅੰਮ੍ਰਿਤ ਦਾ ਇਕ ਛਟਾ ਮਾਰਨ ਦੇ ਨਾਲ ਹੀ ਆਖਣਾ ਬੋਲ 'ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫਤਿਹ', ਇਹ ਬੋਲ ਇਕ ਵਾਰ ਨਹੀਂ, ਅੰਮ੍ਰਿਤ ਦੇ ਪੰਜ ਪੰਜ ਛਟੇ ਮਾਰਨ ਸਮੇਂ ਬੁਲਵਾਇਆ ਗਿਆ। ਖ਼ੁਦੀ ਦਾ ਸਾਰਾ ਫਲਸਫਾ ਇਸ ਇਕ ਨੁਕਤੇ ਵਿਚ ਹੀ ਮੁਕ ਜਾਂਦਾ ਹੈ। ਭਾਰਤੀ ਫ਼ਲਸਫ਼ਾ ਮਨੁੱਖ ਨੂੰ ਸਦਾ ਹਾਰ ਵਲ ਝੁਕਾਈ ਰਖਦਾ ਸੀ ਜਦੋਂ ਕਿ ਗੁਰੂ ਜੀ ਨੇ ਨਵੀਂ ਰੂਹ ਫੂਕ ਕੇ ਫਤਿਹ ਦਾ ਆਲਮ ਲਿਆਂਦਾ। ਇਹ ਇਕ ਉਚਾ ਆਦਰਸ਼ ਸੀ ਪਰ ਭਾਰਤੀ ਗ਼ਲਤ ਸਮਝਦੇ ਰਹੇ।

ਫਤਿਹ ਵਾਲੇ ਅਮੋਲਕ ਵਾਕ ਸਾਨੂੰ ਮਿਲੇ ਪਰ ਅਸੀਂ ਇਨ੍ਹਾਂ ਦੀ ਵਰਤੋਂ ਕਰਦੇ ਹੋਏ ਗੂੜ੍ਹ-ਭਾਵ ਤਕ ਨਹੀਂ ਪਹੁੰਚ ਸਕੇ। ਬਹੁਤੇ ਤਾਂ ਸਤਿ ਸ੍ਰੀ ਅਕਾਲ ਬੁਲਾ ਕੇ ਹੀ ਆਪਣਾ ਕੰਮ ਸਾਰ ਲੈਂਦੇ ਹਨ।

ਮਾਨਸਕ ਵੀਚਾਰਾਂ ਦੇ ਯੁੱਧ ਵਿਚ ਖ਼ਾਲਸਾ ਸਦਾ ਫ਼ਤਿਹ ਭਾਵ ਚੜ੍ਹਦੀਕਲਾ ਵਿਚ ਰਹਿੰਦਾ ਹੈ। ਇਹ ਸੋਚੋ ਕਦੀ ਵਾਹਿਗੁਰੂ ਭੀ ਹਾਰ ਸਕਦਾ ਹੈ? ਕਦੀ ਫਤਿਹ ਵਾਹਿਗੁਰੂ ਜੀ ਤੋਂ ਦੁਰਾਡੇ ਜਾ ਸਕਦੀ ਹੈ? ਖ਼ਾਲਸਾ ਜਦ ਵਾਹਿਗੁਰੂ ਜੀ ਦਾ ਬਣ ਜਾਂਦਾ ਹੈ ਫਿਰ ਕਦੇ ਵੀ ਹਾਰ ਨਹੀਂ ਸਕਦਾ। ਜੇ ਬਾਹਰਮੁਖੀ ਹਾਰ ਹੋਵੇ ਤਾਂ ਵੀ ਕਦੇ ਹਾਰ ਨਹੀਂ ਮੰਨਦਾ। ਹਾਰਿਆਂ ਵੀ ਜਿਤ ਵਿਚ ਰਹਿੰਦਾ ਹੈ। ਅਸਲ ਵਿੱਚ 'ਸਤਿ ਸ੍ਰੀ ਅਕਾਲ' ਹੀ ਸੇਵਕ ਨੂੰ ਨਿਹਾਲ ਕਰਦਾ ਹੈ, ਇਹ ਸ਼ਕਤੀ ਹੋਰ ਕਿਸੇ ਪਾਸ ਨਹੀਂ।

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ 'ਬੋਲੈ ਸੋ ਨਿਹਾਲ' ਵਾਲਾ ਜੈਕਾਰਾ ਨਹੀਂ ਗਜਾਇਆ ਜਾਂਦਾ ਪਰ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ' ਅਰਦਾਸ ਉਪਰੰਤ ਉਚਾਰੀ ਜਾਂਦੀ ਹੈ।



# ਦੋਹਿਰਾ

ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ।
ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਯੋ ਗ੍ਰੰਥ ।੧।
ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ ।
ਜੋ ਪ੍ਰਭ ਕੋ ਮਿਲਯੋ ਚਹੈ ਖੋਜ ਸਬਦ ਮੈ ਲੇਹ ।੨।
ਰਾਜ ਕਰੇਗਾ ਖਾਲਸਾ ਆਕੀ ਰਹੈ ਨ ਕੋਇ ।
ਖੁਆਰ ਹੋਇ ਸਭ ਮਿਲੈਗੇ ਬਚੇ ਸ਼ਰਨ ਜੋ ਹੋਇ।੩। [ਪੰਥ ਪ੍ਰਕਾਸ਼

ਸਿੱਖ ਜਥੇਬੰਦਕ ਧਰਮ ਹੋਣ ਕਰਕੇ ਆਪਣੀਆਂ ਪਰੰਪਰਾਵਾਂ ਨੂੰ ਪਿਆਰਦਾ ਤੇ ਸਤਿਕਾਰਦਾ ਹੈ। ਉਪਰੋਕਤ ਦੋਹਰੇ ਦੀਆਂ 4 ਸਤਰਾਂ ਪੰਥ ਪ੍ਰਕਾਸ਼ (ਗਿ. ਗਿਆਨ ਸਿੰਘ) ਅਤੇ ਅੰਤਲੀਆਂ ਦੋ ਸਤਰਾਂ ਸੌ ਸਾਖੀ ਦੀਆਂ ਮਿਲਾ ਕੇ ਹਰੇਕ ਗੁਰ ਅਸਥਾਨ ਤੇ ਸਵੇਰੇ ਤੇ ਸੰਝ ਦੇ ਦੀਵਾਨ ਵਿੱਚ ਅਰਦਾਸ ਤੋਂ ਉਪਰੰਤ ਪੜ੍ਹੀਆਂ ਜਾਂਦੀਆਂ ਹਨ। ਕਈ ਪ੍ਰੇਮੀ ਇਨ੍ਹਾਂ ਤੋਂ ਇਲਾਵਾ:-

ਖੰਡਾ ਜਾ ਕੇ ਹਾਥ ਮੇਂ ਕਲਗੀ ਸੋਹੈ ਸੀਸ
ਸੋ ਹਮਰੀ ਰਛਿਆ ਕਰੇ ਕਲਗੀਧਰ ਜਗਦੀਸ।
ਵਾਹਿਗੁਰੂ ਨਾਮ ਜਹਾਜ ਹੈ ਚੜੈ ਸੋ ਉਤਰੈ ਪਾਰ
ਜੋ ਸਰਧਾ ਕਰ ਸੇਵਦੇ ਪਾਰ ਉਤਾਰਨ ਹਾਰ ।

-- --

ਉਠ ਗਈ ਸਭਾ ਮਲੇਛ ਕੀ ਕਰ ਕੂੜਾ ਅਹੰਕਾਰ
ਡੰਕਾ ਬਾਜੈ ਧਰਮ ਕਾ ਨਿਹਕਲੰਕ ਅਵਤਾਰ ।

ਆਦਿ ਪੜ੍ਹਦੇ ਹਨ।

ਦਿੱਲੀ ਦੇ ਗੁਰਦੁਆਰਿਆਂ ਵਿਚ ਰਾਜ ਕਰੇਗਾ ਖ਼ਾਲਸਾ ਵਾਲੀਆਂ ਪੰਕਤੀਆਂ ਤੋਂ ਉਪਰੰਤ ਹੇਠ ਲਿਖੇ ਦੋਹਰੇ ਪੜ੍ਹੇ ਜਾਂਦੇ ਹਨ:-

ਠੀਕਰ ਫੋਰ ਦਿਲੀਸ ਸਿਰਿ ਪ੍ਰਭ ਪੁਰ ਕੀਆ ਪਯਾਨ।
ਤੇਗ ਬਹਾਦਰ ਸੀ ਕ੍ਰਿਯਾ ਕਰੀ ਨ ਕਿਨਹੂੰ ਆਨ ।
ਤੇਗ ਬਹਾਦੁਰ ਕੇ ਚਲਤ ਭਯੋ ਜਗਤ ਕੋ ਸੋਕ ।
ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ।

ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਵਿਖੇ ਇਹ ਦੋਹਰਾ 'ਰਾਜ ਕਰੇਗਾ ਖ਼ਾਲਸਾ' ਤੱਕ ਹੀ ਪੜ੍ਹਿਆ ਜਾਂਦਾ ਹੈ ਪਰ ਸ੍ਰੀ ਦਰਬਾਰ ਸਾਹਿਬ ਅੰਦਰ ਨਾ ਇਹ ਦੋਹਰਾ ਪੜ੍ਹਿਆ ਜਾਂਦਾ ਹੈ ਤੇ ਨਾ ਹੀ 'ਬੋਲੈ ਸੋ ਨਿਹਾਲ ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਇਆ ਜਾਂਦਾ ਹੈ।

ਉਪਰੋਕਤ ਦੋਹਰੇ ਜੋ 'ਪੰਥ ਪ੍ਰਕਾਸ਼' ਵਿਚ ਹਨ ਸਿਖ ਰਹਿਤਨਾਮਿਆਂ ਵਿਚ ਭੀ ਕੁਝ ਲਗਮਾਤ੍ਰਾਂ ਅਖਰਾਂ ਦੇ ਘਟ ਵਧ ਭੇਦ ਕਰਕੇ ਮਿਲਦੇ ਹਨ। ਕਈ ਪ੍ਰੇਮੀ ਚੌਥੀ ਪੰਕਤੀ ਨੂੰ ਪੜ੍ਹਦੇ ਹਨ:-

ਜਾਂ ਕਾ ਹਿਰਦਾ ਸੁੱਧ ਹੈ ਖੋਜ ਸਬਦ ਮੈ ਲੇਹ।

ਭਾਈ ਪ੍ਰਹਿਲਾਦ ਸਿੰਘ ਜੀ ਵਾਲੇ ਰਹਿਤਨਾਮੇ ਵਿਚ ਇਹ ਪੰਕਤੀਆਂ ਇਸ ਤਰ੍ਹਾਂ ਮਿਲਦੀਆਂ ਹਨ:-

ਗੁਰ ਖ਼ਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ ॥
ਜੋਇ ਸਿੱਖ ਮਿਲਬੋ ਚਹੈ, ਖੋਜ ਇਨੋਂ ਮੋ ਲੇਹ॥੨੫॥

'ਸੁਧਰਮ ਮਾਰਗ' ਗ੍ਰੰਥ ਵਿਚ ਇਉਂ ਦਰਜ ਹੈ:-

ਸ੍ਰੀ ਅਕਾਲ ਕੇ ਬਚਨ ਸੋ, ਪ੍ਰਗਟਯੋ ਪੰਥ ਮਹਾਨ।
ਗ੍ਰੰਥ ਪੰਥ ਗੁਰ ਮਾਨੀਐ ਤਾਰੈ ਸਕਲ ਕੁਲਾਨ । (ਅਧਿਆਇ ੪)

ਭਾਈ ਪ੍ਰਹਿਲਾਦ ਸਿੰਘ ਜੀ ਦਸਮੇਸ਼ ਗੁਰੂ ਜੀ ਦੇ ਹਜ਼ੂਰੀ ਸਿੰਘ ਸਨ ਉਨ੍ਹਾਂ ਨੇ ਰਹਿਤਨਾਮੇ ਵਿਚ ਇਉਂ ਉਲੇਖ ਕੀਤਾ ਹੈ:-

ਅਕਾਲ ਪੁਰਖ ਕੇ ਬਚਨ ਸਿਉ ਪ੍ਰਗਟ ਚਲਾਇਓ ਪੰਥ।
ਸਭ ਸਿਖਨ ਕੋ ਬਚਨ ਏਹ ਗੁਰੂ ਮਾਨੀਓ ਗ੍ਰੰਥ ।੨੬।

ਖ਼ਾਲਸਾ ਪੰਥ ਦੇ ਵਿਰੋਧੀਆਂ ਨੂੰ 'ਰਾਜ ਕਰੇਗਾ ਖ਼ਾਲਸਾ ਆਕੀ ਰਹੈ ਨ ਕੋਇ' ਵਾਲਾ ਦੋਹਿਰਾ ਸੁਖਾਂਦਾ ਨਹੀਂ ਹੈ। ਕਈ ਸਿਆਸੀ ਸਿਖ ਵੀ ਆਪਣੀ ਨਿਰਾਸਤਾ ਇਉਂ ਪ੍ਰਗਟਾਉਂਦੇ ਹਨ, ਜੀ ! ਇਹ ਦੋਹਿਰਾ ਪੜ੍ਹਦਿਆਂ ਕਈ ਵਰ੍ਹੇ ਲੰਘ ਗਏ ਹਨ, ਖ਼ਾਲਸਾ ਰਾਜ ਕਦੋਂ ਆਵੇਗਾ?

ਪਿਆਰੇ ਖ਼ਾਲਸਾ ਜੀ ! ਇਨ੍ਹਾਂ ਦੋਹਰਿਆਂ ਨੂੰ ਨਿਤ ਦੁਹਰਾਉਣ ਦਾ ਭਾਵ ਚੜ੍ਹਦੀਕਲਾ ਨੂੰ ਕਾਇਮ ਰਖਣਾ ਹੈ। ਜੇ ਗ੍ਰੰਥ ਤੇ ਪੰਥ ਦੀ ਕਾਇਮੀ ਹੈ ਤਾਂ ਸਦਾ ਹੀ ਖ਼ਾਲਸੇ ਦਾ ਰਾਜ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਭੈਰਉ ਰਾਗ ਅੰਦਰ ਪਵਿੱਤਰ ਵਾਕ ਹਨ:-

ਮੰਦਰ ਮੇਰੇ ਸਭ ਤੇ ਊਚੇ। ਦੇਸ ਮੇਰੇ ਬੇਅੰਤ ਅਪੂਛੇ।
ਰਾਜ ਹਮਾਰਾ ਸਦ ਹੀ ਨਿਹਚਲੁ ।
ਮਾਲੁ ਹਮਾਰਾ ਅਖੂਟੁ ਅਬੇਚਲੁ । [ਪੰਨਾ ੧੧੩੧

ਇਕ ਵਾਰੀ ਦਿਲੀ ਰਾਜਧਾਨੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਹਾਥੀ ਉਪਰ ਬੜੀ ਸਜ-ਧਜ ਨਾਲ ਨਗਰ ਕੀਰਤਨ (ਜਲੂਸ) ਕਢਿਆ ਗਿਆ। ਗੁਰੂ ਮਹਾਰਾਜ ਦੀ ਤਾਬਿਆ ਵਿਚ ਨਾਮ ਰੰਗ ਵਿਚ ਰੰਗੇ ਹੋਏ ਉਜਲ ਦੀਦਾਰ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਬੈਠੇ ਹੋਏ ਸਨ। ਓਦੋਂ ਵਾਇਸਰਾਇ ਵੀ ਦਰਸ਼ਨ ਕਰਨ ਆਇਆ ਅਤੇ ਸੰਤਾਂ ਨੇ ਰਬੀ ਰੰਗ ਵਿਚ ਆਕੇ ਇਹ ਸ਼ਬਦ ਪੜਿਆ:-

ਕੋਊ ਹਰਿ ਸਮਾਨਿ ਨਹੀ ਰਾਜਾ। ਏ ਭੂਪਤਿ ਸਭ ਦਿਵਸ ਚਾਰਿ ਕੇ।
ਝੂਠੇ ਕਰਤ ਦਿਵਾਜਾ ॥.... [ਪੰਨਾ ੮੫੬

ਸਾਨੂੰ ਗੁਰਬਾਣੀ ਤੇ ਪੱਕਾ ਨਿਸਚਾ ਕਰਨਾ ਚਾਹੀਦਾ ਹੈ:-

ਕਲਜੁਗਿ ਪ੍ਰਮਾਣੁ ਨਾਨਕ ਗੁਰੁ
ਅੰਗਦੁ ਅਮਰੁ ਕਰਾਇਓ ॥
ਸ੍ਰੀ ਗੁਰੂ ਰਾਜ ਅਬਿਚਲ ਅਟਲੁ
ਆਦਿ ਪੁਰਖਿ ਫੁਰਮਾਇਓ ॥ [ਪੰਨਾ ੧੩੯੦

ਸਤਿਗੁਰਾਂ ਨੇ ਖ਼ਾਲਸੇ ਨੂੰ ਰਾਜ-ਜੋਗ ਧੁਰ ਤੋਂ ਬਖ਼ਸ਼ਿਆ ਹੋਇਆ ਹੈ, ਇਸ ਨੂੰ ਸੰਭਾਲਣਾ ਖ਼ਾਲਸਾ ਪੰਥ ਦਾ ਕੰਮ ਹੈ। ਮੰਗਿਆਂ ਕੋਈ ਰਾਜ ਨਹੀਂ ਦਿੰਦਾ:-

ਕੋਊ ਕਿਸੀ ਕੋ ਰਾਜ ਨ ਦੇ ਹੈ ।
ਜੋ ਲੈ ਹੈ ਨਿਜ ਬਲ ਸੇ ਲੈ ਹੈ ।

ਸੋ, ਨਾਮ ਸਿਮਰੰਨ ਦੇ ਅਭਿਆਸ ਅਥਵਾ ਪ੍ਰਭੂ ਭਗਤੀ ਕਰਕੇ ਸ਼ਕਤੀ ਪੈਦਾ ਕਰਨੀ ਹੈ, ਉਸ ਬਲ ਦਾ ਜਦੋਂ ਅੰਤਰ ਆਤਮੇ ਸਿੰਚਾਰ ਹੋ ਜਾਵੇਗਾ ਤਾਂ 'ਅੜੇ ਸੋ ਝੜੇ, ਸਰਨ ਪਰੇ ਸੋ ਤਰੇ' ਵਾਲੀ ਕਲਾ ਸੁਤੇ ਹੀ ਵਰਤ ਜਾਵੇਗੀ।

ਇਸ ਕਲਾ ਨੂੰ ਪ੍ਰਾਪਤ ਕਰਨ ਦੀ ਜਾਚ ਕੇਵਲ ਅਰਦਾਸ ਤੇ ਅਮਲ ਹੈ। ਆਓ, ਗੁਰੂ ਬਾਬਾ ਜੀ ਜਿਵੇਂ ਢਾਢੀ ਬਣ ਕੇ ਨਿਰੰਕਾਰ ਅਗੇ ਪੁਕਾਰ ਕਰ ਰਹੇ ਹਨ, ਅਸੀਂ ਭੀ ਉਸ ਰਹੁਰੀਤ ਤੇ ਪ੍ਰੀਤਿ ਨੂੰ ਅਪਨਾਈਏ:-

ਅਗਮ ਅਗੋਚਰੁ ਤੂ ਧਣੀ ਸਚਾ ਅਲਖ ਅਪਾਰੁ ॥
ਤੂ ਦਾਤਾ ਸਭਿ ਮੰਗਤੇ ਇਕੋ ਦੇਵਣਹਾਰੁ ॥
ਜਿਨੀ ਸੇਵਿਆ ਤਿਨੀ ਸੁਖੁ ਪਾਇਆ ਗੁਰਮਤੀ ਵੀਚਾਰੁ ॥
ਇਕਨਾ ਨੋ ਤੁਧੁ ਏਵੈ ਭਾਵਦਾ ਮਾਇਆ ਨਾਲਿ ਪਿਆਰੁ ॥
ਗੁਰ ਕੈ ਸਬਦਿ ਸਲਾਹੀਐ ਅੰਤਰਿ ਪ੍ਰੇਮ ਪਿਆਰੁ ॥
ਵਿਣੁ ਪ੍ਰੀਤੀ ਭਗਤਿ ਨ ਹੋਵਈ ਵਿਣੁ ਸਤਿਗੁਰ ਨ ਲਗੈ ਪਿਆਰੁ॥
ਤੂ ਪ੍ਰਭੁ ਸਭਿ ਤੁਧੁ ਸੇਵਦੇ ਇਕ ਢਾਢੀ ਕਰੇ ਪੁਕਾਰ ॥
ਦੇਹਿ ਦਾਨੁ ਸੰਤੋਖੀਆ ਸਚਾ ਨਾਮੁ ਮਿਲੈ ਆਧਾਰੁ ॥੧੯॥

[ਵਾਰ ਮਲਾਰ ਕੀ ਮਹਲਾ ੧



# ਹੁਕਮਨਾਮਾ

(ਹੁਕਮ ਲੈਣ ਤੇ ਸੁਣਨ ਦੀ ਜੁਗਤੀ)

ਸਿੱਖ ਜਗਤ ਵਿਚ 'ਹੁਕਮਨਾਮਾ' ਸ਼ਬਦ ਦੀ ਬੜੀ ਵਿਸ਼ੇਸ਼ਤਾ ਅਤੇ ਮਹੱਤਤਾ ਹੈ। 'ਹੁਕਮਨਾਮਾ' ਫ਼ਾਰਸੀ ਬੋਲੀ ਦਾ ਸ਼ਬਦ ਹੈ ਜਿਸ ਦੇ ਅਰਥ ਹਨ-"ਉਹ ਪੱਤਰ ਜਾਂ ਚਿੱਠੀ ਜਿਸ ਵਿੱਚ ਸ਼ਾਹੀ ਹੁਕਮ ਦਰਜ ਹੋਵੇ" ਸਤਿਗੁਰੂ ਸਾਹਿਬਾਨ ਜਦੋਂ ਸਰੀਰਕ ਚੋਲੇ ਵਿਚ ਸਨ ਕਈ ਪ੍ਰਕਾਰ ਦੇ ਪੱਤਰ ਮੇਵੜੇ ਸਿੱਖਾਂ ਅਥਵਾ ਮਸੰਦਾਂ ਰਾਹੀਂ ਪ੍ਰੀਤਵਾਨ ਸੰਗਤਾਂ ਤਾਈਂ ਭੇਜਿਆ ਕਰਦੇ ਸਨ ਜਿਨ੍ਹਾਂ ਨੂੰ ਗੁਰੂ ਦਾ ਹੁਕਮ ਸਮਝ ਕੇ ਸਤਿ ਸਤਿ ਕਰਕੇ ਮੰਨਿਆ ਤੇ ਸਤਿਕਾਰਿਆ ਜਾਂਦਾ ਸੀ। ਉਸ ਸਮੇਂ ਦੇ ਕਈ ਹੁਕਮਨਾਮੇ ਮੂਲ ਰੂਪ ਵਿਚ ਇਸ ਸਮੇਂ ਭੀ ਮੌਜੂਦ ਹਨ ਜਿਨ੍ਹਾਂ ਦੇ ਹੂ-ਬ-ਹੂ ਉਤਾਰੇ ਪੁਸਤਕ ਰੂਪ ਵਿਚ ਪ੍ਰਕਾਸ਼ਤ ਹੋ ਚੁਕੇ ਹਨ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਧਰਮ ਤੇ ਨਿਆਂ ਦੀ ਰਾਖੀ ਲਈ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਸਜਾ ਕੇ ਭਗਤੀ ਅਤੇ ਸ਼ਕਤੀ ਨੂੰ ਇਕ ਥਾਂ ਇਕੱਠਾ ਕਰਕੇ ਸ੍ਰੀ ਅਕਾਲ ਤਖ਼ਤ, ਅੰਮ੍ਰਿਤਸਰ ਦੀ ਸਿਰਜਨਾ ਕੀਤੀ, ਸਿੱਖ ਧਰਮ ਦੀ ਬ੍ਰਿਧੀ ਲਈ ਗਾਹੇ ਬਗਾਹੇ ਲੋੜੀਂਦੇ ਹੁਕਮਨਾਮੇ ਇਸ ਪਵਿਤਰ ਅਸਥਾਨ ਤੋਂ ਜਾਰੀ ਹੁੰਦੇ ਰਹੇ। ਜਿਸ ਕਰਕੇ ਹੁਕਮਨਾਮੇ ਜਾਰੀ ਕਰਨ ਦਾ ਇਹ ਕੇਂਦਰੀ ਅਸਥਾਨ ਬਣ ਗਿਆ। ਅਜ ਵੀ ਖ਼ਾਲਸਾ ਪੰਥ ਸੀਨਾ ਬਸੀਨਾ ਚਲੀ ਆ ਰਹੀ ਰਹੁਰੀਤੀ ਦਾ ਕਾਇਲ ਹੈ ਅਤੇ ਪੰਥਕ ਹੁਕਮਨਾਮਿਆਂ ਅਗੇ ਸਿਰ ਨਿਵਾਂਦਾ ਹੋਇਆ ਦ੍ਰਿੜ੍ਹਤਾ ਨਾਲ ਅਮਲ ਕਰਦਾ ਹੈ।

ਵਰਤਮਾਨ ਸਮੇਂ ਵਿਚ ਸਤਿਗੁਰੂ ਸਾਹਿਬਾਨ ਪੰਜ-ਭੂਤਕ ਚੋਲੇ ਵਿਚ ਨਹੀਂ ਹਨ, ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ ਗੁਰੂ) ਰੂਪ ਵਿਚ ਵਿਆਪਕ ਹਨ। ਇਸ ਲਈ ਮਰਯਾਦਾ ਅਨੁਸਾਰ ਪਵਿਤਰ ਵਾਕ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਪ੍ਰਾਪਤ ਕੀਤਾ ਜਾਂਦਾ ਹੈ। ਉਸ ਨੂੰ 'ਹੁਕਮਨਾਮਾ' ਜਾਂ 'ਵਾਕ' ਆਖਿਆ ਜਾਂਦਾ ਹੈ। ਇਸ ਮਰਯਾਦਾ ਦੀ ਪਰੰਪਰਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਵਨ ਸਰੂਪ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ ਪਹਿਲਾ ਪ੍ਰਕਾਸ਼ ਕਰਨ ਸਮੇਂ ਹੋਂਦ ਵਿਚ ਆਈ। ਓਦੋਂ ਤੋਂ ਹਰੇਕ ਸ਼ਰਧਾਲੂ ਸਿਖ ਬੜੇ ਪਿਆਰ ਤੇ ਸਤਿਕਾਰ ਨਾਲ 'ਹੁਕਮਨਾਮਾ' ਸੁਣ ਕੇ ਇਸ ਅਗੇ ਆਪਣਾ ਸੀਸ ਨਿਵਾਉਂਦਾ ਹੈ।

**ਸੰਪ੍ਰਦਾਈ ਮਰਯਾਦਾ :** ਸੰਪਰਦਾਈ ਵਿਦਵਾਨਾਂ ਨੇ ਹੁਕਮਨਾਮਾ ਲੈਣ ਦੀ ਮਰਯਾਦਾ ਨੂੰ ਆਪਣੇ ਢੰਗ ਨਾਲ ਇਉਂ ਪਰਚਾਰਿਆ ਹੈ ਕਿ ਅੰਮ੍ਰਿਤ ਵੇਲੇ ਦਾ ਹੁਕਮਨਾਮਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦਾ ਪ੍ਰਕਾਸ਼ ਕਰਕੇ

ਖਬੇ ਪਾਸੇ ਵਾਲੇ ਪੰਨੇ ਤੋਂ ਲਿਆ ਜਾਵੇ। ਇਸੇ ਤਰ੍ਹਾਂ ਦੁਪਹਿਰ ਦੇ ਸਮੇਂ ਦੋਹਾਂ ਪੰਨਿਆਂ ਦੇ ਮੱਧ ਵਾਲਾ ਸ਼ਬਦ ਅਤੇ ਸੰਧਿਆ ਸਮੇਂ ਦਾ ਹੁਕਮਨਾਮਾ ਸਜੇ ਪਾਸੇ ਵਾਲੇ ਪੰਨੇ ਤੋਂ ਅੰਤਲਾ ਸ਼ਬਦ ਸੁਣਾਇਆ ਜਾਏ।

ਕਈ ਪ੍ਰੇਮੀਆਂ ਨੇ ਹੁਕਮਨਾਮੇ ਦਾ ਆਧਾਰ 'ਮੰਗਲ' ਬਣਾਇਆ ਹੋਇਆ ਹੈ। ਭਾਵ ਜਿਥੇ ਨਵੇਂ ਮੰਗਲ (੧ੴ ਸਤਿਗੁਰ ਪ੍ਰਸਾਦਿ) ਤੋਂ ਸ਼ਬਦ ਦਾ ਆਰੰਭ ਹੁੰਦਾ ਹੋਵੇ, ਉਹ ਆਦਿ ਮੱਧ, ਅੰਤ ਜਿੱਥੇ ਵੀ ਹੋਵੇ, ਉਥੋਂ ਹੀ ਹੁਕਮਨਾਮਾ ਲੈਂਦੇ ਹਨ।

ਪੁਰਾਤਨ ਸਿੰਘਾਂ ਦਾ ਹੁਕਮਨਾਮਾ ਲੈਣ ਦਾ ਢੰਗ ਇਹ ਸੀ ਕਿ ਗੁਰੂ ਗ੍ਰੰਥ ਸਾਹਿਬ ਦੇ ਮਧ ਵਿਚ ਦੋਹਾਂ ਪਾਸਿਆਂ ਤੋਂ ਕੁਝ ਪੰਨੇ ਇਕੱਠੇ ਕਰਕੇ ਫਿਰ ਉਹਨਾਂ ਨੂੰ ਖੋਲ੍ਹ ਕੇ ਵਾਕ ਲਿਆ ਕਰਦੇ ਸਨ। ਹੁਕਮ ਲੈਣ ਦੀ ਜੋ ਵਰਤਮਾਨ ਮਰਯਾਦਾ ਹੈ, ਇਸ ਤਰ੍ਹਾਂ ਨਿਸਚਿਤ ਢੰਗ ਨਾਲ ਵਾਕ ਨਹੀਂ ਸਨ ਲੈਂਦੇ, ਮਨ ਮੌਜ ਵਾਲਾ ਹੀ ਹਿਸਾਬ ਸੀ। ਅਜ ਕਲ ਸਿੱਖ ਜਗਤ ਵਿਚ ਸ਼੍ਰੋ. ਗੁ. ਪ੍ਰ. ਕਮੇਟੀ ਅੰਮ੍ਰਿਤਸਰ ਨੇ ਜੋ 'ਸਿਖ ਰਹਿਤ ਮਰਯਾਦਾ' ਤਿਆਰ ਕੀਤੀ ਹੈ, ਉਸ ਅਨੁਸਾਰ ਹੁਕਮਨਾਮਾ ਲਿਆ ਜਾਂਦਾ ਹੈ। ਇਹ ਮਰਯਾਦਾ ਕਮੇਟੀ ਦੇ ਪ੍ਰਬੰਧ ਅਧੀਨ ਗੁਰਦੁਆਰਿਆਂ ਵਿਚ ਵਿਸ਼ੇਸ਼ ਤੌਰ ਤੇ ਅਪਨਾਈ ਜਾਂਦੀ ਹੈ। ਬਾਕੀ ਸਿਖਾਂ ਦੀ ਬਹੁਗਿਣਤੀ ਜੋ ਗੁਰਮਤਿ ਤੋਂ ਜਾਣੂੰ ਹੈ, ਇਸੇ ਮਰਯਾਦਾ ਨੂੰ ਹੀ ਸਵੀਕਾਰ ਕਰਦੀ ਹੈ। ਉਪਰੋਕਤ ਸਿੱਖ ਰਹਿਤ ਮਰਯਾਦਾ ਪੁਸਤਕ ਦੇ ਪੰਨਾ 18 ਉਤੇ ਹੁਕਮਨਾਮਾ ਲੈਣ ਦੀ ਰਹੁਰੀਤੀ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ-

(ਹ) 'ਹੁਕਮ ਲੈਣ ਲੱਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਦਾ ਹੈ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੱਤਰਾਂ ਪਰਤਾ ਕੇ ਪੜ੍ਹਨਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ 'ਵਾਰ' ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਅਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿਥੇ 'ਨਾਨਕ' ਨਾਮ ਆ ਜਾਵੇ ਉਸ ਤੁਕ ਉਤੇ ਭੋਗ ਪਾਇਆ ਜਾਵੇ।'

## ਧਿਆਨ ਯੋਗ ਗੱਲਾਂ

ਅਜੋਕੇ ਵਾਤਾਵਰਨ ਵਿਚ ਹੁਕਮਨਾਮਾ ਲੈਣ ਸਮੇਂ ਮਰਯਾਦਾ ਵਿਚ ਜੋ ਉਣਤਾਈਆਂ ਨਜ਼ਰ ਪਈਆਂ ਹਨ ਉਹਨ੍ਹਾਂ ਤੋਂ ਸੰਗਤਾਂ ਨੂੰ ਜਾਣੂੰ ਕਰਾਉਣਾ ਅਤਿ ਜਰੂਰੀ ਹੈ:-

੧. ਅਜਕਲ ਭਾਵੇਂ ਸਿਖ ਸਮਾਜ ਵਿਚ ਸਮਾਗਮਾਂ ਦੀ ਰੌਣਕ ਲਗੀ ਰਹਿੰਦੀ ਹੈ ਪਰ ਹੁਕਮਨਾਮਾ ਲੈਣ ਦੀ ਨਿਸਚਿਤ ਮਰਯਾਦਾ ਨੂੰ ਪੂਰੀ ਤਰ੍ਹਾਂ ਨਹੀਂ ਅਪਨਾਇਆ ਜਾ ਰਿਹਾ, ਜਿਸ ਕਾਰਨ ਹਰੇਕ ਪ੍ਰੇਮੀ ਨੇ ਆਪੋ ਆਪਣੀ ਇਛਾ ਅਨੁਸਾਰ ਜਾਂ ਵੇਖਾ ਵੇਖੀ ਜੋ ਧਾਰਨਾ ਬਣਾ ਲਈ ਹੈ, ਉਹ ਉਸੇ ਦੀ

ਪਾਲਨਾ ਕਰਦਾ ਹੈ। ਕਈ ਗ੍ਰੰਥੀ ਸਿੰਘ ਤੇ ਪਾਠੀ ਸਿੰਘ ਮੌਕੇ ਅਨੁਸਾਰ ਆਪਣੀ ਇਛਾ ਮੁਤਾਬਿਕ ਸ਼ਬਦ ਚੁਣ ਕੇ ਹੁਕਮਨਾਮਾ ਲੈਂਦੇ ਹਨ। ਜੇ ਖੁੱਸ਼ੀ ਦਾ ਸਮਾਗਮ ਹੋਵੇ ਤਾਂ "ਗੁਰਿਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ॥" ਜੇ ਸ਼ੋਕਮਈ ਸਮਾਗਮ ਹੋਵੇ ਤਾਂ "ਗੁਰ ਪੂਰੈ ਚਰਨੀ ਲਾਇਆ" ਜਾਂ ਨੌਵੀਂ ਪਾਤਸ਼ਾਹੀ ਦੀ ਵੈਰਾਗਮਈ ਬਾਣੀ ਦਾ ਕੋਈ ਸ਼ਬਦ ਹੁਕਮਨਾਮੇ ਵਜੋਂ ਕਢ ਕੇ ਸੁਣਾ ਦਿੰਦੇ ਹਨ। ਇਹ ਮਨਮਤਿ ਹੈ, ਗੁਰਮਤਿ ਨਹੀਂ। ਇਸ ਲਈ ਸਿਖ ਸੰਗਤਾਂ ਨੂੰ ਇਸ ਪਖੋਂ ਸੁਚੇਤ ਹੋਣ ਦੀ ਲੋੜ ਹੈ।

੨. ਇਕ ਹੋਰ ਬੇਮਰਯਾਦਗੀ ਇਹ ਚਲ ਪਈ ਹੈ ਕਿ ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਬੈਠਾ ਸਿੰਘ ਹੁਕਮਨਾਮਾ ਲੈਂਦਾ ਹੈ, ਤਾਂ ਜਿਨ੍ਹਾਂ ਨੂੰ ਉਸ ਸ਼ਬਦ ਦੀ ਕੋਈ ਪੰਕਤੀ ਜਾਂ ਪੂਰਾ ਸ਼ਬਦ ਕੰਠ ਹੁੰਦਾ ਹੈ ਓਹ ਨਾਲ ਹੀ ਉੱਚਾ ਉੱਚਾ ਪੜ੍ਹਨਾ ਸ਼ੁਰੂ ਕਰ ਦਿੰਦੇ ਹਨ ਜੋ ਕਈ ਵਾਰੀ ਤਾਬਿਆ ਵਿਚ ਬੈਠੇ ਸਿੰਘ ਦੀ ਬ੍ਰਿਤੀ ਨੂੰ ਉਖਾੜਨ ਅਤੇ ਸੰਗਤਾਂ ਵਿਚ ਬੇ-ਰਸੀ ਦਾ ਕਾਰਨ ਬਣਦੇ ਹਨ। ਗੁਰੂ ਸ਼ਬਦ ਦਾ ਉਚਾਰਨ ਕਰਨਾ ਬਹੁਤ ਚੰਗੀ ਗੱਲ ਹੈ ਪਰ ਜਿਹੜੀ ਆਦਤ ਦੂਜਿਆਂ ਸਤਿਸੰਗੀਆਂ ਦੀ ਇਕਾਗਰਤਾ ਵਿਚ ਵਿਘਨ ਪਾਏ, ਉਸ ਨੂੰ ਤਿਆਗਣ ਵਿਚ ਹੀ ਆਪਣਾ ਤੇ ਹੋਰਨਾਂ ਦਾ ਭਲਾ ਹੈ। ਹਾਂ, ਜੇ ਕਿਸੇ ਪ੍ਰੇਮੀ ਨੂੰ ਉਹ ਵਾਕ ਕੰਠ ਹੈ ਤਾਂ ਉਹ ਉਸਦਾ ਉਚਾਰਨ ਬੜੇ ਪਿਆਰ ਸਹਿਤ ਆਪਣੇ ਮਨ ਵਿਚ ਗੁਪਤ ਤੌਰ ਤੇ ਕਰਕੇ ਅਨੰਦ ਮਾਣਦਾ ਰਹੇ। ਕੀ ਦੁਨਿਆਵੀ ਬਾਦਸ਼ਾਹ ਦੀ ਕਚਹਿਰੀ ਵਿਚ ਜਦ ਕੋਈ ਜੱਜ ਹੁਕਮ ਸੁਣਾਉਂਦਾ ਹੈ ਤਾਂ ਉਸਦੇ ਨਾਲ ਨਾਲ ਕੋਈ ਬੋਲਦਾ ਹੈ? ਸਚਾਈ ਇਹ ਹੈ ਕਿ ਕਿਸੇ ਨੂੰ ਪ੍ਰਾਪਤ ਹੋਣ ਵਾਲੇ ਹੁਕਮ ਬਾਰੇ ਕੁਝ ਵੀ ਪਤਾ ਨਹੀਂ ਹੁੰਦਾ।

੩. ਹਰੇਕ ਸਿਖ ਸਤਿਗੁਰਾਂ ਦੀ ਹਜੂਰੀ ਵਿਚ ਹੁਕਮ ਸੁਣਨ ਲਈ ਹਾਜਰ ਹੁੰਦਾ ਹੈ। ਜਿਵੇਂ ਗੁਰੂ ਸਾਹਿਬ ਦਾ ਫੁਰਮਾਨ ਹੈ "ਸਾਹਿਬੁ ਮੇਰਾ ਨੀਤ ਨਵਾ, ਸਦਾ ਸਦਾ ਦਾਤਾਰੁ" (ਪੰਨਾ ੬੬੦) ਇਸੇ ਤਰ੍ਹਾਂ ਉਸ ਸਾਹਿਬ ਦਾ ਹੁਕਮ ਵੀ ਨਿਤ ਨਵਾਂ ਹੁੰਦਾ ਹੈ। ਜੇ ਜਗਿਆਸੂ ਨੂੰ ਹੁਕਮ ਦਾ ਪਹਿਲੇ ਹੀ ਪਤਾ ਹੈ ਤਾਂ ਉਸ ਲਈ ਹੁਕਮਨਾਮਾ ਜਾਰੀ ਕਰਨ ਦੀ ਕੀ ਲੋੜ ਪਈ ਹੈ? ਚਲੋ ਜੇ ਕਿਸੇ ਪ੍ਰੇਮੀ ਨੂੰ ਉਹ ਸ਼ਬਦ ਕੰਠ ਹੈ ਤਾਂ ਉਹ ਕਿਉਂ ਨਾ ਉਸ ਨੂੰ ਸਿਦਕੀ ਸਿਖਾਂ ਵਾਂਗ ਪ੍ਰੇਮ ਨਾਲ ਸੁਣੇ ਅਤੇ ਉਸਦੇ ਰੱਸ ਤੇ ਰਹੱਸ ਵਿੱਚ ਗੁੱਧਾ ਹੋਇਆ ਆਪਣੇ ਪ੍ਰੀਤਮ ਨਾਲ ਗੰਢ ਪਾਈ ਰਖੇ।

੪. ਸਤਿਗੁਰਾਂ ਦੇ ਹੁਕਮ ਵਿਚ ਆਪਣੇ ਆਪ ਨੂੰ ਢਾਲਣਾ ਗੁਰਮੁਖ ਜੀਵਨ ਦੀ ਇਕ ਵੱਡੀ ਨਿਸ਼ਾਨੀ ਹੈ। ਪਰ ਕਈ ਸੰਤ-ਸੇਵੀ ਸਿਖ ਵਿਅਕਤੀ ਰਹਿਤ ਮਰਯਾਦਾ ਦੀ ਉਲੰਘਣਾ ਕਰਦੇ ਵੇਖੀਦੇ ਹਨ। ਹੁਕਮ ਲੈਣ ਸਮੇਂ ਜੇ ਕੋਈ

ਵੈਰਾਗਮਈ ਸ਼ਬਦ ਜਾਂ ਤਾੜਨਾ ਵਾਲਾ ਵਾਕ ਨਿਕਲ ਆਵੇ ਤਾਂ ਉਹ ਦੁਬਾਰਾ ਹੁਕਮਨਾਮਾ ਲੈਂਦੇ ਹਨ। ਉਹ ਇਉਂ ਆਖਦੇ ਹਨ "ਜੀ ਇਹ ਵਾਕ ਬੜਾ ਕਰੜਾ ਸੀ, ਸਾਨੂੰ ਸੰਤਾਂ ਨੇ ਆਖਿਆ ਹੋਇਆ ਹੈ ਕਿ ਜਦੋਂ ਕੋਈ ਕਰੜਾ ਹੁਕਮਨਾਮਾ ਆਵੇ ਤਾਂ ਗੁਰੂ ਸਾਹਿਬ ਨੂੰ ਵਾਪਸ ਕਰ ਦਿਆ ਕਰੋ ਅਤੇ ਅਰਦਾਸ ਕਰਕੇ ਹੋਰ ਖੁਸ਼ੀਆਂ ਵਾਲਾ ਵਾਕ ਪ੍ਰਾਪਤ ਕਰ ਲਿਆ ਕਰੋ।" ਗੁਰੂ ਸਵਾਰਿਓ ! ਏਦਾਂ ਦੀ ਕ੍ਰਿਆ ਰਬੀ ਸੰਤਾਂ ਦੀ ਨਹੀਂ ਹੋ ਸਕਦੀ, ਮਨ ਮਤੀਆਂ ਦੀ ਹੋ ਸਕਦੀ ਹੈ। ਅਜਿਹੇ ਟਪਲਿਆਂ ਤੋਂ ਬਚਣ ਦੀ ਲੋੜ ਹੈ। ਮਿਠ ਬੋਲੜੇ ਅਤੇ ਸੁਖ ਸਾਗਰ ਸਤਿਗੁਰੂ ਦੀ ਗੋਦ ਵਿਚ ਬੈਠ ਕੇ ਗੁਰਸਿਖ ਦੇ ਮਨ ਵਿਚੋਂ ਅਜਿਹਾ ਫੁਰਨਾ ਕਦੇ ਨਹੀਂ ਉਠਣਾ ਚਾਹੀਦਾ ਜਿਸ ਨਾਲ ਹੁਕਮ ਉਤੇ ਬੇ-ਪ੍ਰਤੀਤੀ ਵਾਲੀ ਭਾਵਨਾ ਪੈਦਾ ਹੁੰਦੀ ਹੋਵੇ। ਸਤਿਗੁਰਾਂ ਦੇ ਬਚਨ "ਸਾਚੀ ਬਾਣੀ ਮੀਠੀ ਅੰਮ੍ਰਿਤਧਾਰ" (ਪੰਨਾ ੧੨੭੫) ਕਿਸੇ ਵਿਸ਼ੇਸ਼ ਸ਼ਬਦ ਲਈ ਨਹੀਂ, ਸਾਰੀ ਬਾਣੀ ਲਈ ਹਨ।

ਜਿਵੇਂ ਬੱਚਾ ਆਪਣੇ ਮਾਤਾ-ਪਿਤਾ ਦਾ ਹੁਕਮ ਨਾ ਮੰਨੇ ਤਾਂ ਉਸ ਦੇ ਫਲਸਰੂਪ ਉਹ ਗੁੱਸੇ ਦਾ ਭਾਗੀ ਬਣਦਾ ਹੈ ਤਿਵੇਂ ਜਿਹੜਾ ਜਗਿਆਸੂ ਗੁਰੁ-ਪਰਮੇਸ਼ਰ ਜੀ ਦੇ ਹੁਕਮ ਦੀ ਉਲੰਘਣਾ ਕਰਦਾ ਹੈ, ਅਥਵਾ ਮੰਨਦਾ ਨਹੀਂ, ਉਸ ਉਤੇ ਕਰਤਾ ਪੁਰਖ ਦੀ ਕ੍ਰੋਪੀ ਹੋਣੀ ਸੁਭਾਵਿਕ ਹੈ। ਭਾਈ ਸਾਹਿਬ ਗੁਰਦਾਸ ਜੀ ਨੇ ਤਾਂ ਇਸ ਬਾਰੇ ਸਪਸ਼ਟ ਸ਼ਬਦਾਂ ਵਿਚ ਨਿਰਣਾ ਕਰ ਦਿਤਾ ਹੈ:-

ਖਸਮੈ ਸੋਈ ਭਾਵਦਾ, ਖਸਮੈ ਦਾ ਜਿਸੁ ਭਾਣਾ ਭਾਵੈ॥ [ਵਾਰ ੨੯-੧੩

੫. ਕਈ ਨਾਮ ਅਭਿਆਸੀ ਸਿਖ ਜਦ ਕਿਸੇ ਵਿਸ਼ੇਸ਼ ਕਾਰਜ ਲਈ ਅਰਦਾਸ ਕਰਕੇ ਹੁਕਮ ਲੈਂਦੇ ਹਨ ਤਾਂ ਉਹ ਇਹ ਆਖਦੇ ਸੁਣੀਂਦੇ ਹਨ ਕਿ ਗੁਰੂ ਮਹਾਰਾਜ ਨੇ ਜਾਣ ਦਾ ਹੁਕਮ ਨਹੀਂ ਦਿੱਤਾ, ਜਾਂ ਆਗਿਆ ਮਿਲ ਗਈ ਹੈ। ਸਚ ਪੁਛੋਂ ਤਾਂ ਨਿਜੀ ਅਵਸਥਾ ਅਨੁਸਾਰ ਹੀ ਜਗਿਆਸੂ ਦੇ ਹਿਰਦੇ ਉਤੇ ਹੁਕਮਨਾਮੇ ਦਾ ਪ੍ਰਤੀਕਰਮ ਪੈਂਦਾ ਹੈ, ਕਿਉਂਕਿ ਹੁਕਮਨਾਮੇ ਵਿਚ ਹਾਂ ਜਾਂ ਨਾਂਹ ਕਰਨ ਲਈ ਕੋਈ ਸਿੱਧਾ ਸੰਕੇਤ ਜਾਂ ਆਦੇਸ਼ ਨਹੀਂ ਹੁੰਦਾ। ਅਸਲ ਵਿੱਚ ਸੁਰਤਿ ਦੀ ਸੂਈ ਜਿਸ ਪਾਸੇ ਮੁੜ ਜਾਵੇ, ਮਨੁੱਖ ਉਸੇ ਤਰ੍ਹਾਂ ਦੀ ਸੇਧ ਨੂੰ ਅਪਨਾਉਣਾ ਯੋਗ ਸਮਝਣ ਲਗ ਜਾਂਦਾ ਹੈ।

੬. ਅਜਕਲ ਕਈ ਇਤਿਹਾਸਕ ਅਤੇ ਅਣ-ਇਤਿਹਾਸਕ ਗੁਰਦੁਆਰਿਆਂ ਵਿਚ ਅੰਮ੍ਰਿਤ ਵੇਲੇ ਜੋ ਹੁਕਮਨਾਮਾ ਪ੍ਰਾਪਤ ਹੁੰਦਾ ਹੈ, ਉਸ ਦੀਆਂ ਆਰੰਭਕ ਪੰਗਤੀਆਂ ਨੂੰ ਬੋਰਡ ਉਤੇ ਲਿਖ ਦਿੱਤਾ ਜਾਂਦਾ ਹੈ। ਸੰਗਤਾਂ ਪੜ੍ਹ ਕੇ ਉਸ ਅਗੇ ਮੱਥਾ ਟੇਕਦੀਆਂ ਹਨ। ਬੋਰਡ ਤੇ ਹੁਕਮਨਾਮਾ ਲਿਖਣ ਵਾਲੀ ਮਰਯਾਦਾ ਕੋਈ ਪੁਰਾਤਨ ਨਹੀਂ, ਇਹ ਪ੍ਰਬੰਧਕਾਂ ਦੀ ਨਿਜੀ ਕਾਢ

ਹੈ। ਸ਼ਾਇਦ ਇਹ ਰਹੁਰੀਤੀ ਇਸ ਲਈ ਚਲਾਈ ਗਈ ਹੋਵੇ ਕਿ ਆਮ ਸੰਗਤਾਂ ਨੂੰ ਸਥਾਨਕ ਗ੍ਰੰਥੀ ਸਿੰਘਾਂ ਪਾਸੋਂ ਹੁਕਮਨਾਮੇ ਬਾਬਤ ਪੁਛਣਾ ਨਾ ਪਵੇ। ਇਹ ਕਾਢ ਤਾਂ ਚੰਗੀ ਹੈ ਪਰ ਹੁਕਮਨਾਮਾ ਪੂਰਾ ਸ਼ਬਦ ਲਿਖਣਾ ਚਾਹੀਦਾ ਹੈ, ਕੁਝ ਪੰਗਤੀਆਂ ਨੂੰ ਹੁਕਮਨਾਮੇ ਦਾ ਨਾਂ ਦੇਣਾ ਅਨਿਆਇ ਹੈ। ਫਿਰ ਹੁਕਮਨਾਮਾ ਹਾਜ਼ਰਾਂ ਲਈ ਹੁੰਦਾ ਹੈ ਨਾ ਕਿ ਗੈਰ-ਹਾਜ਼ਰਾਂ ਲਈ? ਕੀ ਇਹ ਹੁਕਮ ਪੜ੍ਹ ਕੇ ਫਿਰ ਜਗਿਆਸੂ ਨਿਜੀ ਤੌਰ ਤੇ ਹੁਕਮ ਨਹੀਂ ਲੈਂਦੇ? ਜੇ ਇਕ ਥਾਂ ਤੇ ਹੁਕਮ ਹੋਰ ਹੋਵੇ ਦੂਜੀ ਥਾਂ ਤੇ ਹੋਰ ਹੋਵੇ ਤਾਂ ਦੁਚਿਤੀ ਵਿਚ ਫਸਣ ਵਾਲੀ ਗਲ ਨਹੀਂ ਬਣ ਜਾਂਦੀ? ਫਿਰ ਫਿਰਾ ਕੇ ਗਲ ਭਾਵਨੀ, ਤੇ ਨਿਸਚੇ ਤੇ ਮੁਕਦੀ ਹੈ। ਜਿਹੜਾ ਜਗਿਆਸੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜ਼ਾਹਰ ਜ਼ਹੂਰ, ਸਰਬ ਕਲਾ ਭਰਪੂਰ ਗੁਰੂ ਸਮਝਦਾ ਹੈ ਉਹ ਭਰਮਾਂ ਵਿਚ ਨਹੀਂ ਫਸਦਾ। ਜੋ ਹੁਕਮਨਾਮਾ ਹੋਵੇ ਉਸ ਨੂੰ ਸਤਿ ਕਰਕੇ ਸਿਰ ਮੱਥੇ ਮੰਨਦਾ ਹੈ।

ਸੰਗਤੀ ਅਤੇ ਵਿਅਕਤੀ ਹੁਕਮਨਾਮੇ ਵਾਲੇ ਭੇਦ ਤੋਂ ਪਾਠਕਾਂ ਦਾ ਜਾਣੂੰ ਹੋਣਾ ਬਹੁਤ ਜਰੂਰੀ ਹੈ। ਜਦੋਂ ਵਿਸ਼ੇਸ਼ ਕਾਰਜ ਲਈ ਘਰ ਵਿਚ ਆਪ ਹੁਕਮਨਾਮਾ ਲਈਦਾ ਹੈ ਤਾਂ ਉਹ ਵਿਅਕਤੀਗਤਿ ਹੁਕਮਨਾਮਾ ਹੁੰਦਾ ਹੈ। ਜੋ ਦੀਵਾਨਾਂ, ਗੁਰਮਤਿ ਸਮਾਗਮਾਂ ਵਿਚ ਹੁਕਮਨਾਮਾ ਪ੍ਰਾਪਤ ਹੁੰਦਾ ਹੈ, ਉਹ ਸੰਗਤੀ ਹੁਕਮਨਾਮਾ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿਤਰ ਉਪਦੇਸ਼ ਸਾਨੂੰ ਹਰ ਪ੍ਰਕਾਰ ਦੀ ਅਗਵਾਈ ਬਖ਼ਸ਼ਿਸ਼ ਕਰਦੇ ਹਨ, ਚਾਹੇ ਉਹ ਆਰਥਕ ਹੋਣ ਜਾਂ ਪਰਮਾਰਥਕ। ਆਪਣੀ ਕਲਪਨਾ ਅਨੁਸਾਰ ਹੁਕਮ ਦੇ ਭਾਵ ਨੂੰ ਦਰਸਾਉਣਾ ਮਨ ਦੀ ਮਨੌਤ ਹੁੰਦੀ ਹੈ। ਸ਼ੁੱਧ ਹਿਰਦੇ ਨਾਲ ਇਕ ਮਨ ਇਕ ਚਿਤ ਹੋ ਕੇ ਕੀਤੀ ਅਰਦਾਸ ਉਪਰੰਤ ਗੁਰਦੇਵ ਜੀ ਦਾ ਸ਼ਬਦ ਰੂਪੀ ਹੁਕਮਨਾਮਾ ਜਗਿਆਸੂ ਨੂੰ ਠੀਕ ਸੇਧ ਦਿੰਦਾ ਹੈ ਪਰ ਕੇਵਲ ਉਸ ਸਿੱਖ ਨੂੰ ਜਿਹੜਾ ਹੁਕਮ ਦਾ ਸੰਜੋਗੀ ਬਣਦਾ ਹੈ। ਜੇ ਮਨੁੱਖ ਨੂੰ ਹੁਕਮ ਲੈਣ ਦੀ ਜੁਗਤੀ ਤੇ ਸਮਝ ਆ ਜਾਏ ਤਾਂ ਫਿਰ ਜੀਵ ਜੋਤਸ਼ੀਆਂ ਪਾਸ ਕਿਉਂ ਜਾਏ? ਕੇਵਲ ਕਹਿਣ ਮਾਤਰ ਹੁਕਮਨਾਮਾ ਲੈਣਾ ਇਹ ਨੇਮ ਦੀ ਪੂਰਤੀ ਹੈ। ਇਹ ਵੀ ਚੰਗੀ ਗਲ ਹੈ ਪਰ ਹੁਕਮ ਵਿਚ ਲੀਨ ਹੋਏ ਬਿਨਾਂ ਮਨ ਦੀਨ ਨਹੀਂ ਹੁੰਦਾ, ਜਿਸ ਕਰਕੇ ਜੀਵ ਹੁਕਮ ਨਹੀਂ ਬੁਝਦਾ, ਦੁਖ ਪਾਉਂਦਾ ਰਹਿੰਦਾ ਹੈ:-

ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ ॥ [ਪੰਨਾ ੪੦੦

ਗੁਰਮਤਿ ਵਿਚ ਨਾਮ ਜਪਣਾ, ਸੁਣਨਾ, ਮੰਨਣਾ, ਅਤੇ ਨਿਧਿਆਸਨ ਕਰਨਾ, ਇਹ ਹੁਕਮੀ ਦੇ ਹੁਕਮ ਨਾਲ ਜੁੜਨਾ ਹੈ। ਇਸ ਤੋਂ ਬਿਨਾਂ ਹੁਕਮ ਨੂੰ ਪਛਾਨਣ ਦਾ ਹੋਰ ਕੋਈ ਰਸਤਾ ਨਹੀਂ ਹੈ। ਜਿਹੜਾ ਸਿਖ ਸਤਿਗੁਰ ਦਾ ਹੁਕਮ

ਨਹੀਂ ਮੰਨਦਾ ਉਹ ਡੰਡ ਦਾ ਭਾਗੀ ਹੁੰਦਾ ਹੈ। ਜਿਵੇਂ ਸਰਕਾਰੀ ਹੁਕਮ ਦੀ ਉਲੰਘਣਾ ਦਾ ਫਲ ਭੁਗਤਣਾ ਪੈਂਦਾ ਹੈ ਤਿਵੇਂ ਹੀ ਧਾਰਮਿਕ ਕਾਨੂੰਨ ਭੰਗ ਕਰਨ ਵਾਲੇ ਨੂੰ ਭੀ ਡੰਡ ਭਰਨਾ ਪੈਂਦਾ ਹੈ। ਇਕ ਗਲ ਯਾਦ ਰਖੋਂ, ਜੋ ਹੁਕਮ ਦੇ ਅੰਤਰੀਵ ਭਾਵ ਤੋਂ ਪ੍ਰੇਰਨਾ ਮਿਲਦੀ ਹੈ, ਉਸ ਅਨੁਸਾਰ ਜੀਵਨ ਢਾਲਣ ਲਈ ਜਾਚਕ ਬਣਨਾ ਤੇ ਹਜ਼ੂਰੀ ਦਾ ਰੰਗ ਮਾਣਨਾ ਚਾਹੀਦਾ ਹੈ। ਸਾਰੀ ਵੀਚਾਰ ਦਾ ਸਾਰੰਸ਼ ਇਹ ਹੈ ਕਿ ਸਾਈਆਂ ਜੀਉ ਦਾ ਹੁਕਮ ਬੂਝ ਕੇ ਨਦਰ ਦਾ ਪਾਤਰ ਬਣਨਾ ਹੀ ਆਤਮਿਕ ਤੌਰ ਤੇ ਨਿਹਾਲ ਹੋਣਾ ਹੈ:-

ਹੁਕਮੇ ਬੁਝਿ ਨਿਹਾਲੁ, ਸੁਖਿ ਸੁਖੇਣਿਆ ॥
ਪਰਖਿ ਖਜਾਨੈ ਪਾਏ, ਸੇ ਬਹੁੜਿ ਨ ਖੋਟਿਆ ॥੧੦॥ [ਪੰਨਾ ੫੨੦

ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਵਿਖੇ ਅੰਮ੍ਰਿਤ ਵੇਲੇ ਹੁਕਮਨਾਮਾ ਲੈਣ ਤੋਂ ਪਹਿਲੇ ਭੱਟਾਂ ਦੇ ਸਵੀਈਆਂ ਦਾ ਪਾਠ, ਅੰਤ ਵਿੱਚ "ਹਮ ਅਵਗਣ ਭਰੇ ਏਕ ਗੁਣ ਨਾਹੀ, ਇਕ ਅਰਦਾਸਿ ਭਾਟ ਕੀਰਤਿ ਕੀ, ਗੁਰ ਰਾਮਦਾਸ ਰਾਖਹੁ ਸਰਣਾਈ" ਮਗਰੋਂ ਮੰਗਲ ਆਰੰਭ ਕਰਦੇ ਹਨ:-

ਸੁ ਕਹੁ ਟਲ ਗੁਰੁ ਸੇਵੀਐ, ਅਹਨਿਸ ਸਹਜ ਸੁਭਾਇ ॥
ਦਰਸਨ ਪਰਸਿਐ ਗੁਰੂ ਕੈ ਜਨਮ ਮਰਣ ਦੁਖ ਜਾਇ ॥

ਇਸ ਵਿੱਚ ਸੰਦੇਹ ਨਹੀਂ ਕਿ ਇਹ ਮੰਗਲ 'ਗੁਰ-ਦਰਸ਼ਨ' ਦੀ ਵਡਿਆਈ ਦਾ ਪ੍ਰਤੀਕ ਹੈ, ਪਰ ਇਸ ਤੋਂ ਪਹਿਲੀਆਂ ਪੰਕਤੀਆਂ:-

ਅਮਿਆ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲੁ ॥
ਕਾਮ ਕ੍ਰੋਧੁ ਅਰ ਲੋਭੁ ਮੋਹੁ, ਵਸਿ ਕਰੈ ਸਭੈ ਬਲ ॥
ਸਦਾ ਸੁਖੁ ਮਨਿ ਵਸੈ ਦੁਖ ਸੰਸਾਰਹ ਖੋਵੈ ॥
ਗੁਰੁ ਨਵਨਿਧ ਦਰਯਾਉ, ਜਨਮ ਹਮ ਕਾਲਖ ਧੋਵੈ ॥

ਦਾ ਉਚਾਰਨ ਨਾ ਕਰਨਾ ਮਨਮਤਿ ਹੈ ਕਿਉਂਕਿ 'ਸੁ' ਦਾ ਸੰਕੇਤ ਸਤਿਗੁਰੂ ਜੀ ਦੀ ਵਡਿਆਈ ਦਾ ਸੂਚਕ ਹੈ। ਪਹਿਲੀਆਂ ਪੰਕਤੀਆਂ ਪੜ੍ਹੇ ਬਿਨਾ ਇਸ ਸਵਈਏ ਦਾ ਪਾਠ ਅਧੂਰਾ ਹੋ ਜਾਂਦਾ ਹੈ। ਇਸ ਲਈ, ਪੁਰਾਤਨ ਪਿਰਤ ਨੂੰ ਨਵੇਂ ਰੂਪ ਵਿਚ ਪ੍ਰਗਟ ਕਰਨਾ ਸੰਗਤਾਂ ਲਈ ਲਾਹੇਵੰਦਾ ਸੌਦਾ ਹੋਵੇਗਾ। ਆਸ ਹੈ, ਪਰਧਾਨ ਸਾਹਿਬ ਸ਼੍ਰੋ.ਗੁ.ਪ੍ਰ. ਕਮੇਟੀ ਇਸ ਬੇਨਤੀ ਵਲ ਵਿਸ਼ੇਸ਼ ਧਿਆਨ ਦੇ ਕੇ ਲੋੜੀਂਦੀ ਕਾਰਵਾਈ ਕਰਕੇ ਧੰਨਵਾਦ ਦੇ ਪਾਤਰ ਬਣਨਗੇ।



# ਭਾਵ-ਭਿੰਨੀ ਅਰਦਾਸ

**ਰਾਗੁ ਤਿਲੰਗ ਮਹਲਾ ੧ ਘਰੁ ੧** (ਪੰਨਾ ੭੨੧)

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ ॥**

ਹੇ ਕਰਤਾਰ ! ਮੈਂ ਤੇਰੇ ਅਗੇ ਇਕ ਅਰਦਾਸ (ਬੇਨਤੀ) ਕਰਦਾ ਹਾਂ (ਕਿਰਪਾ ਕਰਕੇ ਤੂੰ) ਕੰਨਾਂ ਵਿਚ (ਭਾਵ ਧਿਆਨ ਨਾਲ) ਸੁਣਨੀ ਕਰ।

**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ ॥੧॥**

(ਹੇ ਕਰਤਾਰ !) ਤੂੰ ਸਦੀਵੀ ਹੋਂਦ ਵਾਲਾ (ਸੱਚਾ ਅਤੇ ਸਭ ਤੋਂ) ਵੱਡਾ ਹੈਂ, (ਬਖ਼ਸ਼ਿਸ਼ ਕਰਨ ਵਾਲਾ) ਕਿਰਪਾਲੂ ਹੈਂ, ਬੇ-ਐਬ (ਦੋਸ਼ਾਂ ਤੋਂ ਰਹਿਤ ਅਤੇ ਸਭ ਦੀ) ਪ੍ਰਤਿਪਾਲਨਾ ਕਰਨ ਵਾਲਾ ਹੈਂ।੧।

**ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥**

ਹੇ (ਭਾਈ !) ਦੁਨੀਆ ਦਾ ਟਿਕਾਣਾ ਫ਼ਨਾਹ, (ਨਾਸ਼ਵੰਤ) ਰੂਪ ਹੈ, (ਇਹ ਗਲ ਤੂੰ) ਨਿਸਚੇ ਕਰਕੇ ਸਚੀ ਜਾਣ।

**ਮਮ ਸਰ ਮੂਇ ਅਜਰਾਈਲ ਗਿਰਫਤਹ**
**ਦਿਲ ਹੇਚਿ ਨ ਦਾਨੀ ॥ ੧ ॥ ਰਹਾਉ ॥**

(ਹੇ ਭਾਈ ! ਤੂੰ ਇਹ ਗਲ ਬਿਲਕੁਲ) ਨਹੀਂ ਸਮਝਦਾ ਕਿ ਮੇਰੇ ਸਿਰ ਦੇ ਵਾਲ ਅਜ਼ਰਾਈਲ (ਮੌਤ ਦੇ ਫਰਿਸ਼ਤੇ) ਨੇ ਫੜੇ ਹੋਏ ਹਨ।੧।ਰਹਾਉ।

**ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥**

(ਹੇ ਭਾਈ ! ਅੰਤ ਸਮੇਂ) ਇਸਤ੍ਰੀ, ਪੁੱਤਰ, ਪਿਉ, ਭਾਈ (ਇਨ੍ਹਾਂ ਵਿਚੋਂ) ਕੋਈ ਭੀ (ਤੇਰਾ) ਹਥ ਫੜਨ ਵਾਲਾ (ਭਾਵ ਸਹਾਰਾ ਦੇਣ ਵਾਲਾ) ਨਹੀਂ ਹੈ।

**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥੨॥**

(ਜਦੋਂ) ਅੰਤ ਸਮੇਂ (ਤੂੰ) ਡਿੱਗ ਪਿਆ (ਭਾਵ ਜਦੋਂ ਮੌਤ ਆ ਗਈ, ਓਦੋਂ ਕਬਰ ਵਿਚ ਦਬਣ ਵੇਲੇ) ਜਨਾਜ਼ੇ ਦੀ ਨਿਮਾਜ਼ ਪੜੀ ਜਾਂਦੀ ਹੈ (ਉਸ ਸਮੇਂ ਸਿਵਾਏ ਅੱਲਾ ਦੇ ਮੌਤ ਤੋਂ ਕੋਈ) ਨਹੀਂ ਬਚਾਅ ਸਕਦਾ।੨।

**ਸਬ ਰੋਜ ਗਸਤਮ ਦਰ ਹਵਾ ਕਰਦੇਮ ਬਦੀ ਖਿਆਲ ॥**

(ਹੇ ਪ੍ਰਭੂ ! ਜੀਵਨ ਭਰ) ਰਾਤ ਦਿਨ ਮੈਂ (ਲਾਲਚ ਵਿਚ ਹੀ) ਫਿਰਦਾ ਰਹਿਆ (ਅਤੇ) ਬਦੀ (ਮੰਦੀ-ਵਾਸ਼ਨਾ ਵਾਲੇ) ਖ਼ਿਆਲ ਹੀ ਸੋਚਦਾ ਰਹਿਆ।

---

ਸ਼ੁੱਧ ਉਚਾਰਨ ਸੇਧ: ਹੇਠ ਲਿਖੇ ਸ਼ਬਦ ਪੈਰ ਬਿੰਦੀ ਸਹਿਤ ਉਚਾਰਨ ਕਰਨੇ ਹਨ ਕਿਉਂਕਿ ਫ਼ਾਰਸੀ ਬੋਲੀ ਦੇ ਗਿਆਤਿਆਂ ਦਾ ਸਾਹਮਣੇ ਪੈਰ-ਬਿੰਦ ਰਹਿਤ ਉਚਾਰਨ ਹਾਸੋ-ਹੀਣਾ ਜਿਹਾ ਲਗੇਗਾ।

ਅਰਜ਼, ਗੁਫ਼ਤਮ, ਪੇਸ਼ਿ, ਫ਼ਾਨੀ, ਅਜ਼ਰਾਈਲ, ਗਿਰਫ਼ਤਹ, ਜ਼ਨ, ਆਖ਼ਿਰ, ਬਿਅਫ਼ਤਮ, ਸ਼ਵੱਦ, ਸ਼ੱਬ, ਰੋਜ਼ ਗਸ਼ਤਮ, ਖ਼ਿਆਲ, ਬਦਬਖ਼ਤ, ਬਖ਼ੀਲ, ਗਾਫ਼ਿਲ, ਬੇਨਜ਼ਰ, ਖ਼ਾਕ।

***ਗਾਹੇ ਨ ਨੇਕੀ ਕਾਰ ਕਰਦਮ ਮਮ ਈ ਚਿਨੀ ਅਹਵਾਲ॥੩॥**
ਮੈਂ ਕਦੇ ਵੀ ਨੇਕੀ (ਚੰਗਿਆਈ) ਵਾਲਾ ਕੰਮ ਨਹੀਂ ਕੀਤਾ (ਮੇਰਾ ਇਹੋ ਜਿਹਾ) ਹਾਲ ਰਿਹਾ ਹੈ (ਭਾਵ ਇਹ ਮੇਰਾ ਜੀਵਨ-ਚਿੱਠਾ ਹੈ)।੩।

**ਬਦਬਖਤ ਹਮਚੁ ਬਖੀਲ ਗਾਫਿਲ ਬੇਨਜਰ ਬੇਬਾਕ ॥**
(ਹੇ ਕਰਤਾਰ !) ਮੈਂ ਬਦਨਸੀਬ, ਚੁਗ਼ਲਖ਼ੋਰ ਅਤੇ ਭੁਲਣਹਾਰ ਬੇਸ਼ਰਮ ਅਤੇ ਨਿਡਰ (ਅਥਵਾ) ਤੇਰੀ ਕਿਰਪਾ ਦ੍ਰਿਸ਼ਟੀ ਤੋਂ ਖ਼ਾਲੀ ਅਤੇ (ਆਪਣੇ ਆਪ ਨੂੰ ਪਾਪਾਂ ਦਾ ਹਿਸਾਬ ਦੇਣ ਤੋਂ) ਬਰੀ ਸਮਝਦਾ ਹਾਂ।

**ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾਖਾਕ ॥੪॥੧॥**
(ਪ੍ਰੰਤੂ) ਤੇਰਾ ਦਾਸ ਨਾਨਕ ਆਖਦਾ (ਭਾਵ ਸਨਿਮਰ ਬੇਨਤੀ ਕਰਦਾ ਹੈ ਕਿ ਹੇ ਕਰਤਾ ਪੁਰਖ ਜੀਓ ! ਮੇਰੇ ਉਪਰ ਨਜ਼ਰੇ-ਅਨਾਇਤ ਕਰੋ ਮੈਂ) ਤੇਰੇ ਦਾਸਾਂ ਦੀ ਚਰਨ ਧੂੜ ਹਾਂ।੪।੧।

ਪਾਰਬ੍ਰਹਮ ਪਰਮੇਸ਼ਰ ਜੀ ਅਗੇ ਅਰਦਾਸ ਕਰਨ ਵਾਲੇ ਭਾਵੇਂ ਬੇਅੰਤ ਪੀਰ ਪੈਗ਼ੰਬਰ, ਸਾਧੂ ਅਤੇ ਸਾਧਾਰਨ ਜੀਵ ਹਨ ਪਰ ਜਿਸ ਨਿਰਮਾਣਤਾ ਤੇ ਪ੍ਰੇਮ-ਭਰੀ ਸ਼ਬਦਾਵਲੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸ਼ਬਦ ਦਾ ਉਚਾਰਨ ਕੀਤਾ ਹੈ, ਉਹ ਵਲਵਲੇ ਭਰਪੂਰ ਹੈ। ਇਸ ਵਿੱਚ ਹਿਰਦੇ ਨੂੰ ਟੁੰਬਣ ਵਾਲੀ ਅਗੰਮੀ ਸ਼ਕਤੀ ਹਿਰਦੇ ਅੰਦਰ ਦਾਸ ਬਣਨ ਦੀ ਖਿੱਚ ਪੈਦਾ ਕਰਦੀ ਹੋਈ 'ਕਰੀਮਾ ਰਹੀਮਾ ਅਲਾਹ ਤੂ ਗਨੀ' ਦੇ ਸਨਮੁਖ ਜਾ ਖੜਾ ਕਰਦੀ ਹੈ। ਇਸ ਸ਼ਬਦ ਦੀ ਉਥਾਨਕਾ ਬਾਰੇ 'ਗਿਆਨ ਰਤਨਾਵਲੀ' ਫਰੀਦਕੋਟੀ ਸਟੀਕ ਅਤੇ ਸ਼ਬਦਾਰਥ ਵਿਚ ਵਖੋ ਵਖਰੀ ਜਾਣਕਾਰੀ ਦਿੱਤੀ ਹੋਈ ਹੈ ਇਸ ਅਨੁਸਾਰ ਇਹ ਸ਼ਬਦ ਸ਼ਾਹਵਲੀ ਫ਼ਕੀਰ ਪ੍ਰਥਾਇ ਉਚਾਰਨ ਕੀਤਾ ਗਿਆ ਹੈ ਪਰ ਇਹ ਗਲ ਠੀਕ ਨਹੀਂ ਜਾਪਦੀ ਕਿਉਂਕਿ ਇਸ ਸ਼ਬਦ ਵਿਚ ਉਤਮਪੁਰਖ ਪਰਧਾਨ ਹੈ। ਇਸ ਤੋਂ ਬਾਅਦ ਅੰਕਿਤ ਦੋ ਸ਼ਬਦ ਵੀ ਉਤਮ ਪੁਰਖ ਦੇ ਪ੍ਰਤੀਕ ਹਨ:-

ੳ. ਤਉ ਦਰਸਨ ਕੀ ਕਰਉ ਸਮਾਇ ॥
ਮੈ ਦਰਿ ਮਾਗਤੁ ਭੀਖਿਆ ਪਾਇ ॥੧॥ ਰਹਾਉ॥

ਅ. ਹਉ ਕੁਰਬਾਨੇ ਜਾਉ ਮਿਹਰਵਾਨਾ,
ਹਉ ਕੁਰਬਾਨੇ ਜਾਉ ॥....

ਇਸ ਸ਼ਬਦ ਦੀ ਪ੍ਰੇਰਨਾ ਅੰਤਰ-ਆਤਮੇ ਅੰਮ੍ਰਿਤ ਵੇਲੇ ਮਿਲੀ ਜਿਸ ਨੇ ਐਸਾ ਪ੍ਰੇਮ ਦਾ ਤੀਰ ਮਾਰਿਆ ਕਿ ਮੈਂ ਪਾਠਕਾਂ ਨਾਲ ਸਾਂਝ ਪਾਏ ਬਿਨਾ ਰਹਿ ਨਹੀਂ ਸਕਿਆ।

---

*ਉਚਾਰਨ ਸੇਧ- ਈਂ,ਚਿਨੀਂ, ਬਦਬਖ਼ਤ, ਬਖ਼ੀਲ, ਗਾਫ਼ਿਲ, ਬੇ-ਨਜ਼ਰ।



# ਬੇਬੇ ਨਾਨਕੀ
# ਅਤੇ
# ਰਾਇ-ਬੁਲਾਰ ਦੀ ਅਰਦਾਸ

ਬੇਬੇ ਨਾਨਕੀ ਅਤੇ ਗੁਰੂ ਨਾਨਕ ਦੇਵ ਜੀ ਦਾ ਪਰਸਪਰ ਪਿਆਰ ਤੇ ਸਤਿਕਾਰ ਸਿਖ ਜਗਤ ਵਿਚ ਪ੍ਰਸਿਧ ਹੈ। ਬੇਬੇ ਨਾਨਕੀ ਚੁਲ੍ਹੇ ਅਗੇ ਬੈਠੀ, ਤਵਾ ਉਪਰ ਰਖਿਆ, ਪੇੜਾ ਬਣਾਇਆ, ਰੋਟੀ ਘੜੀ, ਹਿਰਦੇ ਵਿਚ ਵੀਰ ਦਾ ਪਿਆਰ ਆ ਗਿਆ। ਵੀਰ ! ਤੁਸਾਂ ਕਹਿਆ ਸੀ, ਬੇਬੇ ! "ਜਿਸ ਵੇਲੇ ਤੂੰ ਯਾਦ ਕਰੇਂਗੀ ਮੈਂ ਆ ਜਾਇਆ ਕਰਾਂਗਾ। ਹੁਣ ਮੇਰੇ ਦਿਲ ਦੀ ਸਿਕ ਤੇ ਸਧਰ ਹੈ, ਜੋ ਫੁਲਕਾ (ਪ੍ਰਸ਼ਾਦਾ) ਮੈਂ ਤਵੇ ਤੇ ਪਾਣ ਲਗੀ ਹਾਂ, ਇਹ ਪਹਿਲਾ ਫੁਲਕਾ ਤੁਸਾਂ ਆ ਕੇ ਛਕਣਾ ਹੈ"..... ਬਸ, ਬੇਬੇ ਨੇ ਸਚੇ ਦਿਲੋਂ ਬੇਨਤੀ ਕੀਤੀ। ਆਸਣ ਵੀ ਵਿਛਾ ਦਿਤਾ, ਮੇਰਾ ਵੀਰ ਆਵੇ, ਇਸ ਆਸਣ ਤੇ ਬੈਠ ਕੇ ਰੋਟੀ ਖਾਵੇ।

ਫੁਲਕਾ ਤਵੇ ਤੇ ਪਾਇਆ ਤੇ ਪਰਤਾਇਆ, ਪੋਣਾ ਲੈ ਕੇ ਫੁਲਕਾ ਫੁਲਾਉਂਦੀ ਹੋਈ ਪਿਆਰ ਨਾਲ ਵੀਰ ਨੂੰ ਯਾਦ ਕਰ ਰਹੀ ਹੈ। ਹਜ਼ਾਰਾਂ ਕੋਹਾਂ ਤੇ ਬੈਠੇ ਬਗ਼ਦਾਦ ਵਿਚ ਬੇਬੇ ਦੀ ਅਰਦਾਸ ਜਾ ਪੁਜੀ। ਮਰਦਾਨਿਆ ! ਬੇਬੇ ਨੇ ਯਾਦ ਕੀਤਾ ਹੈ। ਅੱਖਾਂ ਮੀਟ, ਚਲੀਏ। ਮਰਦਾਨਿਆ ! ਅੱਖਾਂ ਖੋਲ੍ਹ। ਮਰਦਾਨੇ ਅੱਖਾਂ ਖੋਲ੍ਹੀਆਂ, ਕੀ ਵੇਖਿਆ ਸੁਲਤਾਨਪੁਰ ਬੈਠੇ ਹਾਂ, ਬੇਬੇ ਦਾ ਪਿਆਰ ਪ੍ਰਾਪਤ ਕੀਤਾ, ਪਹਿਲਾ ਫੁਲਕਾ ਜੋ ਫੁਲਿਆ ਸੀ, ਵੀਰ ਨੇ ਉਹ ਖਾਧਾ। ਬੇਬੇ ਗਦ ਗਦ ਹੋ ਗਈ।

ਪ੍ਰੇਮ ਦੀਆਂ ਤਾਰਾਂ ਵਿਚ ਸਨੇਹਾ ਪਹੁੰਚਾਣ ਦੀ ਸ਼ਕਤੀ ਹੈ। ਆਓ ਅਸੀਂ ਵੀ ਗੁਰੂ ਬਾਬਾ ਜੀ ਨਾਲ ਪ੍ਰੇਮ ਕਰਨਾ ਸਿਖੀਏ, ਫਿਰ ਵੇਖੋ ਕਿਵੇਂ ਅਰਦਾਸਿ ਸੁਣੀਦੀ ਹੈ ਤੇ ਦਰਸ਼ਨ ਪ੍ਰਾਪਤ ਹੁੰਦੇ ਹਨ:-

ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥
ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥ [ਪੰਨਾ ੧੦੩੨

ਅਜਿਹੀ ਭਾਵਨਾ ਹੀ ਰਾਇ ਬੁਲਾਰ ਦੇ ਹਿਰਦੇ ਅੰਦਰ ਸੀ। ਰਾਇ ਦੀ ਉਮਰ ਵਡੇਰੀ ਹੋ ਗਈ ਸੀ। ਆਪ ਦੀ ਅਜਿਹੀ ਹਾਲਤ ਹੋ ਗਈ ਕਿ ਮੰਜੇ ਤੇ ਪਿਆਂ ਉਠਣ ਬੈਠਣ ਦੀ ਸਮਰਥਾ ਵੀ ਨਹੀਂ ਸੀ ਰਹੀ। ਜਦੋਂ ਗੁਰੂ ਬਾਬਾ ਜੀ ਦੀ ਯਾਦ ਆਉਂਦੀ, ਅਰਦਾਸ ਕਰਦਾ, ਦਾਤਾ! ਮੈਂ ਨਿਰਬਲ ਹੋ ਗਿਆ ਹਾਂ। ਐ ਮੇਰੇ ਖ਼ੁਦਾ ! ਮੈਨੂੰ ਆਪਣਾ ਨੂਰੀ ਦੀਦਾਰ ਬਖ਼ਸ਼। ਏਦਾਂ ਜੋਦੜੀ ਕਰਦਾ ਕਰਦਾ ਜੁੜ ਗਿਆ। ਦੂਰ ਬੈਠੇ ਦਾਤਾ ਜੀ ਨੂੰ ਧੂਹ ਪਈ, ਛਿਨ ਵਿਚ ਰਾਇ

ਪਾਸ ਪੁਜ ਗਏ। ਰਾਇ ਖੁਸ਼ੀ ਵਿਚ ਖਿੜ ਗਿਆ। ਹਸ ਕੇ ਬੋਲਿਆ, ਐ ਮੇਰੇ ਅੱਲਾ ! ਮੇਰੇ ਵਿਚ ਹਿੰਮਤ ਨਹੀਂ ਕਿ ਮੈਂ ਉਠ ਕੇ ਤੇਰੇ ਕਦਮਾਂ ਉਤੇ ਆਪਣਾ ਸਿਰ ਰੱਖਾਂ, ਚਰਨ ਬੋਸੀ ਕਰ ਸਕਾਂ। ਤੂੰ ਮੇਰੀ ਲਾਲਸਾ ਪੂਰੀ ਕਰ। ਆਪਣੇ ਪਵਿਤਰ ਚਰਨ ਮੇਰੇ ਮੱਥੇ ਤੇ ਰਖ ਦੇਹ। ਸਾਨੂੰ ਅਜਿਹਾ ਪਿਆਰ ਕਰਨ ਦੀ ਸੋਝੀ ਨਹੀਂ, ਇਹ ਹਿਰਦੇ ਦਾ ਵਲਵਲਾ ਹੈ।

ਗੁਰਸਿਖੀ ਦੇ ਚਾਹਵਾਨੋ !

ਜਿਸ ਜਗਿਆਸੂ ਦੇ ਹਿਰਦੇ ਅੰਦਰ ਅਰਦਾਸ ਪ੍ਰਤੀ ਵਿਸ਼ਵਾਸ਼ ਦ੍ਰਿੜ ਹੋ ਜਾਂਦਾ ਹੈ, ਉਸ ਦੀ ਅਵਸਥਾ ਬਦਲ ਜਾਂਦੀ ਹੈ। ਓਹ ਉਠਦਿਆਂ, ਬੈਠਦਿਆਂ, ਸੁਤਿਆਂ, ਜਾਗਦਿਆਂ ਸਦਾ ਹੀ ਸਤਿਗੁਰੂ ਜੀ ਦੇ ਪਿਆਰ ਵਿਚ 'ਵਾਹੁ ਵਾਹੁ' ਕਰਦਾ ਜੀਊਂਦਾ ਹੈ ਅਤੇ ਪ੍ਰੇਮ ਰੰਗ ਵਿਚ ਇਉਂ ਅਰਦਾਸ ਕਰਦਾ ਹੈ:-

ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥
ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ ਸਭ ਡਿਠੀਆ,
ਤੁਸਿ ਆਪੇ ਲਇਅਨੁ ਛਡਾਇ ਜੀਉ ॥ [ਪੰਨਾ ੭੪

ਭਾਵ ਪ੍ਰਭੂ ਆਪ ਕਿਰਪਾ ਕਰੇ ਤਾਂ ਹੀ ਆਵਾਗਉਣ ਤੋਂ ਛੁਟਕਾਰਾ ਹੁੰਦਾ ਹੈ। ਪ੍ਰੰਤੂ ਕਿਰਪਾ ਦਾ ਪਾਤਰ ਬਣਨ ਲਈ ਪ੍ਰੇਮ-ਭਿੰਨੀ ਅਰਦਾਸ ਕਰਨੀ ਵੀ ਜਗਿਆਸੂ ਦਾ ਫ਼ਰਜ਼ ਹੈ। ਪ੍ਰਭੂ ਦੇ ਰੰਗਾਂ ਦਾ ਕੋਈ ਪੱਤਾ ਨਹੀਂ ਕਿਸੇ ਵੇਲੇ ਬੇਨਤੀ ਸੁਣ ਕੇ ਰੀਝ ਪਵੇ ਤੇ ਨਿਹਾਲ ਕਰ ਦੇਵੇ।



# ਅਰਦਾਸ ਦਾ ਆਤਮ-ਰੰਗੀ ਅਸਰ

ਅਰਦਾਸ ਬਾਰੇ ਇਕ ਵਿਸ਼ੇਸ਼ ਪ੍ਰਸ਼ਨ 'ਬਾਬਾ ਨੌਧ ਸਿੰਘ' ਪੁਸਤਕ ਵਿਚ ਇਉਂ ਦਰਜ ਹੈ:-

"ਮੈਨੂੰ ਸਮਝ ਨਹੀਂ ਪੈਂਦੀ ਕਿ ਕਿਸੇ ਕਲਾਮ ਨਾਲ ਯਾ 'ਬਚਨਾ' ਨਾਲ, ਮੇਰਾ ਮਤਲਬ ਹੈ ਕਿ ਮੂੰਹ ਦੇ ਲਫ਼ਜ਼ਾਂ ਨਾਲ ਜੋ ਕਿਸੇ ਕਹੇ, ਅਸਾਂ ਸੁਣੇ ਯਾ ਪੜ੍ਹੇ, ਉਸ ਤੋਂ ਸਮਝ ਤਾਂ ਕਹਿਣ ਵਾਲੇ ਦੇ ਅਰਥਾਂ ਨੂੰ ਸਮਝ ਗਈ ਪਰ ਸਰੀਰ ਉਤੇ, ਜਿਸਮ ਉਤੇ ਮਨ ਉਤੇ ਮਨ ਦੀ ਮੈਲ ਉਤੇ ਕੀਕੂੰ ਅਸਰ ਪੈ ਗਿਆ, ਟਿਕਾਉ ਤੇ ਰਸ ਕੀਕੂੰ ਆ ਗਿਆ?" (ਪੰਨਾ 85)

ਭਾਈ ਸਾਹਿਬ ਜੀ ਨੇ ਉਪਰੋਕਤ ਪ੍ਰਸ਼ਨ ਦਾ ਉਤਰ ਬੜੇ ਸੁਚਜੇ ਢੰਗ ਤੇ ਸਿਆਣਪ ਨਾਲ ਇਉਂ ਦਿਤਾ ਹੈ-

ਇਕ ਬੀਮਾਰ ਕਿਸੇ ਹਕੀਮ ਪਾਸ ਦਾਰੂ ਵਾਸਤੇ ਗਿਆ, ਹਕੀਮ ਨੇ ਕਿਹਾ ਤੇਰਾ ਰੋਗ ਨਾ ਰਾਜ਼ੀ ਹੋ ਸਕਣ ਵਾਲਾ ਹੈ। ਤੂੰ ਮਰ ਜਾਏਂਗਾ, ਇਸਦਾ ਦਾਰੂ ਕੋਈ ਨਹੀਂ। ਸਮਾਂ ਪਾ ਕੇ ਇਹ ਹਕੀਮ ਇਕ ਹਕੀਮਾਂ ਦੀ ਟੋਲੀ ਵਿਚ ਬੈਠਾ ਸੀ ਕਿ ਉਥੇ ਨਾ ਰਾਜ਼ੀ ਹੋਣ ਵਾਲੇ ਰੋਗੀ ਦੀ ਗਲ ਛਿੜ ਪਈ। ਉਸ ਵੇਲੇ ਕਿਸੇ ਹੋਰ ਹਕੀਮ ਨੇ ਓਸ ਰੋਗੀ ਦੀ ਗਲ ਕੀਤੀ ਕਿ ਇਕ ਮਰਨਾਊ ਰੋਗ ਵਾਲਾ ਗਰੀਬ ਆਦਮੀ ਇਕ ਫਕੀਰ ਨੇ 'ਬਾਣੀ' ਕਹਿ ਕੇ ਰਾਜ਼ੀ ਕੀਤਾ ਹੈ। ਇਸ ਪਰ ਵੱਡੇ ਹਕੀਮ ਨੇ ਕਿਹਾ ਕਿ ਮੈਂ ਤਾਂ ਉਸ ਰੋਗੀ ਨੂੰ ਕਿਹਾ ਸੀ ਮਰ ਜਾਏਂਗਾ, ਤੇਰਾ ਰੋਗ ਦੂਰ ਨਹੀਂ ਹੋ ਸਕਦਾ, ਮੈਂ ਨਹੀਂ ਨਿਸਚਾ ਕਰਦਾ ਕਿ ਉਹ ਜੀਉਂਦਾ ਹੋਵੇ, ਇਹ ਸੁਣ ਕੇ ਇਕ ਆਦਮੀ ਜਾ ਕੇ ਓਸ ਬੀਮਾਰ ਨੂੰ ਲੈ ਆਇਆ, ਸੋ ਹੁਣ ਰਾਜ਼ੀ ਸੀ। ਇਸ ਨੂੰ ਵੇਖ ਕੇ ਵਡੇ ਹਕੀਮ ਨੇ ਅਚਰਜ ਹੋਕੇ ਪੁੱਛਿਆ ਤੂੰ ਕਿਸ ਦਾਰੂ ਨਾਲ ਰਾਜ਼ੀ ਹੋਇਆ ਹੈਂ? ਉਹ ਕਹਿਣ ਲੱਗਾ, "ਫਲਾਣੇ ਰੱਬ ਦੇ ਪਿਆਰੇ ਨੇ ਮੇਰੇ ਲਈ ਅਰਦਾਸ ਕੀਤੀ, ਅਸੀਸ ਦਿਤੀ ਤਾਂ ਮੈਂ ਵਲ ਹੋ ਗਿਆ।" ਇਸ ਪਰ ਹਕੀਮਾਂ ਨੇ ਕਈ ਆਦਮੀ ਘੱਲ ਕੇ ਉਸ ਰੱਬ ਦੇ ਪਿਆਰੇ ਨੂੰ ਸੱਦ ਮੰਗਾਇਆ। ਜਾਂ ਉਹ ਆਇਆ ਤਾਂ ਵਡੇ ਹਕੀਮ ਨੇ ਕਿਹਾ, ਦੱਸ ਬਈ ਸੰਤਾ ! ਤੂੰ ਇਸ ਨੂੰ ਕਿਵੇਂ ਰਾਜ਼ੀ ਕੀਤਾ? ਉਹ ਕਹਿਣ ਲੱਗਾ ਰਾਜ਼ੀ ਕ਼ਰਨ ਵਾਲਾ ਵਾਹਿਗੁਰੂ ਹੈ, ਮੈਂ ਤਾਂ ਅਰਦਾਸ ਕੀਤੀ ਸੀ ਤੇ ਸ਼ੁਭ ਬਚਨ ਕਹੇ ਸਨ। ਵੱਡਾ ਹਕੀਮ ਨੱਕ ਚਾੜ੍ਹ ਕੇ ਕਹਿਣ ਲੱਗਾ, ਤੂੰ ਝੂਠ ਬਕਦਾ ਹੈਂ, ਕਦੇ ਬਚਨਾਂ ਨਾਲ ਭੀ ਰੋਗ ਦੂਰ ਹੋ ਸਕਦੇ ਹਨ। ਉਸ ਵੇਲੇ ਫਕੀਰ ਨੇ ਹਕੀਮ ਨੂੰ ਕਿਹਾ, ਮੂਰਖਾ ! ਹੰਕਾਰਿਆ ਗਿਆ ਹੈਂ, ਪਰਮੇਸ਼ਰ ਤੋਂ ਡਰ ਜੋ ਸਰਬ ਸਮਰਥ ਹੈ। ਇਸ ਹਕੀਮ ਦਾ ਚਿਹਰਾ ਲਾਲ ਹੋ ਗਿਆ ਤੇ ਜੋਸ਼ ਨਾਲ

ਕੰਬਣ ਲਗ ਪਿਆ ਕਿਉਂਕਿ ਇਸ ਹੀਕਮ ਨੇ ਕਦੇ ਅਨਾਦਰ ਨਹੀਂ ਝਲਿਆ ਸੀ, ਉਸ ਨੂੰ ਕ੍ਰੋਧ ਬਹੁਤ ਚੜ੍ਹ ਗਿਆ। ਹੁਣ ਸਾਈਂ ਲੋਕ ਨੇ ਦੂਸਰੇ ਹਕੀਮਾਂ ਨੂੰ ਕਿਹਾ ਕਿ ਦੇਖੋ ਏਸ ਹਕੀਮ ਦੀ ਨਾੜ, ਇਸਦਾ ਲਹੂ ਸਿਰ ਵੱਲ ਚੜ੍ਹ ਗਿਆ ਹੈ ਕਿ ਨਹੀਂ ਅਤੇ ਇਸਦੇ ਖ਼ੂਨ ਦੀ ਚਾਲ ਤ੍ਰਿੱਖੀ ਚਲ ਰਹੀ ਹੈ ਕਿ ਨਹੀਂ? ਜਾਂ ਡਿਠਾ ਤਾਂ ਇਹੋ ਗਲ ਸੀ। ਫੇਰ ਫਕੀਰ ਨੇ ਕਿਹਾ, ਮੇਰੇ ਇਕ ਅਸ਼ੁੱਭ ਬਚਨ ਨੇ ਮੂਰਖ ਨੂੰ ਜੋ ਮੈਂ ਕਿਹਾ ਹੈ, ਇਸ ਨੂੰ ਬੀਮਾਰ ਕਰ ਦਿਤਾ ਹੈ ਕਿ ਨਹੀਂ?... ਸੋ, ਭਲਿਓ ਲੋਕੋ ! ਜੇ ਕਿਸੇ ਬਚਨ ਵਿਚ ਰੋਗ ਲਗਾ ਦੇਣ ਦੀ ਸਮਰਥਾ ਹੋ ਸਕਦੀ ਹੈ ਤਾਂ ਕਿਸੇ ਬਚਨ ਵਿਚ ਹਟਾ ਦੇਣ ਦੀ ਵੀ ਸਮਰੱਥਾ ਹੋ ਸਕਦੀ ਹੈ। ਪ੍ਰਤੱਖ ਲਈ ਪ੍ਰਮਾਣ ਨਾ ਲੱਭੋ। ਮੈਂ 'ਮੂਰਖ' ਗਾਲ੍ਹ ਨਹੀਂ ਸੀ ਕੱਢੀ, ਮੈਂ ਤਾਂ ਤੁਹਾਨੂੰ ਇਹ ਦਸਣ ਲਈ ਕਿ ਬਚਨ ਵਿਚ ਬੀ ਤਾਸੀਰ ਹੁੰਦੀ ਹੈ, ਇਹ ਪਦ ਵਰਤਿਆ ਸੀ। ਇਸ ਪਰ ਹਕੀਮ ਸਾਰੇ ਮੰਨ ਗਏ ਕਿ ਸਾਈਂ ਲੋਕ ਠੀਕ ਕਹਿੰਦਾ ਹੈ।

ਤੱਤ ਸਾਰ ਇਹ ਹੈ ਕਿ ਸਾਰੀ ਗਲ ਮਨ ਦੀ ਇਕਾਗਰਤਾ ਦੀ ਹੈ। ਗੁਰਬਾਣੀ ਇਹ ਸੰਦੇਸ਼ ਦਿੰਦੀ ਹੈ:-

ਮਨ ਕੇ ਅਧਿਕ ਤਰੰਗ, ਕਿਉ ਦਰਿ ਸਾਹਿਬ ਛੁਟੀਐ ॥
ਜੇ ਰਾਚੈ ਸਚ ਰੰਗਿ, ਗੂੜੈ ਰੰਗਿ ਅਪਾਰ ਕੈ ॥
ਨਾਨਕ, ਗੁਰਪਰਸਾਦੀ ਛੁਟੀਐ, ਜੇ ਚਿਤੁ ਲਗੈ ਸਚਿ॥ [ਪੰਨਾ ੧੦੮੮

ਅਸਲ ਵਿਚ ਅਰਦਾਸ ਮਨ ਦੇ ਖ਼ਿਆਲਾਂ ਉਤੇ ਸਿੱਧਾ ਅਸਰ ਪਾਉਂਦੀ ਹੈ। ਜਿਵੇਂ ਮਾੜੇ ਕੰਮ ਦਾ ਫਲ ਸਾਡਾ ਮਨ ਮੈਲਾ ਹੋ ਜਾਣ ਦੇ ਰੂਪ ਵਿਚ ਮਿਲਦਾ ਹੈ ਤਿਵੇਂ ਅਰਦਾਸ ਦਾ ਫਲ ਮਿਲਦਿਆਂ ਮਨ ਦੀ ਮੈਲ ਧੋਤੀ ਜਾਂਦੀ ਹੈ। ਜੇ ਅਰਦਾਸ ਵਿਚ ਮਾਇਕ ਵਸਤੂਆਂ ਦੀ ਮੰਗ- ਮਕਾਨ, ਦੁਕਾਨ, ਰਾਜ ਭਾਗ, ਜਾਂ ਬਹੁਤਾ ਜੀਉਂਦਾ ਰਹਾਂ, ਮੇਰਾ ਦੁਸ਼ਮਨ ਮਾਰ ਸੁਟੋ, ਮੇਰੀ ਜਿਤ ਹੋਵੇ, ਮੇਰਾ ਦੁਸਮਨ ਮੇਰੇ ਅਧੀਨ ਹੋ ਜਾਵੇ, ਇਹ ਸਭ ਹਉਮੈ ਰੂਪ ਅਰਦਾਸ ਹੈ। ਅਰਦਾਸ ਇਕੋ ਹੋਵੇ ਕਿ ਵਾਹਿਗੁਰੂ ਜੀ ਮੈਨੂੰ ਆਪਣੀ ਹਜ਼ੂਰੀ ਵਿਚ ਰਖ ਲੈਣ। ਨਾਮ ਤੋਂ ਬਿਨਾ ਕੋਈ ਮੰਗ ਨਾ ਹੋਵੇ:-

ਵਿਣੁ ਤੁਧੁ ਹੋਰੁ ਜਿ ਮੰਗਣਾ, ਸਿਰਿ ਦੁਖਾ ਕੈ ਦੁਖ ॥
ਦੇਹਿ ਨਾਮੁ ਸੰਤੋਖੀਆ, ਉਤਰੈ ਮਨ ਕੀ ਭੁਖ ॥
ਗੁਰਿ ਵਣੁ ਤਿਣੁ ਹਰਿਆ ਕੀਤਿਆ,
ਨਾਨਕ, ਕਿਆ ਮਨੁਖ ॥ ੨ ॥ [ਪੰਨਾ ੯੫੮

ਗੁਰੂ ਪਿਆਰਿਓ ! ਨਿਰਮਲ ਪ੍ਰਾਣੀ ਦੀ ਇਕਾਗਰ ਚਿਤ ਨਾਲ ਕੀਤੀ ਅਰਦਾਸ ਤਤਕਾਲ ਸੁਣੀ ਜਾਂਦੀ ਹੈ, ਇਸ ਬਾਰੇ ਸ਼ੰਕਾ ਕਰਨ ਲਈ ਕੋਈ ਗੁੰਜਾਇਸ਼ ਨਹੀਂ ਹੈ।

ਧਰਮ ਦਾਸ ਖਟੜ ਤੇ ਡੂਗਰ ਦਾਸ ਤਕਿਆਰੁ ਤੇ ਜੇਠਾ, ਤੀਰਥਾ ਸੰਸਾਰੂ

ਤੇ ਬੂਲਾ ਸਭੇ ਗੁਰੂ ਰਾਮਦਾਸ ਜੀ ਦੇ ਆਏ ॥ ਆਇ ਕੇ ਅਰਦਾਸ ਕੀਤੀਓਨੇ ਜੀ ਤੁਸਾਡੀ ਸਰਨਿ ਆਏ ਹਾਂ ਕਿਵੈ ਅਸਾਡਾ ਉਧਾਰ ਹੋਵੇ ॥ ਤਾ ਬਚਨ ਹੋਇਆ ਤੁਸਾਂ ਆਪਣੇ ਮਨ ਕਾ ਅਹੰਕਾਰ ਤਿਆਗਣਾ ॥ ਜੋ ਸਿਖ ਤੁਹਾਡੇ ਪਾਸ ਆਵੈ ਆਪੋ ਆਪਣਿਆ ਘਰਾਂ ਥੀਂ ਓਨਾ ਦੀ ਸੇਵਾ ਕਰਨੀ ॥ ਤੇ ਜੇ ਬਹੁਤੀ ਕਾਮਨਾ ਜਿਸ ਦੀ ਹੋਵੇ ਸੋ ਸਭਣਾ ਰਲਕੇ ਅਰਦਾਸ ਕਰਕੇ ਉਸ ਦਾ ਕਾਰਜ ਕਰ ਦੇਣਾ॥ ਤੇ ਜਿਥੇ ਸਾਧ ਸੰਗਤ ਕਥਾ ਕੀਰਤਨ ਹੋਵੇ ਤਿਥੇ ਦੋਨੋ ਵੇਲੇ ਚਲ ਕੇ ਜਾਵਣਾ ॥ ਤੇ ਧਰਮਸਾਲ ਆਪਣੇ ਪਿੰਡ ਵਿਚ ਹੀ ਬਣਾਵਣੀ ॥ ਪਿਛਲੀ ਰਾਤੀ ਉਠ ਕੈ ਇਸ਼ਨਾਨ ਕਰਕੇ ਵਾਹਿਗੁਰੂ ਕਾ ਨਾਮ ਜਪਣਾ ॥ ਤੇ ਅੰਮ੍ਰਿਤ ਵੇਲੇ ਜਾਇ ਕੇ ਗਿਰੰਥ ਜੀ ਦਾ ਦਰਸ਼ਨ ਕਰਨਾ ॥ ਅਤੇ ਦੁਇਪਹਿਰ ਸਮੇਂ ਚਰਨ ਕਮਲ ਪੜਨੀ ਸੁਣਨੀ ॥ ਦੁਇ ਘੜੀਆਂ ਦਿੰਹ ਰਹਦੇ ਤੇ ਦੁਇ ਘੜੀਆਂ ਰਾਤ ਜਾਂਦੇ ਤੀਕਰ ਰਹਿਰਾਸ ਪੜਨੀ ॥ ਓਸ ਦੇ ਓਪਰੰਤ ਕਥਾ ਕੀਰਤਨ ਸੁਣ ਕੇ ਉਪਰੰਤ ਸੋਹਿਲਾ ਪੜ ਕੇ ਸੌਣਾ ॥ ਹੋਰ ਕਿਰਤ ਕਾਰ ਜੋ ਕਰਨੀ ਸਚ ਬੋਲਣਾ ਸਚੁ ਕਮਾਵਣਾ ॥ ਮੈਂ ਤੁਸਾਡਾ ਸੰਗੀ ਸਦਾ ਹੋਵਾਂਗਾ ॥ ਇਸੇ ਕਰਕੇ ਓਨਾ ਦਾ ਕਲਿਆਣ ਹੋਇਆ ॥੪੭॥

(ਸਿੱਖਾਂ ਦੀ ਭਗਤਮਾਲਾ ਚੋਂ)



# ਭਾਈ ਮਨਸੁਖ

ਗੁਰੂ ਨਾਨਕ ਦੇਵ ਜੀ ਦਾ ਸਿਖ ਮਨਸੁਖ ਇਕ ਵੱਡਾ ਵਪਾਰੀ ਸੀ। ਵਪਾਰ ਵਾਸਤੇ ਦੂਰ ਦੇਸ਼ਾਂ ਵਿਚ ਜਾਂਦਾ ਸੀ। ਇਕ ਵੇਰ ਮਨਸੁਖ ਸੰਗਲਾ ਦੀਪ (ਲੰਕਾ) ਪਹੁੰਚ ਗਿਆ। ਉਥੋਂ ਦੇ ਰਾਜ ਵਿਚ ਸ਼ਿਵ-ਭਗਤੀ ਦਾ ਜ਼ੋਰ ਸੀ, ਪਰ ਭਾਈ ਮਨਸੁਖ ਨੇ ਉਥੇ ਜਾ ਕੇ ਰਾਜੇ ਦੀ ਪਾਈ ਪਿਰਤ ਅਨੁਸਾਰ ਵਰਤ ਆਦਿਕ ਨਾ ਰਖੇ। ਪੰਡਿਤ ਨੇ ਰਾਜੇ ਪਾਸ ਸ਼ਿਕਾਇਤ ਕਰ ਦਿਤੀ, ਰਾਜੇ ਨੇ ਭਾਈ ਮਨਸੁਖ ਨੂੰ ਆਪਣੇ ਦਰਬਾਰ ਵਿਚ ਸਦਿਆ ਅਤੇ ਪੁਛਿਆ "ਹੇ ਭਾਈ ! ਤੂੰ ਵਰਤ ਕਿਉਂ ਨਹੀਂ ਰਖਦਾ?" ਮਨਸੁਖ ਨੇ ਜਵਾਬ ਦਿੱਤਾ "ਜਿਸ ਸੁੱਖ ਵਾਸਤੇ ਵਰਤ ਰਖੇ ਜਾਂਦੇ ਹਨ, ਉਹ ਸੁੱਖ ਮੈਨੂੰ ਪ੍ਰਾਪਤ ਹੋ ਚੁੱਕਾ ਹੈ।" ਰਾਜੇ ਨੇ ਪੁਛਿਆ, ਕਿ ਕਿਹੜੇ ਸੁੱਖ ਵਾਸਤੇ ਵਰਤ ਰਖੀਦੇ ਹਨ? ਮਨਸੁਖ ਨੇ ਕਿਹਾ ਕਿ ਸ਼ਾਂਤੀ ਵਾਸਤੇ। ਰਾਜੇ ਇਹ ਪੁਛਿਆ, ਕੀ ਤੈਨੂੰ ਮਨ ਦੀ ਸ਼ਾਂਤੀ ਪ੍ਰਾਪਤ ਹੋ ਗਈ ਹੈ? ਤਾਂ ਮਨਸੁਖ ਨੇ ਹਾਂ ਵਿਚ ਉੱਤਰ ਦਿੱਤਾ। ਇਸ ਵਾਰਤਾਲਾਪ ਤੋਂ ਬਾਅਦ ਰਾਜੇ ਨੇ ਕਿਹਾ "ਮੈਂ ਤੇਰਾ ਨਿਤਨੇਮ ਵੇਖਣਾ ਚਾਹੁੰਦਾ ਹਾਂ, ਇਸ ਵਾਸਤੇ ਤੇਰਾ ਉਤਾਰਾ ਮੇਰੇ ਮਹਲ ਦੇ ਸਾਹਮਣੇ ਹੋਵੇਗਾ।" ਮਨਸੁਖ ਇਸ ਗੱਲ ਨਾਲ ਸਹਿਮਤ ਹੋ ਗਿਆ। ਮਨਸੁਖ ਨੇ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ, ਗੁਰੂ ਨਾਨਕ ਦੇਵ ਜੀ ਦੀ ਅੰਮ੍ਰਿਤ ਬਾਣੀ ਦਾ ਪਾਠ ਕਰਨਾ, ਸਾਰਾ ਦਿਨ ਵਾਹਿਗੁਰੂ ਵਾਹਿਗੁਰੂ ਕਰਦਿਆਂ ਹੀ ਕਿਰਤ ਵਿਰਤ ਕਰਨੀ। ਫਿਰ, ਸ਼ਾਮ ਨੂੰ ਸੰਧਿਆ ਕਰਨੀ, ਥੋੜਾ ਖਾਣਾ, ਥੋੜਾ ਸੌਣਾ, ਥੋੜਾ ਬੋਲਣਾ, ਸੋਹਿਲਾ ਬਾਣੀ ਦਾ ਪਾਠ ਕਰਕੇ ਸੌਂ ਜਾਣਾ ਅਤੇ ਅੰਮ੍ਰਿਤ ਵੇਲੇ ਛੇਤੀ ਉਠਣਾ, ਇਹ ਸੀ ਭਾਈ ਮਨਸੁਖ ਦਾ ਜੀਵਨ ਆਦਰਸ਼ ਜੋ ਉਸਨੇ ਅਪਨਾਇਆ ਹੋਇਆ ਸੀ। ਮਨਸੁਖ ਦਾ ਨਿਤਨੇਮ ਵੇਖ ਕੇ ਰਾਜਾ ਸ਼ਿਵਨਾਭ ਬੜਾ ਪ੍ਰਭਾਵਿਤ ਹੋਇਆ ਅਤੇ ਕਹਿਣ ਲੱਗਾ, "ਹੇ ਭਾਈ ! ਮੈਨੂੰ ਭੀ ਉਸ ਮਹਾਤਮਾ ਪਾਸ ਲੈ ਚਲ ਅਤੇ ਦਰਸ਼ਨ ਕਰਾਉ।" ਤਾਂ ਮਨਸੁਖ ਨੇ ਕਿਹਾ "ਹੇ ਰਾਜਨ ! ਤੁਸੀਂ ਗੁਰੂ ਬਾਬਾ ਜੀ ਦੀ ਬਾਣੀ ਪੜ੍ਹੋ, ਅਰਦਾਸ ਕਰੋ, ਉਹ ਆਪ ਹੀ ਤੁਹਾਨੂੰ ਦਰਸ਼ਨ ਦੇਣਗੇ। ਉਹ ਅੰਤਰਜਾਮੀ ਹਨ। ਅਸਮਾਦਕ ਜੀਆਂ ਨੂੰ ਤਾਰਨ ਵਾਸਤੇ ਨਵ ਖੰਡ ਪ੍ਰਿਥਵੀ ਦਾ ਚੱਕਰ ਲਾ ਰਹੇ ਹਨ।"

ਮਨਸੁਖ ਉਪਰੋਕਤ ਬਚਨ ਕਰਕੇ ਚਲਾ ਗਿਆ ਪਰ ਰਾਜੇ ਨੂੰ ਵੈਰਾਗ ਲਾ ਗਿਆ। ਰਾਜੇ ਨੇ ਹਰ ਰੋਜ਼ ਬੇਨਤੀਆਂ ਕਰਨੀਆਂ ਸ਼ੁਰੂ ਕਰ ਦਿਤੀਆਂ। ਹਰ ਵਕਤ ਰਾਜੇ ਤੇ ਰਾਣੀ ਨੇ ਅਰਦਾਸਾਂ ਕਰਨੀਆਂ "ਹੇ ਗੁਰੂ ਨਾਨਕ ਦੇਵ ਜੀ ਮਹਾਰਾਜ ! ਆਪਣਾ ਨੂਰੀ ਦਰਸ਼ਨ ਬਖ਼ਸ਼ ਕੇ ਸਾਡਾ ਜਨਮ ਸਫਲ ਕਰੋ।"

ਰਾਜੇ ਨੇ ਸੰਗਲਾ ਦੀਪ ਵਿਚ ਇਕ ਬਾਗ ਲਗਵਾਇਆ ਸੀ ਜਿਸ ਦੀ ਦੇਖ ਭਾਲ ਲਈ ਇਕ ਮਾਲੀ ਦੀ ਸੇਵਾ ਭੀ ਲਾਈ ਹੋਈ ਸੀ। ਰਾਜੇ ਦੀ ਵੈਰਾਗ ਵਾਲੀ ਬ੍ਰਿਤੀ ਸੁਣ ਕੇ ਕਈ ਪਾਖੰਡੀ ਸਾਧੂਆਂ ਨੇ ਰਾਜੇ ਪਾਸ ਆਉਣਾ ਸ਼ੁਰੂ ਕਰ ਦਿੱਤਾ। ਪਹਿਲੀ ਵਾਰ ਰਾਜਾ ਸ਼ਰਧਾ ਨਾਲ ਉਥੇ ਗਿਆ। ਜਦੋਂ ਦਰਸ਼ਨ ਕੀਤੇ ਤਾਂ ਇਹ ਗਲ ਯਾਦ ਆਈ ਕਿ ਮਨਸੁਖ ਤਾਂ ਕਹਿੰਦਾ ਸੀ ਕਿ "ਉਹ ਗ੍ਰਿਹਸਤੀ ਹਨ, ਪਰ ਇਹ ਤਾਂ ਅਤੀਤ ਬੈਰਾਗੀ ਹਨ।" ਰਾਜੇ ਨੇ ਹਰ ਔਣ ਵਾਲੇ ਸਾਧੂ ਦਾ ਇਮਤਿਹਾਨ ਲੈਣਾ ਸ਼ੁਰੂ ਕਰ ਦਿੱਤਾ। ਬਹੁਤੀ ਆਵਾਜਾਈ ਕਾਰਨ ਬਾਗ਼ ਦੀ ਬੇ-ਪਰਵਾਹੀ ਸ਼ੁਰੂ ਹੋ ਗਈ। ਬਾਗ਼ ਵੀਰਾਨ ਹੋ ਗਿਆ ਪਰ ਰਾਜੇ ਦਾ ਪ੍ਰੇਮ ਵਧਦਾ ਹੀ ਗਿਆ।

ਕਲਿਜੁਗ ਦੇ ਤਾਰਕ ਗੁਰੂ ਨਾਨਕ ਦੇਵ ਜੀ ਇਕ ਦਿਨ ਉਥੇ ਪਹੁੰਚ ਗਏ ਪਰ ਰਾਜੇ ਨੂੰ ਯਕੀਨ ਨਾ ਆਇਆ। ਉਸਨੇ ਪਰਖ ਲਈ ਸ਼ਾਹੀ ਨਾਚੀਆਂ ਭੇਜੀਆਂ। ਉਨ੍ਹਾਂ ਨੇ ਕਈ ਕਿਸਮ ਦੀ ਭੇਟਾ ਸਤਿਗੁਰ ਜੀ ਦੇ ਸਾਹਮਣੇ ਰਖੀ ਅਤੇ ਨੱਚਣ ਲਗ ਪਈਆਂ। ਗੁਰੂ ਬਾਬਾ ਜੀ ਨੇ ਬੜੇ ਪਿਆਰ ਨਾਲ ਕਿਹਾ, "ਗਾਛਹੁ ਪੁਤ੍ਰੀ ਰਾਜ ਕੁਆਰਿ, ਨਾਮੁ ਭਣਹੁ ਸਚੁ ਦੋਤਿ ਸਵਾਰਿ॥" ਇਹ ਸ਼ਬਦ ਸੁਣ ਕੇ ਉਹਨਾਂ ਸੁੰਦਰੀਆਂ ਦੇ ਮਨ ਸ਼ਾਂਤ ਹੋ ਗਏ। ਸਤਿਗੁਰ ਜੀ ਦੀ ਚਰਣੀ ਲਗ ਕੇ ਉਹ ਗੁਰੂ ਗੁਰੂ ਜਪਣ ਲਗ ਪਈਆਂ। ਉਹਨਾਂ ਨੇ ਰਾਜੇ ਨੂੰ ਜਾ ਦਸਿਆ ਕਿ ਬਾਗ਼ ਵਿਚ ਜੋ ਸਾਧੂ ਆਏ ਹਨ ਉਹ ਬਡੇ ਮਹਾਂਪੁਰਖ ਹਨ। ਰਾਜਾ ਤੇ ਰਾਣੀ ਮੋਤੀਆਂ ਦੇ ਥਾਲ ਭੇਟਾ ਲੈ ਕੇ ਸਤਿਗੁਰ ਜੀ ਦੇ ਹਜ਼ੂਰ ਪੁਜੇ ਅਤੇ ਬੜੇ ਆਦਰ ਸਹਿਤ ਨਮਸਕਾਰ ਕੀਤੀ। ਗੁਰੂ ਜੀ ਨੇ ਮੋਤੀਆਂ ਦੇ ਥਾਲ ਮੋੜਦਿਆਂ ਕਿਹਾ ਕਿ ਇਸ ਭੇਟਾ ਨਾਲ ਇਕ ਧਰਮਸ਼ਾਲ ਬਣਵਾਓ, ਆਏ ਗਏ ਸੰਤ ਸਾਧ ਗਰੀਬ ਗੁਰਬੇ ਦੀ ਸੇਵਾ ਕਰੋ। ਅਸੀਂ ਤੁਹਾਡੇ ਨਗਰ ਵਿਚ ਆਵਾਂਗੇ।"

ਇਸ ਤਰ੍ਹਾਂ ਰਾਜਾ ਤੇ ਰਾਣੀ ਗੁਰੂ ਜੀ ਦੇ ਸਿੱਖ ਬਣੇ, ਦਰਸ਼ਨ ਦੀ ਦਾਤ ਮੰਗੀ ਅਤੇ ਬੇਨਤੀ ਕੀਤੀ ਕਿ ਸਤਿਗੁਰ ਜੀ! ਆਪ ਸਦਾ ਲਈ ਏਥੇ ਰਹੋ। ਗੁਰੂ ਜੀ ਨੇ ਕਿਹਾ "ਸਰੀਰ ਬਿਨਸਨਹਾਰ ਹੈ, ਆਪਣੀਆਂ ਬ੍ਰਿਤੀਆਂ ਸਦਾ ਸ਼ਬਦਾਂ ਵਿਚ ਜੋੜ ਕੇ ਰਖੋ। ਸਾਈਂ ਦੇ ਚਰਨਾ ਵਿਚ ਅਰਦਾਸ ਕੀਤਾ ਕਰੋ। ਉਪਦੇਸ਼ ਕੀਤਾ ਕਿ ਰਬੀ ਬਾਣੀ ਦਾ ਪਾਠ ਕਰਨਾ ਅਤੇ ਉਸ ਉਤੇ ਅਮਲਾ ਕਰਨਾ ਸਾਡੇ ਇਹੋ ਹੀ ਅਸਲੀ ਦਰਸ਼ਨ ਹਨ। ਗੁਰੂ ਜੀ ਦੀ ਕਿਰਪਾ ਤੇ ਉਪਦੇਸ਼ ਸਦਕਾ ਰਾਜੇ ਦੇ ਮਨ ਉਤੇ ਨਾਮ ਦਾ ਰੰਗ ਚੜ੍ਹ ਗਿਆ। ਉਸ ਨੇ ਧਰਮਸਾਲ ਬਣਵਾਈ, ਆਏ ਗਏ ਲਈ ਲੰਗਰ ਚਾਲੂ ਕਰ ਦਿੱਤਾ। ਹਜ਼ਾਰਾਂ ਲੋਕ ਧਰਮਸਾਲ ਵਿਚ ਬਾਣੀ ਸੁਣਨ ਆਉਣ ਲਗ ਪਏ। ਕਰਮਕਾਂਡਾਂ ਨੂੰ ਛੱਡ ਕੇ ਗੁਰੂ ਗੁਰੂ ਜਪਣ ਲਗ ਪਏ। ਅਰਦਾਸ ਦੀ ਬਰਕਤ ਨਾਲ ਇਤਨਾ ਵੱਡਾ ਪਰਿਵਰਤਨ ਹੋਇਆ ਕਿ ਸਾਰੇ ਲੰਕਾ ਵਾਸੀ ਗੁਰੂ ਘਰ ਦੇ ਅਨੁਯਾਈ ਸਿਖ ਬਣ ਗਏ।

# ਭਾਈ ਜੀਵਾ

ਗੁਰੂ ਅੰਗਦ ਦੇਵ ਜੀ ਦਾ ਅਨਿਨ ਸਿਖ ਭਾਈ ਜੀਵਾ ਗੁਰੂ ਜੀ ਵਾਸਤੇ ਦਹੀਂ ਤੇ ਖਿਚੜੀ ਹਰ ਰੋਜ਼ ਤਿਆਰ ਕਰਕੇ ਗੁਰੂ ਜੀ ਨੂੰ ਛਕਾਉਂਦਾ ਸੀ। ਇਕ ਦਿਨ ਹਨੇਰੀ ਇਤਨੀ ਤੇਜ ਚਲ ਪਈ ਕਿ ਉਹ ਬੰਦ ਹੋਣ ਵਿਚ ਹੀ ਨਾ ਆਵੇ। ਭਾਈ ਜੀਵਾ ਜੀ ਨੇ ਸੋਚਿਆ – ਦਿਨ ਤਾਂ ਚਾਰ ਘੜੀਆਂ ਹੀ ਬਾਕੀ ਰਹਿੰਦਾ ਏ, ਕਿਉਂ ਨਾ ਗੁਰੂ ਜੀ ਅਗੇ ਬੇਨਤੀ ਕੀਤੀ ਜਾਵੇ ਕਿ ਆਪ ਹਨੇਰੀ ਬੰਦ ਕਰ ਦੇਣ। ਇਹ ਸੋਚ ਕੇ ਗੁਰੂ ਜੀ ਦੇ ਸਨਮੁਖ ਅਰਦਾਸ ਕੀਤੀ, "ਸਚੇ ਪਾਤਸ਼ਾਹ! ਆਪ ਸਰਬ ਕਲਾ ਸਮਰਥ ਹੋ, ਇਹ ਹਨੇਰੀ ਬੰਦ ਕਰ ਦਿਉ ਤਾਂ ਜੋ ਸੰਗਤਾਂ ਲਈ ਲੰਗਰ ਤਿਆਰ ਕੀਤਾ ਜਾ ਸਕੇ।" ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿੱਚ :-

ਇਕ ਦਿਨ ਘਟੀ ਚਾਰ ਦਿਨ ਰਹਯੋ ।
ਗੁਰ ਸੋ ਹਾਥ ਜੋਰਿ ਬਚ ਕਹਯੋ ।
ਆਜ ਚਲਤਿ ਹੈ ਬਾਯੂ ਅੰਧੇਰੀ ।
ਹਟਤਿ ਨਹੀਂ ਨਿਰਨੈ ਕਰਿ ਤੇਰੀ ॥੩॥ (ਰਾਸਿ ਪਹਿਲੀ ਅੰਸੂ ੧੧)

ਸਤਿਗੁਰੂ ਜੀ ਨੇ ਭਾਈ ਜੀਵੇ ਦੀ ਬੇਨਤੀ ਸੁਣ ਕੇ ਕਿਹਾ ਕਿ ਤੇਰੀ ਸੋਚਣੀ ਠੀਕ ਨਹੀਂ; – "ਐਸੋ ਨਹੀ ਮਨੋਰਥ ਕਰੀਅਹਿ॥ ਜਿਸ ਤੇ ਮਹਾ ਕ੍ਰੋਧ ਸਿਰ ਧਰੀਅਹਿ॥ ਪਰਮੇਸ਼ਰ ਜੋ ਬਾਯੂ ਬਹਾਈ ॥ ਇਸ ਤੇ ਬਹੁ ਕਾਰਜ ਨਿਬਹਾਈ॥" ਹੇ ਭਾਈ ! ਇਸ ਹਨੇਰੀ ਦੇ ਬਲ ਨਾਲ ਸਮੁੰਦਰ ਵਿਚ ਕਈ ਜਹਾਜ ਚਲਦੇ ਹਨ। ਪਹਾੜਾਂ ਤੇ ਕੰਦਰਾਂ ਵਿਚ ਕਈ ਅਜਗਰ ਸੱਪ ਰਹਿੰਦੇ ਹਨ ਜੋ ਚਲ ਫਿਰ ਨਹੀਂ ਸਕਦੇ, ਉਹਨਾਂ ਨੂੰ ਇਸ ਹਨੇਰੀ ਰਾਹੀਂ ਹੀ ਰੋਜ਼ੀ ਪਹੁੰਚਦੀ ਹੈ। ਇਸ ਪੌਣ ਨੇ ਲੱਖਾਂ ਜੀਵਾਂ ਦੇ ਦੁੱਖ ਦੂਰ ਕਰਨੇ ਹਨ। ਅਸੀਂ ਇਸਨੂੰ ਬੰਦ ਕਰਕੇ ਆਪਣੇ ਸਿਰ ਤੇ ਕਿਉਂ ਪਾਪਾਂ ਦਾ ਭਾਰ ਲਈਏ? ਤੂੰ ਚਾਰ ਘੜੀਆਂ ਪਿਛੋਂ ਲੰਗਰ ਤਿਆਰ ਕਰ ਲਵੀਂ। "ਹੇ ਭਾਈ ਜੀਵਾ ! ਗੁਰ ਪਰਮੇਸ਼ਰ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਗੁਰਮੁਖ ਬਣ ਕੇ ਜੀਵਨ ਗੁਜ਼ਾਰੋ, ਸਤਿਨਾਮ ਸਿਮਰੋ।" ਇਸ ਤਰ੍ਹਾਂ ਭਾਈ ਜੀਵਾ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕੀਤੀ ਅਤੇ ਸਿਖਿਆ ਧਾਰਨ ਕਰਕੇ ਬ੍ਰਹਮ ਬ੍ਰਿਤੀ ਵਿਚ ਲੀਨ ਹੋ ਗਿਆ।

ਸੋ ਕਈ ਵਾਰ ਅਜਿਹੀ ਦਸ਼ਾ ਵਾਪਰ ਜਾਂਦੀ ਹੈ ਕਿ ਸਿੱਖ ਅਰਦਾਸ ਕਰਦਾ ਹੈ ਪਰ ਸਤਿਗੁਰ ਜੀ ਉਹ ਅਰਦਾਸ ਮਨਜ਼ੂਰ ਨਹੀਂ ਕਰਦੇ। ਇਸ ਲਈ ਅਰਦਾਸ ਮਰਯਾਦਾ ਅਨੁਸਾਰ ਕੀਤੀ ਜਾਵੇ ਅਤੇ ਮਨ ਨੂੰ ਜੋੜ ਕੇ ਕੀਤੀ

ਜਾਵੇ, ਜਰੂਰ ਪੂਰੀ ਹੁੰਦੀ ਹੈ। ਸਤਿਗੁਰੂ ਸਭਨਾ ਦਾ ਭਲਾ ਮੰਗਦੇ ਹਨ, ਆਪਣੀ ਮਰਜ਼ੀ ਨਹੀਂ ਕਰਦੇ, ਪ੍ਰਭੂ ਦੇ ਭਾਣੇ ਵਿਚ ਪ੍ਰਸੰਨ ਰਹਿੰਦੇ ਹਨ:-

ਸਤਿਗੁਰੁ ਦਾਤਾ ਦਇਆਲੁ ਹੈ,
ਜਿਸ ਨੋ ਦਇਆ ਸਦਾ ਹੋਇ ॥
ਸਤਿਗੁਰੁ ਅੰਦਰਹੁ ਨਿਰਵੈਰੁ ਹੈ,
ਸਭੁ ਦੇਖੈ ਬ੍ਰਹਮੁ ਇਕੁ ਸੋਇ ॥
ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ,
ਤਿਨ ਵਿਚਹੁ ਤਿਸਟਿਆ ਨ ਕੋਇ॥
ਸਤਿਗੁਰੁ ਸਭਨਾ ਦਾ ਭਲਾ ਮਨਾਇਦਾ,
ਤਿਸ ਦਾ ਬੁਰਾ ਕਿਉ ਹੋਇ ॥
ਸਤਿਗੁਰ ਨੋ ਜੇਹਾ ਕੋ ਇਛਦਾ,
ਤੇਹਾ ਫਲੁ ਪਾਏ ਕੋਇ ॥
ਨਾਨਕ ਕਰਤਾ ਸਭੁ ਕਿਛੁ ਜਾਣਦਾ,
ਜਿਦੂ ਕਿਛੁ ਗੁਝਾ ਨ ਹੋਇ ॥ [ਪੰਨਾ ੩੦੨

ਭਾਈ ਜੀਵਾ ਜੀ ਦੀ ਅਰਦਾਸ ਗੁਰੂ ਚਰਨਾ ਵਿਚ ਪਹੁੰਚ ਵੀ ਗਈ ਪਰ ਗੁਰੂ ਜੀ ਨੇ ਪ੍ਰਵਾਨ ਨਹੀਂ ਕੀਤੀ। ਗੁਰਦੇਵ ਪਿਤਾ ਜੀ ਜਾਣਦੇ ਸਨ ਕਿ ਅਜਿਹੀ ਮੰਗ ਦੀ ਪੂਰਤੀ ਸਿੱਖ ਦੀ ਆਤਮਿਕ ਮੰਡਲ ਦੀ ਉਡਾਰੀ ਵਿਚ ਰੁਕਾਵਟ ਪਾ ਦੇਵੇਗੀ। ਜਿਵੇਂ ਮਾਂ. ਛੋਟੇ ਬੱਚੇ ਨੂੰ ਅੱਗ ਨਹੀਂ ਫੜਨ ਦਿੰਦੀ, ਤਿਵੇਂ ਗੁਰਦੇਵ ਸਿੱਖ ਨੂੰ ਵਾਹਿਗੁਰੂ ਜੀ ਦੇ ਭਾਣੇ ਤੋਂ ਉਲਟ ਕੁਝ ਨਹੀਂ ਕਰਨ ਦਿੰਦੇ ਕਿਉਂਕਿ ਇਹ "ਬੋਇਓ ਬੀਜੁ ਅਹੰ ਮਮ ਅੰਕੁਰੁ ਬੀਤਤ ਅਉਧ ਕਰਤ ਅਘਨਾ" (ਪੰਨਾ ੧੩੮੭) ਵਾਲੀ ਕ੍ਰਿਆ ਹੈ।



# ਭਾਈ ਪ੍ਰੇਮਾ ਕੋਹੜੀ

ਇਕ ਖੱਤਰੀ ਦੇ ਘਰ ਬਹੁਤ ਦੇਰ ਬਾਅਦ ਮੁੰਡਾ ਹੋਇਆ। ਮੁੰਡੇ ਦੀ ਮਾਂ ਤਾਂ ਛੇਤੀ ਹੀ ਮਰ ਗਈ ਪਰ ਕੁਝ ਚਿਰ ਮਗਰੋਂ ਉਸ ਮੁੰਡੇ ਦਾ ਪਿਉ ਵੀ ਮਰ ਗਿਆ। ਉਸਦਾ ਹੋਰ ਕੋਈ ਭੈਣ ਭਰਾ ਵੀ ਜੀਉਂਦਾ ਨਾ ਰਿਹਾ। ਜ਼ਮੀਨ ਤੇ ਹੋਰ ਜਾਇਦਾਦ ਸ਼ਰੀਕਾਂ ਖੋਹ ਲਈ। ਉਸ ਮੁੰਡੇ ਦਾ ਨਾਂ ਸੀ 'ਪ੍ਰੇਮਾ'। ਜੋ ਬੇਘਰ ਹੋ ਕੇ ਥਾਂ ਥਾਂ ਰੁਲਦਾ ਰਿਹਾ। ਉਸ ਨੂੰ ਚਮੜੀ ਦਾ ਰੋਗ ਹੋ ਗਿਆ, ਜੋ ਵਧਦਾ ਵਧਦਾ ਕੁਸ਼ਟ ਰੋਗ ਦਾ ਰੂਪ ਧਾਰਨ ਕਰ ਗਿਆ। ਕੋਹੜ ਛੂਤ ਦੀ ਬੀਮਾਰੀ ਹੋਣ ਕਾਰਨ ਲੋਕਾਂ ਨੇ ਇਸ ਨੂੰ ਬਸਤੀ ਤੋਂ ਬਾਹਰ ਕਢ ਦਿੱਤਾ। ਇਸ ਨੂੰ ਵਸੋਂ ਵਾਲੇ ਇਲਾਕੇ ਵਿਚ ਕੋਈ ਜਾਣ ਨਾ ਦੇਵੇ। ਹੌਲੀ ਹੌਲੀ ਇਸ ਦੇ ਹੱਥ ਪੈਰ ਬੇਕਾਰ ਹੋ ਗਏ। ਕਿਸੇ ਨੇ ਟਿੰਡ ਬੰਨ੍ਹ ਦਿੱਤੀ। ਜੋ ਕੁਝ ਕਿਸੇ ਨੇ ਉਸ ਟਿੰਡ ਵਿਚ ਪਾਣਾ, ਉਹ ਪ੍ਰੇਮੇ ਨਾ ਖਾ ਲੈਣਾ।

ਇਕ ਦਿਨ ਐਸਾ ਆਇਆ ਕੁਝ ਸੰਗਤਾਂ ਸ੍ਰੀ ਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਲਈ ਗੋਇੰਦਵਾਲ ਸਾਹਿਬ ਜਾ ਰਹੀਆਂ ਸਨ, ਪ੍ਰੇਮੇ ਕੋਲੋਂ ਲੰਘੀਆਂ। ਉਹਨਾਂ ਆਖਿਆ ਪ੍ਰੇਮਿਆ ! ਜੇ ਤੂੰ ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਪਹੁੰਚ ਜਾਵੇ ਤਾਂ ਤੂੰ ਰਾਜ਼ੀ ਹੋ ਸਕਦਾ ਹੈਂ। ਸਤਿਗੁਰ ਜੀ ਸਰਬ ਕਲਾ ਸਮਰਥ ਹਨ। ਉਹ "ਆਪ ਨਾਰਾਇਣ ਕਲਾ ਧਾਰਿ ਜਗ ਮਹਿ ਪਰਵਰਿਓ" ਹਨ, ਕਿਸੇ ਤਰ੍ਹਾਂ ਉਨ੍ਹਾਂ ਕੋਲ ਪਹੁੰਚ ਜਾ। ਪ੍ਰੇਮਾ ਦੁੱਖੀ ਸੀ, ਉਸ ਨੇ ਗੋਇੰਦਵਾਲ ਸਾਹਿਬ ਪਹੁੰਚਣ ਦਾ ਪ੍ਰੋਗਰਾਮ ਬਣਾ ਲਿਆ। ਮੰਗਦੇ ਪਿੰਨਦੇ ਆਖ਼ਰ ਇਕ ਦਿਨ ਗੋਇੰਦਵਾਲ ਸਾਹਿਬ ਪਹੁੰਚ ਹੀ ਗਿਆ। ਜਦ ਉਥੇ ਪਹੁੰਚਿਆ ਤਾਂ ਪਤਾ ਲਗਾ ਕਿ ਕੋਹੜੀ ਨੂੰ ਗੁਰੂ ਦਰਬਾਰ ਵਿਚ ਕੋਈ ਨਹੀਂ ਜਾਣ ਦਿੰਦਾ, ਇਹ ਗਲ ਸੁਣ ਕੇ ਬੜਾ ਨਿਰਾਸ ਹੋਇਆ। ਗੁਰਸਿਖਾਂ ਨੇ ਭਾਈ ਪ੍ਰੇਮੇ ਨੂੰ ਬੜਾ ਦਿਲਾਸਾ ਦਿਤਾ ਤੇ ਕਿਹਾ- ਹੇ ਭਾਈ ! ਸਤਿਗੁਰੂ ਜੀ ਜਾਣੀ ਜਾਣ ਹਨ। ਤੂੰ ਗੁਰੂ ਚਰਨਾ ਵਿਚ ਅਰਦਾਸ ਕਰੀ ਚਲ, ਉਹ ਅੰਤਰਜਾਮੀ ਪਿਤਾ ਆਪ ਹੀ ਤੈਨੂੰ ਦਰਸ਼ਨ ਦੇ ਕੇ ਨਿਹਾਲ ਕਰਨਗੇ।"

ਪ੍ਰੇਮਾ ਗੁਰੂ ਦਰਬਾਰ ਤੋਂ ਥੋੜੀ ਜਿਹੀ ਹਟਵੀਂ ਥਾਂ ਤੇ ਬਹਿਣ ਲਗ ਪਿਆ। ਲੰਗਰ ਵਿਚੋਂ ਪਰਸ਼ਾਦਾ ਪਹੁੰਚ ਜਾਇਆ ਕਰੇ। ਗੁਰਸਿਖਾਂ ਨੇ ਉਹਦੇ ਗੰਦੇ ਕਪੜੇ ਲਾਹ ਕੇ ਚੰਗੇ ਪਹਿਨਾ ਦਿਤੇ। ਹੁਣ ਗੁਰੂ ਘਰੋਂ ਚੰਗਾ ਪ੍ਰਸ਼ਾਦਾ ਮਿਲਣ ਕਰਕੇ ਉਸਦਾ ਮਨ ਖੁਸ਼ ਰਹਿਣ ਲਗਾ। ਸਰੀਰ ਵਿਚ ਪਹਿਲਾਂ ਨਾਲੋਂ ਕੁਝ ਨਰੋਆ ਪਨ ਆ ਗਿਆ। ਕੋਈ ਗੁਰਸਿਖ ਉਸ ਨੂੰ ਬਾਣੀ ਦੀ ਕੋਈ ਪੰਕਤੀ ਦਸ ਜਾਏ, ਓਹ ਉਸ ਨੂੰ ਕੰਠ ਕਰਦਾ ਰਹੇ। ਇਸ ਤਰ੍ਹਾਂ ਭਾਈ ਪ੍ਰੇਮੇ ਨੂੰ

ਜਪੁਜੀ ਸਾਹਿਬ ਤੇ ਆਸਾ ਕੀ ਵਾਰ ਬਾਣੀਆਂ ਵੀ ਕੰਠ ਹੋ ਗਈਆਂ। ਪਾਠ ਕਰਨ ਤੋਂ ਬਾਅਦ ਉਸ ਦੀ ਸੁਰਤਿ ਗੁਰੂ ਚਰਨਾ ਵਿਚ ਜੁੜਨੀ ਸ਼ੁਰੂ ਹੋ ਗਈ ਤਾਂ ਉਸਨੇ ਉਚੀ ਉਚੀ ਇਹ ਗਾਉਣਾ ਆਰੰਭ ਦਿਤਾ "ਗਯਾ ਕਛੋਟਾ ਲਧਾ, ਮੈਨੂੰ ਗਯਾ ਕਛੋਟਾ ਲਧਾ।"

ਇਸ ਤਰ੍ਹਾਂ ਉਸਨੇ ਪ੍ਰੇਮ ਵਿਚ ਆ ਕੇ ਗੁਰੂ ਅਗੇ ਅਰਦਾਸਾਂ ਕਰਨੀਆਂ ਆਰੰਭ ਦਿਤੀਆ। ਉਸ ਦੀ ਅਜਿਹੀ ਅਵਸਥਾ ਬਣ ਗਈ ਕਿ ਉਸ ਨੂੰ ਸਰੀਰ ਦੀ ਸੁਧ ਬੁਧ ਹੀ ਭੁੱਲ ਗਈ, ਹਿਰਦੇ ਵਿਚ ਕੇਵਲ ਗੁਰੂ ਦਰਸ਼ਨਾਂ ਦੀ ਸਿਕ ਰਹਿ ਗਈ।

ਇਕ ਦਿਨ ਸਤਿਗੁਰੂ ਜੀ ਨੇ ਉਸ ਨੂੰ ਬੁਲਾ ਹੀ ਲਿਆ। ਸਿੱਖਾਂ ਨੂੰ ਹੁਕਮ ਦਿੱਤਾ "ਪ੍ਰੇਮੇ ਨੂੰ ਜਲ ਨਾਲ ਇਸ਼ਨਾਨ ਕਰਵਾ ਕੇ ਨਵੇਂ ਕਪੜੇ ਪੁਆ ਕੇ ਸਾਡੇ ਹਜ਼ੂਰ ਲੈ ਆਓ।" ਸੇਵਕਾਂ ਨੇ ਉਸੇ ਤਰ੍ਹਾਂ ਕੀਤਾ। ਪ੍ਰੇਮਾ ਗੁਰੂ ਸਾਹਿਬ ਦੇ ਦਰਸ਼ਨ ਪਾ ਕੇ ਗਦ ਗਦ ਹੋ ਗਿਆ। ਸਤਿਗੁਰੂ ਜੀ ਨੇ ਬਚਨ ਕੀਤਾ "ਗੁਰਸਿੱਖਾ ! ਜੋ ਕੁਝ ਮੰਗਣਾ ਹੈ, ਮੰਗ ਲੈ।" ਹੁਣ ਗੁਰਸਿਖ ਦੀ ਸੁਰਤਿ ਉਚੀ ਚਲੀ ਗਈ। ਭਾਈ ਪ੍ਰੇਮਾ ਸੋਚਣ ਲੱਗਾ ਕਿ ਕੀ ਮੰਗਾਂ। ਜੇ ਦੇਹ ਅਰੋਗਤਾ ਮੰਗ ਲਈ ਤਾਂ ਕੋਈ ਵੱਡੀ ਪ੍ਰਾਪਤੀ ਨਹੀਂ ਕਿਉਂਕਿ ਇਕ ਦਿਨ ਤਾਂ ਮਰ ਹੀ ਜਾਣਾ ਹੈ, ਇਸ ਲਈ ਸਤਿਗੁਰੂ ਜੀ ਤੋਂ ਸਿਖੀ ਦਾਨ ਹੀ ਕਿਉਂ ਨਾ ਮੰਗ ਲਵਾਂ। ਇਹ ਸੋਚ ਕੇ ਕਹਿਣ ਲੱਗਾ, "ਮਹਾਰਾਜ ! ਤੁਹਾਡੇ ਦਰਸ਼ਨਾਂ ਦੀ ਸਿਕ ਸੀ ਜੋ ਪੂਰੀ ਹੋ ਗਈ ਹੈ, ਹੁਣ ਹੋਰ ਕੁਝ ਨਹੀਂ ਚਾਹੀਦਾ। ਬਸ ਜੇ ਤੁਠੇ ਹੋ ਤਾਂ ਸਿਖੀ ਦਾਨ ਦੀ ਦਾਤ ਬਖ਼ਸ਼ ਦਿਓ।" ਇਹ ਸੁਣਕੇ ਸਤਿਗੁਰ ਜੀ ਬਹੁਤ ਪ੍ਰਸੰਨ ਹੋਏ, ਉਸ ਨੂੰ ਗੁਰ ਮੰਤਰ ਬਖ਼ਸ਼ ਦਿੱਤਾ। ਭਾਈ ਸੰਤੋਖ ਸਿੰਘ ਜੀ ਗੁਰਪ੍ਰਤਾਪ ਸੂਰਜ ਦੀ ਪਹਿਲੀ ਰਾਸਿ ਅੰਸੂ ੬੦ ਵਿਚ ਲਿਖਦੇ ਹਨ:-

ਮੰਤ੍ਰ ਸੁ ਸਤਿਨਾਮੁ ਕੋ ਦੀਨਸਿ ॥
ਭਾਲ ਬਿਸਾਲ ਤਿਲਕ ਤਿਨਿ ਕੀਨਸਿ ॥
ਰਜ ਕਨ ਤੇ ਗਿਰ ਸਮਸਰ ਕਿਯੋ ॥
ਨਾਮ 'ਮੁਰਾਰੀ' ਪੁਨ ਧਰਿ ਦਿਯੋ ॥

ਸਤਿਗੁਰੂ ਜੀ ਨੇ ਸਿਖੀ ਦਾਨ ਬਖ਼ਸ਼ ਕੇ ਉਸਦਾ ਨਾਮ 'ਮੁਰਾਰੀ' ਧਰ ਦਿਤਾ ਤੇ ਗੁਰਸਿਖਾਂ ਨੂੰ ਆਖਿਆ ਕਿ ਹੁਣ ਇਹ ਮੁਰਾਰੀ ਏ, ਭਾਵ ਸ੍ਰੀ ਕ੍ਰਿਸ਼ਨ ਵਰਗਾ ਸੁੰਦਰ ਏ। ਇਹਦਾ ਸਰੀਰ ਸੁੰਦਰ ਏ। ਫਿਰ ਸਤਿਗੁਰ ਜੀ ਨੇ ਭਰੇ ਦੀਵਾਨ ਵਿਚ ਆਖਿਆ ਕਿ ਕੋਈ ਐਸਾ ਗੁਰਸਿਖ ਹੈ ਜਿਹੜਾ ਇਸਨੂੰ ਆਪਣੀ ਲੜਕੀ ਦਾਨ ਕਰੇ? ਇਹ ਸੁਣ ਕੇ ਸ਼ੀਹਾਂ ਉਪਲ ਗੁਰੂ ਘਰ ਦੇ ਪ੍ਰੇਮੀ ਨੇ ਆਪਣੀ ਲੜਕੀ ਦਾ ਰਿਸ਼ਤਾ ਮੁਰਾਰੀ ਨਾਲ ਕਰ ਦੇਣ ਦਾ ਬਚਨ ਕੀਤਾ। ਗੁਰੂ ਅਮਰਦਾਸ ਜੀ ਨੇ ਉਸੇ ਵਕਤ ਜੋੜੀ ਦਾ ਵਿਆਹ ਕਰਵਾ ਦਿੱਤਾ।

ਭਾਈ ਸ਼ੀਹੇ ਦੀ ਇਸਤਰੀ ਨੇ ਗੁਰੂ ਜੀ ਕੋਲ ਰੋਸ ਕੀਤਾ ਕਿ ਇਹ ਕੋਹੜੀ ਏ, ਕੁਲਹੀਨ ਏ, ਪਤਾ ਨਹੀਂ ਇਸਦਾ ਗੋਤ ਕੀ ਏ, ਮੇਰੀ ਲੜਕੀ ਇਸ ਨਾਲ ਕਿਸ ਤਰ੍ਹਾਂ ਆਪਣਾ ਜੀਵਨ ਗੁਜ਼ਾਰੇਗੀ? ਗੁਰੂ ਜੀ ਮੁਸਕਰਾਏ ਤੇ ਆਖਿਆ ਇਸ ਦੀ ਦੇਹੀ ਕੰਚਨ ਵਰਗੀ ਹੋ ਗਈ ਹੈ ਇਸਨੂੰ ਸਿੱਖੀ ਦਾਨ ਮਿਲ ਚੁੱਕਾ ਹੈ। ਤੁਹਾਡੀ ਬੱਚੀ ਦਾ ਨਾਮ ਮਥੋ ਅਤੇ ਇਹਦਾ ਨਾਂ ਮੁਰਾਰੀ ਹੈ। ਇਹ 'ਮਥੋ ਮੁਰਾਰੀ' ਕਰਕੇ ਪ੍ਰਸਿਧ ਹੋਣਗੇ। ਭਾਈ ਸ਼ੀਹੇਂ ਦੀ ਪਤਨੀ ਨੇ ਗੁਰੂ ਜੀ ਅਗੇ ਸਿਰ ਝੁਕਾ ਦਿੱਤਾ। ਸੋ, ਕਰਣ ਕਾਰਨ ਸਮਰਥ ਸ੍ਰੀ ਗੁਰੂ ਅਮਰਦਾਸ ਜੀ ਨੇ ਇਨ੍ਹਾਂ ਦੇ ਦੋਵੇਂ ਲੋਕ ਸਵਾਰ ਦਿਤੇ। ਫਿਰ ਇਸ ਜੋੜੀ ਨੇ ਸਿੱਖ ਧਰਮ ਦਾ ਬਹੁਤ ਪ੍ਰਚਾਰ ਕੀਤਾ। ਇਹ ਸਾਰੀ ਬਰਕਤ ਅਰਦਾਸ ਦੀ ਸੀ। ਗੁਰਬਾਣੀ ਦੇ ਅੰਮ੍ਰਿਤ ਬਚਨ ਹਨ :-

ਬਿਘਨ ਨ ਕੋਊ ਲਾਗਤਾ, ਗੁਰ ਪਹਿ ਅਰਦਾਸਿ ॥ [ਪੰਨਾ ੮੧੭

ਸਾਰੀ ਗਲ ਸਤਿਗੁਰ ਜੀ ਉਤੇ ਵਿਸ਼ਵਾਸ਼ ਕਰਨ ਦੀ ਹੈ। ਸ੍ਰੀ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਚੇਤੇ ਰਖਣ ਵਾਲੇ ਹਨ:-

ਜੇ ਕੋ ਭਲਾ ਲੋੜੈ ਭਲਾ ਅਪਨਾ ਗੁਰ ਆਗੈ ਢਹਿ ਢਹਿ ਪਾਵੈਗੋ ॥
ਨਾਨਕ ਦਇਆ ਦਇਆ ਕਰਿ ਠਾਕੁਰ,
ਮੈ ਸਤਿਗੁਰ ਭਸਮ ਲਗਾਵੈਗੋ ॥ [ਪੰਨਾ ੧੩੧੦



# ਭਾਈ ਮਿਹਰੂ

ਅਗਿਆਨਤਾ ਦੇ ਕਾਰਨ ਮਨੁੱਖ ਦਾ ਲੋਭੀ, ਕਾਮੀ, ਕ੍ਰੋਧੀ ਚਾਤਰੀ ਤੇ ਹੰਕਾਰੀ ਬਣਨਾ ਇਕ ਸਾਧਾਰਨ ਗਲ ਹੈ, ਪਰ ਜਿਨ੍ਹਾਂ ਅੰਦਰ ਗਿਆਨ ਰੂਪੀ ਦੀਵੇ ਦੀ ਰੌਸ਼ਨੀ ਹੋਵੇ, ਉਹ ਮਨੁੱਖ ਮੰਦ ਕਰਮੀ ਕਿਉਂ ਬਣੇ? ਜੇ ਕੋਈ ਮਨੁੱਖ ਸਾਧਾਂ ਵਾਲਾ ਭੇਸ ਬਣਾ ਕੇ ਕੁਕਰਮ ਕਰਦਾ ਹੈ, ਚੋਰੀ ਯਾਰੀ ਤੋਂ ਬਾਅਜ਼ ਨਹੀਂ ਆਉਂਦਾ ਤਾਂ ਦਸੋ ਅਜਿਹੇ ਗਿਆਨ ਦਾ ਕੀ ਲਾਭ ਹੋਇਆ? ਅਸਲੀ ਗੁਰਸਿਖ ਦੇ ਲਛਣ ਭਾ. ਸ. ਗੁਰਦਾਸ ਜੀ ਹੇਠ ਲਿਖੀ ਪਉੜੀ ਚੋਂ ਇਉਂ ਉਪਲਬਧ ਹਨ:-

ਹਉ ਤਿਸੁ ਘੋਲਿ ਘੁਮਾਇਆ, ਗੁਰਮਤਿ ਰਿਦੈ ਗਰੀਬੀ ਆਵੈ ॥
ਹਉ ਤਿਸੁ ਘੋਲਿ ਘੁਮਾਇਆ, ਪਰ ਨਾਰੀ ਦੈ ਨੇੜ ਨ ਜਾਵੈ ॥
ਹਉ ਤਿਸੁ ਘੋਲਿ ਘੁਮਾਇਆ, ਪਰ ਦਰਬੇ ਨੋ ਹਥੁ ਨ ਲਾਵੈ ॥
ਹਉ ਤਿਸੁ ਘੋਲਿ ਘੁਮਾਇਆ, ਪਰ ਨਿੰਦਾ ਸੁਣਿ ਆਪੁ ਹਟਾਵੈ ॥
ਹਉ ਤਿਸੁ ਘੋਲਿ ਘੁਮਾਇਆ, ਸਤਿਗੁਰ ਦਾ ਉਪਦੇਸੁ ਕਮਾਵੈ ॥
ਹਉ ਤਿਸੁ ਘੋਲਿ ਘੁਮਾਇਆ, ਥੋੜਾ ਸਵੇਂ ਥੋੜਾ ਹੀ ਖਾਵੈ ॥
ਗੁਰਮੁਖਿ ਸੋਈ ਸਹਜਿ ਸਮਾਵੈ ॥ [ਵਾਰ ੧੨-੪

ਜਿਸ ਨੂੰ ਗੁਰੂ ਦੀ ਦੀਖਿਆ (ਸਿਖਿਆ) ਮਿਲਦੀ ਹੈ ਉਸ ਵਿਚ ਉਪਰੋਕਤ ਸਾਰੇ ਗੁਣ ਸੁਤੇ ਹੀ ਆ ਜਾਂਦੇ ਹਨ। ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਤੀਸਰੀ ਪਾਤਿਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਇਕ ਸਿਖ ਭਾਈ ਮਿਹਰੂ ਹੋਇਆ ਹੈ ਜੋ ਆਪਣੇ ਮਾਤਾ ਪਿਤਾ ਦਾ ਬਹੁਤ ਲਾਡਲਾ ਪੁੱਤਰ ਸੀ। ਪ੍ਰਭੂ ਦਾ ਐਸਾ ਭਾਣਾ ਵਰਤਿਆ ਕਿ ਉਸ ਦੇ ਮਾਂ ਪਿਉ ਚਲਾਣਾ ਕਰ ਗਏ ਜਿਸ ਕਰਕੇ ਉਹ ਯਤੀਮ ਹੋ ਗਿਆ। ਸਿਰ ਤੇ ਕੋਈ ਵੱਡਾ ਸੰਬੰਧੀ ਨਾ ਹੋਣ ਕਾਰਨ ਉਹ ਚੋਰਾਂ ਯਾਰਾਂ ਤੇ ਸ਼ਰਾਬੀਆਂ ਦੀ ਕੁਸੰਗਤ ਵਿਚ ਫਸ ਗਿਆ। ਮਾੜੇ ਕਰਮਾਂ ਦੇ ਅਧੀਨ ਹੋਏ ਬਦਨਾਮ ਬੰਦਿਆਂ ਪਾਸੋਂ ਹਰ ਕੋਈ ਡਰਦਾ ਤੇ ਉਸ ਨਾਲ ਨਫ਼ਰਤ ਵੀ ਕਰਦਾ ਹੈ। ਭਾਈ ਮਿਹਰੂ ਐਸੀਆਂ ਬੁਰੀਆਂ ਇਲਤਾਂ ਦਾ ਸ਼ਿਕਾਰ ਹੋ ਗਿਆ ਜਿਸ ਕਰਕੇ ਕੋਈ ਭਲਾ ਮਾਣਸ ਉਸ ਨੂੰ ਆਪਣੇ ਘਰ ਵਿੱਚ ਨਹੀਂ ਸੀ ਵੜਨ ਦਿੰਦਾ। ਉਹ ਰਾਤ ਦੇ ਹਨੇਰੇ ਵਿਚ ਲੋਕਾਂ ਦੇ ਘਰਾਂ ਚੋਂ ਮਾਲ- ਮਤਾ ਚੋਰੀ ਕਰਦਾ ਅਤੇ ਦਿਨ ਵੇਲੇ ਚੰਗੇ ਪਦਾਰਥ ਖਾਣੇ ਹੋਰ ਐਸ਼ ਇਸ਼ਰਤ ਲੁਟਣੀ, ਉਸ ਦਾ ਨਿਤ ਕਰਮ ਹੀ ਬਣ ਗਿਆ।

ਮਾੜਿਆਂ ਦੀ ਸੰਗਤ ਹੋਣ ਕਾਰਨ ਪਿੰਡ ਦੇ ਮਾੜੇ ਬੰਦੇ ਉਸ ਦੀ ਵਡਿਆਈ ਕਰਦੇ ਸਨ ਪਰ ਚੰਗੇ ਪੁਰਸ਼ ਉਸ ਨੂੰ ਆਪਣੇ ਨੇੜੇ ਨਹੀਂ ਸਨ ਬੈਠਣ ਦਿੰਦੇ। ਇਕ ਕਹਾਵਤ ਹੈ ਜਦੋਂ ਭਾਗ ਜਾਗ ਪੈਣ ਤਾਂ ਅਪੁਠੇ ਕੰਮ ਵੀ ਸਿੱਧੇ ਹੋਣ ਲਗ ਪੈਂਦੇ ਹਨ। ਜੋ ਗਲਾਂ ਚਿਤ ਚੇਤੇ ਨਾ ਹੋਣ ਉਹ ਵਾਪਰਨ ਲਗ ਪੈਂਦੀਆਂ ਹਨ। ਮਹਾਂਪੁਰਖ ਦਾ ਮੇਲ ਹੋ ਜਾਂਦਾ ਹੈ। ਮਾੜੇ ਮਨੁੱਖਾਂ ਦੀ ਸੰਗਤ

ਤੋਂ ਛੁਟਕਾਰਾ ਮਿਲ ਜਾਂਦਾ ਹੈ। ਇਸੇ ਤਰ੍ਹਾਂ ਇਕ ਵਾਰੀ ਮਿਹਰੂ ਦੇ ਪਿੰਡ ਦੀਆਂ ਪ੍ਰੇਮੀ ਸਿਖ ਸੰਗਤਾਂ ਸਤਿਗੁਰੂ ਅਮਰਦਾਸ ਜੀ ਦਾ ਦਰਸ਼ਨ ਕਰਨ ਗੋਇੰਦਵਾਲ ਸਾਹਿਬ ਜਾ ਰਹੀਆਂ ਸਨ ਤਾਂ ਮਿਹਰੂ ਵੀ ਉਨ੍ਹਾਂ ਨਾਲ ਟੁਰ ਪਿਆ। ਰਸਤੇ ਵਿਚ ਕਈ ਸਿਖ ਰਲਦੇ ਗਏ। ਇਸ ਤਰ੍ਹਾਂ ਪਦ ਯਾਤਰਾ ਕਰਦਾ ਇਕ ਵੱਡਾ ਕਾਫ਼ਲਾ ਸ੍ਰੀ ਗੋਇੰਦਵਾਲ ਸਾਹਿਬ ਜਾ ਪਹੁੰਚਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੀਜੀ ਜੋਤਿ ਸ੍ਰੀ ਗੁਰੂ ਅਮਰਦਾਸ ਜੀ ਭਗਤੀ, ਸੇਵਾ, ਨਾਮ, ਨਿਮਰਤਾ ਅਤੇ ਦਇਆ ਆਦਿ ਸ੍ਰੇਸ਼ਟ ਕੰਮਾਂ ਵਿਚੋਂ ਨਿਪੁੰਨ ਸਨ ਕਿਉਂਕਿ ਆਪ ਜੀ ਨੇ 12 ਸਾਲ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ ਅਤੇ ਕਠਿਨ ਤਪੱਸਿਆ ਕੀਤੀ ਸੀ। ਇਸਦੇ ਫਲ ਸਰੂਪ ਆਪ ਜੀ ਨੂੰ ਗੁਰ ਗਦੀ ਉਤੇ ਬਿਰਾਜਮਾਨ ਹੋਣ ਦਾ ਸ਼ੁੱਭ ਅਵਸਰ ਪ੍ਰਾਪਤ ਹੋਇਆ। ਜਦੋਂ ਸੰਗਤਾਂ ਦਾ ਕਾਫ਼ਲਾ ਸ੍ਰੀ ਗੋਇੰਦਵਾਲ ਸਾਹਿਬ ਪੁਜਾ ਤਾਂ ਸਭ ਸੰਗਤਾਂ ਨੇ ਗੁਰੂ ਸਾਹਿਬ ਜੀ ਦੇ ਪਾਵਨ ਚਰਨਾ ਉਤੇ ਮੱਥਾ ਟੇਕਿਆ, ਅਰਦਾਸ ਤੇ ਸ਼ਰਧਾ ਸਹਿਤ ਭੇਟਾਵਾਂ ਵੀ ਅਰਪਨ ਕੀਤੀਆਂ। ਜਿਨ੍ਹਾਂ ਨੇ ਗੁਰੂ ਸਾਹਿਬ ਪਾਸੋਂ ਨਾਮ ਬਾਣੀ ਸਿਮਰਨ ਦਾ ਉਪਦੇਸ਼ ਲਿਆ, ਉਨ੍ਹਾਂ ਨੇ ਮਨੋ ਕਾਮਨਾਵਾਂ ਦੀ ਪੂਰਤੀ ਹਿਤ ਅਰਦਾਸਾਂ ਕਰਵਾਈਆਂ। ਉਸ ਸੰਗਤ ਵਿਚ ਮਿਹਰੂ ਵੀ ਡਰਦਾ ਡਰਦਾ ਅਗੇ ਵਧਿਆ, ਗੁਰੂ ਸਾਹਿਬ ਜੀ ਦੇ ਪਾਵਨ ਚਰਨਾ ਤੇ ਜਾ ਮੱਥਾ ਟੇਕਿਆ। ਬਸ ਮੱਥਾ ਟੇਕਣ ਦੀ ਢਿਲ ਸੀ ਕਿ ਮਿਹਰੂ ਦੇ ਸਾਰੇ ਸਰੀਰ ਨੂੰ ਕੰਬਣੀ ਛਿੜ ਪਈ ਜਿਵੇਂ ਕੋਈ ਬਦ-ਰੂਹ ਅੰਦਰੋਂ ਨਿਕਲ ਰਹੀ ਹੋਵੇ। ਕਈ ਵਾਰੀ ਸਰੀਰਕ ਦਸ਼ਾ ਸੁਤੇ ਹੀ ਵਿਗੜ ਜਾਂਦੀ ਹੈ। ਉਹ ਰੂਹ ਜੋ ਮਿਹਰੂ ਪਾਸੋਂ ਚੋਰੀ ਯਾਰੀ ਕਰਾਉਂਦੀ ਸੀ, ਗੁਰਦੁਆਰੇ ਨਹੀਂ ਸੀ ਜਾਣ ਦਿੰਦੀ, ਉਹ ਚੰਦਰੀ ਰੂਹ ਚੀਕਾਂ ਮਾਰਦੀ ਅੰਦਰੋਂ ਨਿਕਲ ਕੇ ਬਾਹਰ ਨਸ ਗਈ। ਉਸ ਦੇ ਅੰਦਰੋਂ ਭ੍ਰਿਸ਼ਟ ਰੂਹ ਨਿਕਲਣ ਨਾਲ ਜਿਥੇ ਉਸ ਦਾ ਸਰੀਰ ਨਵਾਂ ਨਰੋਆ ਹੋ ਗਿਆ, ਉਥੇ ਜੀਵਨ ਵਿਚ ਤਬਦੀਲੀ ਆ ਗਈ। ਨਿਮਰਤਾ ਤੇ ਨਾਮ ਨੇ ਉਸਦੇ ਹਿਰਦੇ ਵਿਚ ਡੇਰਾ ਲਾ ਲਿਆ, ਰਹਿਣੀ ਬਹਿਣੀ ਵਿਚ ਬਦਲਾਉ ਆ ਗਿਆ। ਕਠੋਰ ਮਨ ਕੋਮਲ ਹੋ ਗਿਆ, ਐਬ ਛੁਟ ਗਏ। ਅੰਦਰੋਂ ਐਸੀ ਪ੍ਰੇਰਨਾ ਮਿਲੀ ਜਿਸ ਨਾਲ ਵੈਰਾਗ ਵਿਚ ਆ ਕੇ ਆਖਣ ਲਗਾ "ਸਤਿਗੁਰੂ ਜੀਓ! ਮੈਂ ਮਹਾਨ ਪਾਪੀ ਹਾਂ, ਮੈਨੂੰ ਬਖ਼ਸ਼ ਲਵੋ ਜੀ, ਮੈਂ ਜੀਵਨ ਭਰ ਕੋਈ ਨੇਕ ਕੰਮ ਨਹੀਂ ਕੀਤਾ। ਤੇਰੇ ਭਗਤਾਂ ਅਤੇ ਹੋਰ ਚੰਗੇ ਨਾਮੀ ਪੁਰਸ਼ਾਂ ਨੂੰ ਵੀ ਲੁਟਦਾ ਤੇ ਦੁਖ ਦਿੰਦਾ ਰਿਹਾ। ਅਜ ਮੇਰਾ ਦਿਲ ਅੰਦਰੋਂ ਢਾਹਾਂ ਮਾਰ ਕੇ ਜ਼ਾਰੋ ਜ਼ਾਰ ਰੋ ਰਿਹਾ ਹੈ। ਹੇ ਨਿਮਾਣਿਆਂ ਦੇ ਮਾਣ, ਨਿਥਾਵਿਆਂ ਦੇ ਥਾਵ, ਨਿਓਟਿਆਂ ਦੀ ਓਟ ਸਤਿਗੁਰੂ ਜੀਓ ! ਮੈਨੂੰ ਬਖ਼ਸ਼ ਲਵੋ, ਮੇਰੇ ਉਪਰ ਮਿਹਰ ਕਰੋ, ਪਿਛਲੇ ਅਵਗੁਣ ਬਖ਼ਸ਼ ਕੇ ਅਗੇ ਲਈ ਸੇਵਾ-ਸਿਮਰਨ ਤੇ ਭਗਤੀ ਦੇ ਮਾਰਗ ਤੇ ਪਾ ਦੇਵੋ। ਭਾਈ ਮਿਹਰੂ ਨੇ ਗੁਰੂ ਜੀ

ਦੇ ਲੰਗਰ ਵਿਚ ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕਿਆ, ਫਿਰ ਜੂਠੇ ਭਾਂਡੇ ਮਾਂਜਣ ਦੀ ਸੇਵਾ ਕਰਨ ਲਗ ਪਿਆ। ਸਾਰਾ ਦਿਨ ਸੇਵਾ ਵਿਚ ਗੁਜ਼ਾਰ ਦਿਤਾ। ਸੇਵਾ ਵਿਚ ਐਸਾ ਲੀਨ ਹੋਇਆ ਕਿ ਅਠ ਦਿਨ ਗੁਰੂ ਜੀ ਦੇ ਚਰਨਾ ਵਿਚ ਰਹਿ ਕੇ ਵਾਪਸ ਘਰ ਮੁੜਿਆ ਪਰ ਹੁਣ ਉਹ ਚੋਰ ਤੇ ਬਦਮਾਸ਼ ਨਹੀਂ ਸੀ ਰਿਹਾ, ਸੁਭਾਅ ਬਦਲ ਗਿਆ, ਰਸਨਾ ਸਤਿਨਾਮ ਸਤਿਕਰਤਾਰ ਦਾ ਜਾਪ ਜਪਣ ਲਗ ਪਈ। ਪਹਿਲਾਂ ਸੂਰਜ ਚੜ੍ਹੇ ਜਾਗਦਾ ਸੀ, ਕਦੇ ਕਦੇ ਨਹਾਉਂਦਾ ਸੀ, ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਨ ਲਗ ਪਿਆ। ਇਸ ਦੀ ਕ੍ਰਿਆ ਵੇਖ ਕੇ ਆਂਢੀ ਗੁਆਂਢੀ ਬੜੇ ਹੈਰਾਨ ਹੋ ਰਹੇ ਸਨ। ਸਾਰੇ ਸਮਝ ਗਏ ਕਿ ਭਾਈ ਮਿਹਰੂ ਉਤੇ ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਹੋਈ ਹੈ।

ਹੁਣ ਭਾ. ਮਿਹਰੂ ਦੇ ਜੀਵਨ ਵਿਚ ਭਾਰੀ ਤਬਦੀਲੀ ਆ ਗਈ। ਚੋਰੀ ਯਾਰੀ ਛਡ ਕੇ, ਧਰਮ ਦੀ ਕਿਰਤ ਕਰਨ ਲਗ ਪਿਆ। ਨਿਰਮਲ ਮਨ ਹੋਣ ਕਾਰਨ ਪਿਛਲੇ ਕੀਤੇ ਪਾਪਾਂ ਕਰਮਾਂ ਤੇ ਬੜਾ ਪਸਚਾਤਾਪ ਕਰਨ ਲਗ ਪਿਆ। ਚਾਰ ਸਾਲ ਹੋਏ ਭਾਈ ਮਿਹਰੂ ਨੇ ਇਕ ਪਿੰਡ ਚੋਂ ਮਝ ਚੋਰੀ ਕਰਕੇ ਲਿਆਂਦੀ ਸੀ, ਉਹ ਚਾਰ ਸੂ ਦੇ ਚੁਕੀ ਸੀ। ਉਸ ਦੀਆਂ ਦੋ ਕਟੀਆਂ ਜੀਉਂਦੀਆਂ ਸਨ। ਓਹ ਕਿਲੇ ਨਾਲੋਂ ਖੋਲ੍ਹ ਕੇ ਅਗੇ ਹਿਕ ਲਈਆਂ। ਟੁਰਦਾ ਟੁਰਦਾ ਉਸ ਪਿੰਡ ਜਾ ਪਹੁੰਚਿਆ ਜਿਥੋਂ ਉਸ ਨੇ ਮਝ ਚੋਰੀ ਕੀਤੀ ਸੀ। ਇਹ ਮਝ ਨੌਧੇ ਜਟ ਦੀ ਸੀ। ਮਝ ਨੂੰ ਘਰ ਵਿਚ ਵਾੜ ਕੇ ਪੁਛਣ ਲੱਗਾ ਭਾਈ ਨੌਧਾ ਕਿਥੇ ਹੈ? ਜਿਸ ਪਾਸੋਂ ਨੌਧੇ ਦਾ ਟਿਕਾਣਾ ਪੁਛ ਰਿਹਾ ਸੀ, ਉਹ ਨੌਧਾ ਹੀ ਸੀ। ਨੌਧੇ ਨੇ ਕਿਹਾ ਮੈਂ ਹੀ ਨੌਧਾ ਹਾਂ ਪਰ ਤੂੰ ਮੈਨੂੰ ਦਸ ਇਹ ਮਝ ਕਿਥੋਂ ਲਿਆਇਆਂ ਹੈਂ?

ਭਾਈ ਮਿਹਰੂ ਨੌਧੇ ਦੇ ਪੈਰਾਂ ਤੇ ਡਿਗ ਪਿਆ ਤੇ ਆਖਣ ਲਗਾ, ਖਿਮਾਂ ਕਰਨੀ, ਮੈਂ ਤੇਰੀ ਮਝ ਚੋਰੀ ਕਰਕੇ ਲੈ ਗਿਆ ਸੀ। ਅਜ ਮੈਨੂੰ ਸਮਝ ਆਈ ਹੈ ਕਿ ਮੈਂ ਇਹ ਮਾੜਾ ਕੰਮ ਕੀਤਾ ਸੀ। ਇਹ ਮਝ ਸੂਈ ਸੀ, ਦੋ ਕਟੀਆਂ ਵੀ ਨਾਲ ਲੈ ਆਇਆ ਹਾਂ। ਦੋ ਸੌ ਰੁਪਏ ਦਾ ਦੁੱਧ ਮੈਂ ਪੀਤਾ ਹੈ, ਉਹ ਰਕਮ ਭੀ ਨਾਲ ਲਿਆਇਆ ਹਾਂ। ਪਿੰਡ ਦੇ ਲੋਕ ਇਕਠੇ ਹੋ ਗਏ ਅਤੇ ਆਖਣ ਲਗੇ ਹੇ ਭਾਈ ! ਚੋਰ ਤਾਂ ਇਸ ਤਰ੍ਹਾਂ ਸੱਚ ਨਹੀਂ ਕਹਿੰਦੇ, ਦਸ ! ਤੈਨੂੰ ਇਹ ਨੇਕ ਸਲਾਹ ਕਿਸ ਨੇ ਦਿਤੀ ਹੈ?

ਉਤਰ ਵਿਚ ਮਿਹਰੂ ਨੇ ਸਿਖ ਸੰਗਤਾਂ ਨਾਲ ਸ੍ਰੀ ਗੋਇੰਦਵਾਲ ਸਾਹਿਬ ਵਾਲੀ ਸਾਰੀ ਵਿਥਿਆ ਸੁਣਾਈ। ਇਸ ਤਰ੍ਹਾਂ ਮਿਹਰੂ ਚੋਰ ਤੋਂ ਭਗਤ ਬਣ ਗਿਆ ਅਤੇ ਲੰਮੀ ਆਯੂ ਤਕ ਗੁਰੂ ਘਰ ਦੀ ਸੇਵਾ ਕਰਦਾ ਰਿਹਾ। ਸੋ, ਜਦ ਤਕ ਮਨ ਪਿਘਲਦਾ ਨਹੀਂ, ਗੁਰੂ ਘਰ ਵਿਚ ਅਰਦਾਸ ਕਬੂਲ ਨਹੀਂ ਹੁੰਦੀ। ਸਾਰੀ ਬਰਕਤ ਸਾਧੂ ਸੰਗਤ ਦੀ ਹੈ:-

ਅਬ ਮਨੁ ਛੂਟ ਗਇਆ ਸਾਧੂ ਸੰਗਿ ਮਿਲੇ ॥... [ਪੰਨਾ ੨੦੫

# ਭਾਈ ਆਦਮ

ਜੀਵਨ ਵਿਚ ਇਕ ਅਜਿਹਾ ਸਮਾਂ ਵੀ ਆਉਂਦਾ ਹੈ ਜਦ ਸਿੱਖ ਦੀ ਘਾਲ ਸੇਵਾ ਥਾਇ ਪੈ ਜਾਂਦੀ ਹੈ, ਅਰਦਾਸ ਪ੍ਰਵਾਨ ਹੋ ਜਾਂਦੀ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ "ਭਾਈ ਆਦਮ ! ਮੰਗ ਲੈ ਜੋ ਮੰਗਣਾ ਹਈ, ਪਰ ਸਿੱਖ ਮੰਗਣਾ ਚਾਹੁੰਦਾ ਹੋਇਆ ਵੀ ਸ਼ਰਮਾ ਗਿਆ। ਗੁਰੂ ਪਾਤਿਸ਼ਾਹ ਅੰਤਰਜਾਮੀ ਸਭ ਦੇ ਦਿਲਾਂ ਦੀਆਂ ਜਾਣਨ ਵਾਲੇ ਹਨ, ਭਾਈ ਆਦਮ ਨੂੰ ਹੁਕਮ ਕੀਤਾ 'ਕਲ ਆਵੀਂ' ਜੋ ਤੇਰੇ ਦਿਲ ਵਿਚ ਇੱਛਾ ਹੈ, ਓਹ ਨਿਸੰਗ ਹੋ ਕੇ ਮੰਗ ਲਈਂ।"

ਭਾਈ ਆਦਮ ਸਿੱਧੂ ਕੁਲ ਦਾ ਜਟ ਜਿਸ ਦੀ ਭੁਲਰੀਏ ਅੱਲ ਪੈ ਚੁੱਕੀ ਸੀ। ਵੱਡੀ ਜ਼ਮੀਨ ਜਾਇਦਾਦ ਦਾ ਮਾਲਕ ਸੀ ਪਰ ਇਸ ਦੇ ਘਰ ਸੰਤਾਨ ਕੋਈ ਨਹੀਂ ਸੀ। ਪੁੱਤਰ ਪ੍ਰਾਪਤੀ ਵਾਸਤੇ ਸੰਤਾਂ ਫਕੀਰਾਂ ਸਾਧੂਆਂ ਦੀ ਬੜੀ ਸੇਵਾ ਕਰ ਚੁੱਕਾ ਸੀ। ਗੁਗੇ ਤੇ ਮੜੀਆਂ ਵੀ ਪੂਜ ਚੁੱਕਾ ਸੀ। ਸੁਲਤਾਨ ਦੇ ਰੋਟ ਵੀ ਦੇ ਚੁੱਕਾ ਸੀ। ਜਿਵੇਂ ਕੋਈ ਦਸਦਾ ਭਾਈ ਆਦਮ ਓਵੇਂ ਹੀ ਕਰਦਾ। ਮਨੁੱਖ ਦਾ ਸੁਭਾਅ ਹੈ ਕਿ ਮਨ-ਇਛਾ ਦੀ ਪੂਰਤੀ ਲਈ ਹਰ ਹੀਲਾ ਵਰਤਦਾ ਹੈ। ਇਸ ਤਰ੍ਹਾਂ ਇਸ ਦੀ ਹਾਲਤ 'ਸੋਚ ਅਸੋਚ ਦਿਵਸ ਜਾਹਿ' ਵਾਲੀ ਹੋ ਗਈ ਸੀ।

ਇਕ ਵਾਰੀ ਇਕ ਸਿਖ ਆਦਮ ਦੇ ਘਰ ਆਇਆ। ਸਿਖ ਪ੍ਰਸ਼ਾਦਾ ਛਕ ਕੇ ਬੈਠਾ ਤਾਂ ਆਦਮ ਨੇ ਉਸ ਨੂੰ ਆਪਣਾ ਦੁੱਖ ਦਸਿਆ। ਸਿਖ ਨੇ ਕਿਹਾ ਕਿ ਕਲਜੁਗ ਦੇ ਵਿਚ ਗੁਰੂ ਨਾਨਕ ਸਾਹਿਬ ਦਾ ਰਾਜ ਹੈ। "ਸ੍ਰੀ ਗੁਰੂ ਰਾਜੁ ਅਬਿਚਲ ਅਟਲੁ, ਆਦਿ ਪੁਰਖਿ ਫੁਰਮਾਇਓ" ਅਤੇ ਆਪ ਕਲਜੁਗ ਦੇ ਅਵਤਾਰ ਹਨ। ਉਹਨਾਂ ਦੀ ਜੋਤਿ ਇਸ ਵੇਲੇ ਗੁਰੂ ਰਾਮਦਾਸ ਜੀ ਦੇ ਅੰਦਰ ਕੰਮ ਕਰ ਰਹੀ ਹੈ। ਤੂੰ ਸਿਦਕ ਤੇ ਭਰੋਸੇ ਨਾਲ ਉਨ੍ਹਾਂ ਦੀ ਸ਼ਰਨੀ ਚਲਾ ਜਾ, ਸੰਭਵ ਹੈ ਕਿ ਪੁਤਰ ਦੇ ਵਰਦਾਨ ਦੇ ਨਾਲ ਨਾਲ ਜੇ ਉਹ ਪ੍ਰਸੰਨ ਹੋਣ ਤਾਂ ਤੇਰਾ ਜਨਮ ਮਰਨ ਵੀ ਕਟਿਆ ਜਾਏ।

ਸਿੱਖ ਦੇ ਬਚਨ ਸੁਣ ਕੇ ਆਦਮ ਆਪਣੀ ਪਤਨੀ ਸਮੇਤ ਸਤਿਗੁਰੂ ਜੀ ਦੀ ਨਗਰੀ ਅੰਮ੍ਰਿਤਸਰ ਪਹੁੰਚ ਗਿਆ। ਸੇਵਾਦਾਰਾਂ ਦੇ ਨੇੜੇ ਆਦਮ ਨੇ ਵੀ ਇਕ ਝੁਗੀ ਪਾ ਲਈ। ਦੁਪਹਿਰ ਤਕ ਸਰੋਵਰ ਦੀ ਕਾਰ ਸੇਵਾ ਵਿਚ ਦੋਵੇਂ ਜੀਵ ਜੁਟੇ ਰਹਿਆ ਕਰਨ ਉਸ ਤੋਂ ਬਾਅਦ ਜੰਗਲ ਵਿਚ ਚਲੇ ਜਾਣ। ਉਥੋਂ ਦੋ ਪੰਡਾਂ ਬਾਲਣ ਦੀਆਂ ਵੱਢ ਕੇ ਲੈ ਆਉਣ। ਇਕ ਪੰਡ ਲੰਗਰ ਵਿਚ ਸੁੱਟ ਦੇਣ ਤੇ ਦੂਜੀ ਆਪਣੀ ਝੁਗੀ ਕੋਲ ਢੇਰ ਲਾਈ ਜਾਣ। ਇਸ ਤਰ੍ਹਾਂ ਛੇ ਮਹੀਨੇ ਦਾ ਸਮਾਂ ਸੇਵਾ ਕਰਦਿਆਂ ਗੁਜ਼ਰ ਗਿਆ।

ਇਕ ਵਾਰੀ ਸਿਆਲ ਦੀ ਰੁੱਤ ਵਿਚ ਬਾਰਸ਼ ਹੋ ਗਈ। ਸੰਗਤਾਂ ਮੀਂਹ ਵਿਚ ਭਿਜ ਗਈਆਂ। ਇਥੋਂ ਤਕ ਕਿ ਕਈਆਂ ਕੋਲ ਤਾਂ ਪਾਣ ਵਾਸਤੇ ਸੁੱਕੇ ਕਪੜੇ ਵੀ ਨਾ ਰਹੇ। ਸੰਗਤਾਂ ਨੂੰ ਸਰਦੀ ਨਾਲ ਠਰਦਿਆਂ ਵੇਖ ਕੇ ਆਦਮ ਤੇ ਉਹਦੀ ਪਤਨੀ ਦੋਵੇਂ ਹੀ ਸੰਗਤਾਂ ਦੀ ਸੇਵਾ ਵਿਚ ਜੁੱਟ ਗਏ। ਆਦਮ ਸੇਵਾਦਾਰਾਂ ਕੋਲ ਲਕੜਾਂ ਸੁਟਦਾ ਰਿਹਾ ਤੇ ਮਾਈ ਅੱਗ ਬਾਲਦੀ ਰਹੀ ਅਤੇ ਇਸ ਤਰ੍ਹਾਂ ਸੇਵਾ ਕਰਦਿਆਂ ਸੰਗਤਾਂ ਉਹ ਅੱਗ ਸੇਕਦੀਆਂ ਰਹੀਆਂ, ਸੰਗਤਾਂ ਦੀ ਰਾਤ ਸੌਖੀ ਲੰਘ ਗਈ। ਕਿਸੇ ਨੂੰ ਠੰਡ ਮਹਿਸੂਸ ਨਾ ਹੋਈ। ਅੰਮ੍ਰਿਤ ਵੇਲੇ ਦੀਵਾਨ ਵਿਚ ਸਾਰੀ ਸੰਗਤ ਜੁੜ ਬੈਠੀ, ਕੀਰਤਨ ਦਾ ਅਨੰਦ ਮਾਣਿਆ। ਨਿਤ ਦੇ ਕੀਰਤਨ ਦੀ ਅਰਦਾਸ ਤੋਂ ਬਾਅਦ ਸਤਿਗੁਰੂ ਰਾਮਦਾਸ ਜੀ ਨੇ ਆਵਾਜ਼ ਮਾਰੀ ਕਿ "ਜਿਨ੍ਹਾਂ ਸਿੱਖਾਂ ਨੇ ਰਾਤ ਅੱਗ ਬਾਲ ਕੇ ਸੁੱਕਾ ਬਾਲਣ ਦੇ ਕੇ ਸੇਵਾ ਕਮਾਈ, ਉਹ ਸਿੱਖ ਮਨ ਇਛੇ ਫਲ ਮੰਗ ਲੈਣ, ਉਨ੍ਹਾਂ ਦੀ ਅਰਦਾਸ ਪਰਵਾਨ ਹੋ ਗਈ।" ਕੋਲੋਂ ਰਸੋਈਏ ਸਿੱਖ ਨੇ ਕਿਹਾ ਕਿ ਸਤਿਗੁਰੂ ਜੀ ਏਹੋ ਰਾਤ ਵਾਲਾ ਸਿਖ ਇਕ ਭਾਰ ਸੁੱਕੇ ਬਾਲਣ ਦਾ ਰੋਜ ਲੰਗਰ ਵਿਚ ਸੁੱਟ ਕੇ ਜਾਂਦਾ ਸੀ ਤੇ ਪ੍ਰਸ਼ਾਦਾ ਵੀ ਲੰਗਰੋਂ ਨਹੀਂ ਸੀ ਛਕਦਾ।

ਇਤਨੇ ਚਿਰ ਵਿਚ ਆਦਮ ਗੁਰੂ ਜੀ ਦੇ ਸਾਹਮਣੇ ਆ ਗਿਆ ਪਰ ਸੋਚ ਰਿਹਾ ਸੀ, ਜੇ ਪੁਤਰ ਮੰਗਿਆ ਤਾਂ ਲੋਕ ਹਾਸੀ ਕਰਨਗੇ ਕਿ ਬੁੱਢੇ ਵਾਰੇ ਪੁਤਰ ਮੰਗਦਾ ਫਿਰਦਾ ਏਂ, ਸ਼ਰਮਾ ਗਿਆ। ਹੱਥ ਜੋੜ ਕੇ ਗੁਰੂ ਜੀ ਦੇ ਅਗੇ ਇਉਂ ਬੇਨਤੀ ਕੀਤੀ :-

ਇਮ ਵਿਚਾਰਿ ਕੈ ਵਾਕ ਬਖਾਨਾ ॥
ਹੇ ਗੁਰ ਨਿਜ ਦਰਸਨ ਦਿਹੁ ਦਾਨਾ ॥ [ਰਾਸਿ ੨, ਅੰਸੂ ੪੧

ਸਤਿਗੁਰੂ ਰਾਮਦਾਸ ਜੀ ਨੇ ਆਖਿਆ ਕਿ "ਹੇ ਸਿਖਾ ! ਆਪਣੇ ਅਸਲ ਦਿਲ ਦੀ ਗਲ ਕਿਉਂ ਲੁਕਾਉਨਾ ਏਂ, ਜੋ ਤੇਰੀ ਮਨਸਾ ਹੈ ਉਹ ਪੂਰੀ ਕਰ ਲੈ।" ਪਰ ਸਿਖ ਝਿਜਕ ਗਿਆ। ਗੁਰੂ ਜੀ ਦੇ ਵਾਰ ਵਾਰ ਕਹਿਣ ਤੇ ਵੀ ਦਰਸ਼ਨ-ਦਾਨ ਮੰਗਣ ਦੀ ਰੱਟ ਲਾਈ ਗਿਆ। ਗੁਰੂ ਜੀ ਨੇ ਹੁਕਮ ਕੀਤਾ ਚੰਗਾ ਭਾਈ ਕਲ ਨੂੰ ਦੋਵੇਂ ਜੀਵ ਆ ਕੇ ਮੰਗ ਲੈਣਾਂ, ਆਦਮ ਫ਼ਿਰ ਆਪਣੀ ਕੁਟੀਆ ਵਿਚ ਚਲਾ ਗਿਆ। ਮਾਈ ਆਖਿਆ "ਗੁਰੂ ਚਾਹੁੰਣ ਤਾਂ ਸੁਕੇ ਰੁੱਖ ਹਰੇ ਕਰ ਸਕਦੇ ਹਨ। ਫਿਕਰ ਨਾ ਕਰ, ਗੁਰੂ ਸਾਹਿਬ ਸਰਬ ਕਲਾ ਸਮਰਥ ਹਨ। ਫਿਰ ਗੁਰਬਾਣੀ ਦੇ ਪਵਿਤਰ ਵਾਕ ਹਨ:-

ਗੁਰਮੁਖ ਬੁਢੇ ਕਦੇ ਨਾਹੀ, ਜਿਨਾ ਅੰਤਰਿ ਸੁਰਤਿ ਗਿਆਨੁ ॥
ਸਦਾ ਸਦਾ ਹਰਿ ਗੁਣ ਰਵਹਿ, ਅੰਤਰਿ ਸਹਜ ਧਿਆਨੁ ॥
ਓਇ ਸਦਾ ਅਨੰਦਿ ਬਿਬੇਕ ਰਹਹਿ, ਦੁਖਿ ਸੁਖਿ ਏਕ ਸਮਾਨਿ ॥
ਤਿਨਾ ਨਦਰੀ ਇਕੋ ਆਇਆ, ਸਭੁ ਆਤਮ ਰਾਮੁ ਪਛਾਨੁ ॥ [ਪੰਨਾ ੧੪੧੮

ਇਹ ਵਾਕ ਸੁਣ ਕੇ ਭਾਈ ਆਦਮ ਕਹਿਣ ਲਗਾ ਕਿ ਗੁਰੂ ਜੀ ਤੋਂ ਜਰੂਰ ਮੰਗਾਂਗੇ।

ਦੂਜੇ ਦਿਨ ਗੁਰੂ ਜੀ ਨੇ ਸਵੇਰੇ ਹੀ ਸਿੱਖ ਭੇਜ ਕੇ ਦੋਹਾਂ ਨੂੰ ਬੁਲਾ ਲਿਆ। ਆਖਿਆ ਮੰਗੋ ਜੋ ਮੰਗਣਾ ਏ। ਉਸੇ ਵਕਤ ਮਾਈ ਨੇ ਕਿਹਾ ਮਹਾਰਾਜ ਜੇ ਤੁੱਠੇ ਹੋ ਤਾਂ ਇਹ ਵਰ ਦਿਓ, "ਚਾਂਦੀ ਦੀ ਚਾਟੀ ਹੋਵੇ ਸੋਨੇ ਦੀ ਮਧਾਣੀ ਹੋਵੇ, ਪੋਤਰਾ ਮੇਰੀ ਗੋਦ ਹੋਵੇ ਨੂੰਹ ਨੂੰ ਰਿੜਕਦੀ ਵੇਖਾਂ।" ਸੁਣ ਕੇ ਸਤਿਗੁਰੂ ਜੀ ਨੇ ਨੈਣ ਮੁੰਦੇ ਤੇ ਥੋੜੀ ਦੇਰ ਬਾਅਦ ਅੱਖਾਂ ਖੋਹਲ ਕੇ ਆਖਿਆ:-

"ਦੇਖਿ ਰਹੇ ਸਭਿ ਹੀ ਬਿਧਿ ਤਾਹਿ ॥
ਆਦਮ ਭਾਗ ਬਿਖੇ ਸੁਤ ਨਾਹਿ ॥"

ਪਰ ਨਾਲ ਹੀ ਕਿਹਾ ਕਿ ਇਹ ਗੁਰੂ ਨਾਨਕ ਦਾ ਘਰ ਹੈ, ਇਥੋਂ ਕੋਈ ਖ਼ਾਲੀ ਨਹੀਂ ਜਾਂਦਾ। ਤੁਹਾਡੇ ਘਰ ਚਾਰ ਪੁਤਰ ਹੋਣੇ ਸਨ, ਤਿੰਨ ਹੋ ਚੁਕੇ ਹਨ, ਚੌਥਾ ਤੁਹਾਨੂੰ ਬਖ਼ਸ਼ਿਆ। ਉਹਦਾ ਨਾਂ 'ਭਗਤੂ' ਰਖਿਆ ਜੇ। ਦੋਵੇਂ ਜੀਵ ਗੁਰੂ ਤੋਂ ਮਨ-ਇਛਤ ਫਲ ਲੈ ਕੇ ਘਰ ਚਲੇ ਗਏ। ਇਕ ਸਾਲ ਬਾਅਦ ਪੁਤਰ ਜੰਮਿਆ ਜਿਸ ਦੀ ਅੰਸ ਨੇ ਕੈਥਲ ਰਾਜ ਕੀਤਾ, ਉਥੇ ਹੀ ਰਾਜਾ ਭਾਈ ਉਦੇ ਸਿੰਘ ਨੇ ਭਾਈ ਸੰਤੋਖ ਸਿੰਘ ਜੀ ਨੂੰ ਆਪਣੇ ਕੋਲ ਰਖ ਕੇ ਗੁਰ ਪ੍ਰਤਾਪ ਸੂਰਜ ਗ੍ਰੰਥ ਸਮੇਤ ਕਈ ਗ੍ਰੰਥਾਂ ਦੀ ਰਚਨਾ ਕਰਵਾਈ। ਭਾਈ ਸਾਹਿਬ ਜੀ ਦੀ ਅੰਸ ਦੇ ਪਰਵਾਰ ਜਿਲ੍ਹਾ ਕੁਰੂਕਸ਼ੇਤਰ ਵਿਚ ਅਰਨੋਲੀ ਪਿੰਡ ਤੇ ਹੋਰ ਕਈ ਥਾਈਂ ਵਸਦੇ ਹਨ। ਉਨ੍ਹਾਂ ਵਿਚ ਵਡੀ ਸਿਫਤ ਇਹ ਹੈ ਕਿ ਉਹ ਹੁਣ ਤਕ ਆਪਣੇ ਨਾਂ ਨਾਲ 'ਭਾਈ' ਸ਼ਬਦ ਬੜੇ ਚਾਅ ਨਾਲ ਜੋੜਦੇ ਹਨ।



# ਭਾਈ ਬੁਧੂ

ਅਰਦਾਸ ਪੂਰੀ ਹੋਣ ਵਾਸਤੇ ਇਕ ਜਰੂਰੀ ਨੁਕਤਾ ਚੇਤੇ ਰਖਣ ਵਾਲਾ ਹੈ ਕਿ ਅਰਦਾਸ ਵਿਚ ਜੁੜੀ ਸਿਖ ਸੰਗਤ ਮਨ ਕਰਕੇ ਅਰਦਾਸ ਕਰੇ। ਭਾਵ ਜੋ ਅਰਦਾਸੀਆ ਮੰਗ ਰਿਹਾ ਹੋਵੇ ਸਾਰੀ ਸੰਗਤ ਵੀ ਉਹੀ ਬੇਨਤੀ ਕਰਦੀ ਹੋਵੇ- ਹੇ ਅਕਾਲ ਪੁਰਖ ਜੀ ! ਇਸ ਗੁਰਸਿਖ ਦਾ ਕਾਰਜ ਪੂਰਾ ਕਰੋ। ਹਾਂ, ਜੇ ਸੇਵਾ ਵਿਚ ਵਿਤਕਰਾ ਕੀਤਾ ਗਿਆ ਹੋਵੇ ਭਾਵ ਰਿਸ਼ਤੇਦਾਰਾਂ ਨੂੰ ਚੰਗਾ ਭੋਜਨ ਤੇ ਗੁਰਸਿਖਾਂ ਵਲ ਅਣਗਹਿਲੀ ਹੋਵੇ ਤਾਂ ਅਰਦਾਸ ਪੂਰੀ ਨਹੀਂ ਹੁੰਦੀ। ਜੇ ਗੁਰਸਿਖ ਦਾ ਬਾਕੀ ਸਾਰਾ ਜੀਵਨ ਗੁਰਮਤਿ ਸਿਖਿਆ ਨਾਲ ਭਰਪੂਰ ਹੋਵੇ ਅਤੇ ਕੀਤੀ ਇਕ ਗਲਤੀ ਵਾਸਤੇ ਪਸਚਾਤਾਪ ਕਰੇ ਤਾਂ ਗੁਰੂ ਬਖ਼ਸ਼ਿੰਦ ਹੈ- 'ਅਉਗਣੁ ਕੋ ਨ ਚਿਤਾਰਦਾ ਗਲ ਸੇਤੀ ਲਾਇਕ' (ਪੰਨਾ ੧੧੦੧)।

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਜਿਸ ਵਕਤ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾ ਰਹੇ ਸਨ, ਉਸ ਵੇਲੇ ਲਾਹੌਰ ਵਿਚ ਭਾਈ ਬੁਧੂ ਨਾਮ ਦਾ ਇਕ ਸਿਖ ਰਹਿੰਦਾ ਸੀ। ਉਸਦਾ ਕੰਮ ਸੀ ਇੱਟਾਂ ਪਕਾਣੀਆਂ ਤੇ ਵੇਚਣੀਆਂ। ਇਕ ਵਾਰ ਉਸਨੇ ਇੱਟਾਂ ਤੇ ਬਹੁਤ ਧਨ ਖਰਚ ਕੀਤਾ, ਕਰਜਾ ਵੀ ਚੁਕਿਆ। ਜਦ ਇੱਟਾਂ ਤਿਆਰ ਹੋ ਗਈਆਂ ਤਾਂ ਭੱਠੇ ਵਿਚ ਪਕਾਉਣ ਦਾ ਸਮਾਂ ਆਇਆ। ਸਿੱਖ ਨੇ ਸੋਚਿਆ, ਪਹਿਲਾਂ ਗੁਰੂ ਜੀ ਨੂੰ ਮੱਥਾ ਟੇਕ ਆਵਾਂ, ਅਰਦਾਸ ਕਰ ਆਵਾਂ। ਭੇਟਾ ਲੈ ਕੇ ਗੁਰੂ ਦੀ ਨਗਰੀ ਵਿਚ ਪਹੁੰਚ ਗਿਆ। ਗੁਰੂ ਦੀ ਹਜ਼ੂਰੀ ਵਿਚ ਜਾ ਪਹੁੰਚਿਆ। ਮੇਵੜੇ ਨੇ ਅਰਦਾਸ ਕੀਤੀ 'ਸਚੇ ਪਾਤਸ਼ਾਹ ! ਇਸ ਸਿਖ ਦੇ ਆਵੇ ਪਕਣ ਸਿਖ ਵਲੋਂ ਭੇਟਾ ਹਾਜ਼ਰ ਏ।' ਗੁਰੂ ਜੀ ਨੇ ਬਚਨ ਕੀਤਾ "ਨਾਮ ਜਪਣਾ, ਆਏ ਗਏ ਸਿਖ ਦੀ ਸੇਵਾ ਕਰਨੀ, ਇਟਾਂ ਤਿਆਰ ਹੋ ਜਾਣ ਤਾਂ ਗੁਰਸਿਖਾਂ ਨੂੰ ਭੋਜਨ ਛਕਾ ਕੇ ਅਰਦਾਸ ਕਰਾ ਕੇ ਪਜਾਵਾ ਫੋਲ ਲੈਣਾ ਇਟਾਂ ਪਕ ਜਾਣਗੀਆਂ।"

ਭਾਈ ਬੁਧੂ ਨੇ ਲਾਹੌਰ ਆ ਕੇ ਪਜਾਵਿਆਂ ਨੂੰ ਪਕਾਉਣ ਲਈ ਅੱਗ ਦਿਤੀ। ਠੀਕ ਵਕਤ ਤੇ ਇਟ ਕੱਢ ਕੇ ਵੇਖੀ ਪੱਕੀ ਨਿਕਲੀ। ਹੁਣ ਗਰਸਿੱਖ ਨੇ ਸੋਚਿਆ ਇਟਾਂ ਕਢਣ ਤੋਂ ਪਹਿਲਾਂ ਸਿਖਾਂ ਨੂੰ ਲੰਗਰ ਛਕਾ ਦੇਈਏ। ਭਾਈ ਬੁੱਧੂ ਜੀ ਨੇ ਸੰਗਤ ਘਰ ਸਦ ਲਈ। ਲੰਗਰ ਤਿਆਰ ਹੋ ਗਿਆ। ਸੰਗਤ ਜਦੋਂ ਲੰਗਰ ਛੱਕ ਬੈਠੀ ਤਾਂ ਲਖੂ ਨਾਮ ਦਾ ਸਿਖ ਆ ਪਹੁੰਚਿਆ। ਉਸਨੇ ਕਿਹਾ ਪ੍ਰਸ਼ਾਦ ਛਕਾਓ। ਅਗੋਂ ਭਾਈ ਬੁਧੂ ਨੇ ਜਵਾਬ ਦਿੱਤਾ, "ਹੁਣ ਲੰਗਰ ਸਮਾਪਤ ਹੋ ਚੁਕਾ ਏ, ਹੁਣ ਨਹੀਂ ਪਕਦਾ" ਅਗੋਂ ਲਖੂ ਦੇ ਮੂੰਹ ਸੁਭਾਵਕ ਹੀ ਨਿਕਲ ਗਿਆ "ਚੰਗਾ ਫੇਰ ਇਟਾਂ ਵੀ ਨਹੀਂ ਪਕਦੀਆਂ"। ਬੁਧੂ ਨੇ ਜਵਾਬ ਦਿਤਾ,

ਭਾਈ ਲਖੂ ! ਤੂੰ ਆਪ ਦੇਰ ਨਾਲ ਆਇਆ ਏਂ, ਤੇ ਸਰਾਪ ਸਾਨੂੰ ਦੇਨਾ ਏਂ। ਗੁਰੂ ਜੀ ਦਾ ਬਚਨ ਹੋ ਚੁਕਾ ਏ ਕਿ ਆਵਾ ਪਕੇਗਾ, ਇਸ ਨੂੰ ਕੱਚਾ ਆਖਣ ਵਾਲਾ ਤੂੰ ਕੌਣ ਏਂ, 'ਸਤਿਗੁਰੂ ਦਾ ਵਚਨ ਅਟੱਲ ਹੈ'। ਤਾਂ ਭਾਈ ਲਖੂ ਨੇ ਅਗੋਂ ਕਿਹਾ:-

ਹਮ ਭੀ ਹੈ ਗੁਰ ਸਿਖ ਮਹਾਨੇ ।
ਨਹਿ ਭੋਜਨ ਦੇ ਕਰਿ ਤ੍ਰਿਪਤਾਨੇ।
ਰਹੈ ਪਚਾਵਾ ਕਾਚਾ ਜਾਨ ।
ਇਮ ਕਹਿ ਸਿਖ ਕੀਨਿ ਪ੍ਰਸਥਾਨ। (ਰਾਸਿ ਦੂਜੀ ਅੰਸੁ ੪੮)

ਇਹ ਕਹਿ ਕੇ ਲਖੂ ਤਾਂ ਚਲਾ ਗਿਆ ਪਰ ਜਦੋਂ ਬੁੱਧੂ ਨੇ ਆਵਾ ਖੋਲਿਆ ਤਾਂ ਇਟਾਂ ਪਿਲੀਆਂ ਨਿਕਲੀਆਂ। ਬੁੱਧੂ ਹੈਰਾਨ ਹੋ ਗਿਆ ਕਿ ਗੁਰੂ ਦਾ ਬਚਨ ਨਿਸਫਲ ਕਿਵੇਂ ਹੋ ਗਿਆ? ਬੜਾ ਨਿਰਾਸ਼ ਹੋਇਆ। ਕਿ ਹੁਣ ਕਰਜ਼ਾ ਕਿਵੇਂ ਉਤਰੇਗਾ? ਭਾਈ ਬੁੱਧੂ ਨੇ ਅੰਮ੍ਰਿਤਸਰ ਵਲ ਚਾਲੇ ਪਾ ਦਿਤੇ। ਗੁਰੂ ਦਰ ਤੇ ਪਹੁੰਚ ਕੇ ਅਰਦਾਸ ਕੀਤੀ "ਸਚੇ ਪਾਤਿਸ਼ਾਹ ! ਮੇਰੀਆਂ ਇਟਾਂ ਤਾਂ ਕਚੀਆਂ ਨਿਕਲੀਆਂ ਹਨ।" ਗੁਰੂ ਜੀ ਨੇ ਪੁਛਿਆ ਕੋਈ ਸਿਖ ਸਾਧ ਨਿਰਾਸ ਹੋ ਕੇ ਤਾਂ ਨਹੀਂ ਗਿਆ? ਤਾਂ ਬੁੱਧੂ ਨੇ ਲਖੂ ਦੀ ਗਲ ਕਹਿ ਸੁਣਾਈ ਤੇ ਕਿਹਾ ਕਿ ਉਹ ਆਪ ਹੀ ਦੇਰ ਨਾਲ ਆਇਆ ਸੀ। ਉਸ ਵੇਲੇ ਲੰਗਰ ਖ਼ਤਮ ਹੋ ਚੁੱਕਾ ਸੀ। ਗੁਰੂ ਜੀ ਚੁਪ ਕਰ ਗਏ। ਭਾਈ ਬੁੱਧੂ ਤਰਲੇ ਕਰਨ ਲਗ ਪਿਆ, ਗੁਰੂ ਜੀ ! ਮੈਂ ਮਾਰਿਆ ਗਿਆ, ਕਿਰਪਾ ਕਰੋ। ਸਤਿਗੁਰੂ ਅਰਜਨ ਦੇਵ ਜੀ ਨੇ ਬਚਨ ਕੀਤਾ "ਭਗਤ ਵਾਹਿਗੁਰੂ ਦੀ ਬਧੀ ਛੁਡਾ ਲੈਂਦੇ ਹਨ ਪਰ ਭਗਤਾਂ ਦੀ ਬਧੀ ਹੋਈ ਵਾਹਿਗੁਰੂ ਨਹੀਂ ਛੁਡਾਉਂਦਾ" ਗੁਰਵਾਕ ਹਨ :-

ਮੇਰੀ ਬਾਂਧੀ ਭਗਤੁ ਛਡਾਵੈ, ਬਾਧੈ ਭਗਤੁ ਨ ਛੂਟੈ ਮੋਹਿ॥ [ਪੰ. ੧੨੫੨

ਲਖੂ ਦਾ ਬਚਨ ਅਟਲ ਰਹੇਗਾ ਪਰ ਤੂੰ ਵੀ ਗੁਰੂ ਦਾ ਸਿਖ ਏਂ, ਤੇਰੀਆਂ ਕਚੀਆਂ ਪਿਲੀਆਂ ਇਟਾਂ ਸਭ ਪੱਕੀਆਂ ਦੇ ਭਾਅ ਵਿਕਣਗੀਆਂ" ਰੱਬ ਦਾ ਭਾਣਾ ਐਸਾ ਵਰਤਿਆ ਕਿ ਬਹੁਤ ਬਰਸਾਤ ਹੋਈ ਕਿਲ੍ਹੇ ਦੀ ਕੰਧ ਡਿਗ ਪਈ। ਇਟਾਂ ਕਿਤੋਂ ਮਿਲਣ ਨਾ। ਜੋ ਇਟਾਂ ਭਾਈ ਬੁੱਧੂ ਜੀ ਪਾਸ ਪਈਆਂ ਸਨ, ਓਹ ਪੱਕੀਆਂ ਦੇ ਭਾਅ ਵਿਕ ਗਈਆਂ। ਪੂਰੇ ਗੁਰੂ ਨੇ ਆਪਣੇ ਬਚਨ ਦੇ ਨਾਲ ਨਾਲ ਗੁਰਸਿਖ ਦਾ ਬਚਨ ਵੀ ਅਟਲ ਰਖਿਆ। ਭਾਈ ਬੁੱਧੂ ਦਾ ਕਰਜ਼ਾ ਵੀ ਉਤਰ ਗਿਆ। ਇਸ ਲਈ ਅਰਦਾਸ ਦੇ ਇਸ ਪਹਿਲੂ ਤੇ ਵੀ ਧਿਆਨ ਦੇਣਾ ਜਰੂਰੀ ਹੈ।

ਦ੍ਰਿੜ੍ਹਤਾ ਨਾਲ ਕੀਤੀ ਅਰਦਾਸ ਕਦੇ ਵਿਅਰਥ ਨਹੀਂ ਜਾਂਦੀ :-

ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ ॥ [ਪੰਨਾ ੮੧੯



# ਬੰਦੀ ਵਿਚ ਪਈ ਬੀਬੀ ਦੀ ਅਰਦਾਸ

ਕਵਨ ਕਵਨ ਜਾਚਹਿ ਪ੍ਰਭ ਦਾਤੇ, ਤਾ ਕੇ ਅੰਤ ਨ ਪਰਹਿ ਸੁਮਾਰ ॥
ਜੈਸੀ ਭੂਖ ਹੋਇ ਅਭ ਅੰਤਰਿ, ਤੂੰ ਸਮਰਥੁ ਸਚੁ ਦੇਵਨਹਾਰੁ ॥ [ਪੰਨਾ ੫੦੩

ਗੁਰੂ ਹਰਿਗੋਬਿੰਦ ਜੀ ਜਹਾਂਗੀਰ ਦੇ ਕਹਿਣ ਤੇ ਉਸ ਨਾਲ ਆਗਰੇ ਚਲੇ ਗਏ ਕਿਉਂਕਿ ਜਹਾਂਗੀਰ ਨੂੰ ਗੁਰੂ ਪਾਤਿਸ਼ਾਹ ਜੀ ਨਾਲ ਰਹਿ ਕੇ ਆਤਮਿਕ-ਠੰਢ ਪ੍ਰਾਪਤ ਹੁੰਦੀ ਸੀ।

ਇਕ ਵਾਰੀ ਆਗਰੇ ਵਿਚ ਇਕ ਗੁਰਸਿਖ ਦੀ ਲੜਕੀ ਬੜੀ ਪ੍ਰੇਮ-ਭਾਵਨਾ ਨਾਲ ਗੁਰੂ ਸਾਹਿਬ ਨੂੰ ਯਾਦ ਕਰਦੀ ਰਹਿੰਦੀ ਸੀ। ਇਸ ਦਾ ਮੁਖ ਕਾਰਨ ਇਹ ਸੀ ਕਿ ਉਹ ਗੁਰਮਤਿ ਦੇ ਉਲਟ ਭਾਵਨਾ ਰਖਣ ਵਾਲੇ ਪਰਿਵਾਰ ਵਿਚ ਵਿਆਹੀ ਗਈ। ਇਥੋਂ ਤੱਕ ਕਿ ਉਸ ਦੇ ਸੱਸ ਸਹੁਰਾ ਉਸ ਨੂੰ ਗੁਰੂ ਸਾਹਿਬ ਦਾ ਨਾਮ ਵੀ ਨਹੀਂ ਸਨ ਲੈਣ ਦਿੰਦੇ। ਜਦੋਂ ਉਸ ਬੀਬੀ ਨੂੰ ਪਤਾ ਲੱਗਾ ਕਿ ਆਗਰੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਆਏ ਹੋਏ ਹਨ ਅਤੇ ਦੂਰ ਦੂਰ ਤੋਂ ਸੰਗਤਾਂ ਆਪ ਜੀ ਦਾ ਦਰਸ਼ਨ ਕਰਨ ਲਈ ਆ ਰਹੀਆਂ ਹਨ ਤਾਂ ਉਸ ਦਾ ਦਿਲ ਵੀ ਗੁਰੂ ਜੀ ਦਾ ਦਰਸ਼ਨ ਪਰਸਨ ਕਰਨ ਲਈ ਕੀਤਾ। ਉਸ ਦੇ ਘਰ ਵਾਲਿਆਂ ਨੇ ਤਾਕੀਆਂ ਦਰਵਾਜੇ ਬੰਦ ਕਰ ਦਿੱਤੇ ਤਾਂ ਜੋ ਉਹ ਕਿਤੇ ਦਰਵਾਜੇ ਜਾਂ ਬਾਰੀ ਦੀ ਵਿਥ ਚੋਂ ਵੀ ਗੁਰੂ ਜੀ ਦੇ ਦਰਸ਼ਨ ਨਾ ਕਰ ਸਕੇ। ਉਹ ਬੀਬੀ ਜਦੋਂ ਨਹਾਉਣ ਲਈ ਕਮਰੇ ਵਿਚ ਜਾਂਦੀ ਤਾਂ ਬਹੁਤ ਦੁਖੀ ਹੋ ਕੇ ਚੋਰੀ ਚੋਰੀ ਰੋਂਦੀ ਅਤੇ ਆਪਣੇ ਮਨ ਵਿਚ ਅਰਦਾਸਾਂ ਕਰਦੀ ਰਹਿੰਦੀ ਕਿ ਹੇ ਸੱਚੇ ਗੁਰਦੇਵ ! ਮੈਂ ਤਾਂ ਬੰਦੀ ਵਿਚ ਹਾਂ ਤੁਹਾਡੇ ਦਰਸ਼ਨ ਕਰਨ ਲਈ ਹਾਜ਼ਰ ਨਹੀਂ ਹੋ ਸਕਦੀ ਤੁਸੀਂ ਅੰਤਰਜਾਮੀ ਪੂਰਨ ਸਤਿਗੁਰੂ ਹੋ ਆਪਣੀ ਕਲਾ ਵਰਤਾਉ, ਜਿਸ ਤਰ੍ਹਾਂ ਵੀ ਹੋਵੇ ਮੈਨੂੰ ਆਪ ਆ ਕੇ ਦਰਸ਼ਨ ਬਖ਼ਸ਼ੋ ਜੀ। ਹਰ ਰੋਜ਼ ਉਹ ਬ੍ਰਿਹੋ ਭਰੀ ਅਰਦਾਸ ਕਰਦੀ ਅਤੇ ਜ਼ਾਰੋ ਜ਼ਾਰ ਰੋਂਦੀ ਰਹਿੰਦੀ ਸੀ।

ਜਦੋਂ ਗੁਰੂ ਜੀ ਜਹਾਂਗੀਰ ਨਾਲ ਜਾ ਰਹੇ ਸਨ ਤਾਂ 'ਘਟ ਘਟ ਕੇ ਅੰਤਰ ਕੀ ਜਾਨਤ॥ ਭਲੇ ਬੁਰੇ ਕੀ ਪੀਰ ਪਛਾਨਤ' ਵਾਲੇ ਗੁਰਦੇਵ ਜੀ ਨੇ ਜਹਾਂਗੀਰ ਨੂੰ ਕਿਹਾ ਅਜ ਤਾਂ ਅਸੀਂ ਇਸ ਗਲੀ ਵਿਚੋਂ ਦੀ ਲੰਘ ਕੇ ਜਾਵਾਂਗੇ, ਜਿਸ ਕਰਕੇ ਉਹ ਜਹਾਂਗੀਰ ਨਾਲੋਂ ਵਖਰੇ ਹੋ ਗਏ। ਉਧਰ ਜਿਉਂ ਜਿਉਂ ਲੜਕੀ ਦੀ ਰੋਣ ਦੀ ਰਫ਼ਤਾਰ ਤੇਜ਼ ਹੋ ਰਹੀ ਸੀ, ਓਹ ਅਰਦਾਸਾਂ ਕਰ ਰਹੀ ਸੀ, ਤਿਉਂ ਤਿਉਂ ਗੁਰੂ ਜੀ ਵੀ ਆਪਣੇ ਘੋੜੇ ਦੀ ਚਾਲ ਤੇਜ਼ ਕਰੀ ਜਾ ਰਹੇ ਸਨ। ਆਖ਼ਰ ਉਸ ਲੜਕੀ ਦੇ ਦਰਵਾਜੇ ਅਗੇ ਜਾ ਘੋੜਾ ਰੋਕ ਲਿਆ ਅਤੇ ਆਵਾਜ਼ ਦਿਤੀ

ਕਿ ਬੇਟੀ ਤੂੰ ਮਰਯਾਦਾ ਦੇ ਉਲਟ ਕਰ ਰਹੀ ਹੈ। ਤੂੰ ਦਰਸ਼ਨ ਦੀ ਮੰਗ ਆਪਣੇ ਇਸ਼ਨਾਨ ਕਰਨ ਸਮੇਂ ਕੀਤੀ ਹੈ। ਹੁਣ ਨਾ ਮੈਂ ਤੇਰੇ ਕੋਲ ਆ ਸਕਦਾ ਹਾਂ ਤੇ ਨਾ ਹੀ ਮੇਰਾ ਘੋੜਾ ਅੰਦਰ ਆ ਸਕਦਾ ਹੈ। ਇਸ ਲਈ ਤੂੰ ਕਪੜੇ ਪਹਿਨ ਕੇ ਆਪ ਹੀ ਉਤਰ ਕੇ ਹੇਠਾਂ ਆ ਜਾ। ਬੀਬੀ ਨੇ ਜਦ ਆਵਾਜ਼ ਸੁਣੀ ਤਾਂ ਇਸ਼ਨਾਨ ਕਰਨ ਮਗਰੋਂ ਛੇਤੀ ਉਤਰ ਆਈ ਤਾਂ ਅਤੇ ਆ ਕੇ ਗੁਰੂ ਚਰਨਾ ਤੇ ਮੱਥਾ ਟੇਕਿਆ, ਦਰਸ਼ਨ ਕਰਕੇ ਮਨ ਸ਼ਾਂਤ ਹੋ ਗਿਆ। ਗੁਰੂ ਜੀ ਨੇ ਕਿਹਾ ਬੇਟੀ ! ਮੰਗ ਤੂੰ ਕੀ ਚਾਹੁੰਦੀ ਹੈਂ। ਪਹਿਲਾਂ ਤਾਂ ਉਹ ਕੁਝ ਨਾ ਬੋਲ ਸਕੀ। ਪ੍ਰੰਤੂ ਕੁਝ ਦੇਰ ਮਗਰੋਂ ਹਥ ਜੋੜ ਕੇ ਕਿਹਾ ਕਿ ਮੈਨੂੰ ਹੁਣ ਆਪ ਜੀ ਦੇ ਦਰਸ਼ਨ ਹੋ ਗਏ ਹਨ, ਮੇਰੀ ਦਿਲੀ-ਆਸਾ ਪੂਰੀ ਹੋ ਗਈ ਹੈ, ਮੈਨੂੰ ਹੋਰ ਕੁਝ ਨਹੀਂ ਚਾਹੀਦਾ, ਸਭ ਕੁਝ ਮਿਲ ਗਿਆ ਹੈ। ਮੈਂ ਆਪ ਜੀ ਦੇ ਪਾਵਨ ਦਰਸ਼ਨ ਆਪਣੀ ਸੁਰਤਿ ਵਿਚ ਵਸਾ ਕੇ ਖੇੜੇ ਤੇ ਖੁਸ਼ੀਆਂ ਭਰਿਆ ਜੀਵਨ ਬਿਤੀਤ ਕਰਾਂਗੀ। ਬਸ ਹੁਣ ਮੇਰਾ ਕਲਿਆਣ ਹੋ ਗਿਆ ਹੈ। ਗੁਰੂ ਜੀ ਨੇ ਉਸ ਬਚੀ ਦੇ ਸਿਰ ਉਤੇ ਆਪਣਾ ਪਾਵਨ ਹਥ ਰਖਿਆ। ਗਲ ਕੀ ਜਿਸ ਦੇ ਹਿਰਦੇ ਵਿਚ ਸੱਚੀ ਜਗਿਆਸਾ ਹੋਵੇ, ਗੁਰ-ਪਰਮੇਸ਼ਰ ਜੀ ਆਪ ਉਸ ਦੀ ਹਰ ਤਰ੍ਹਾਂ ਰਖਿਆ ਕਰਦੇ ਹਨ। ਉਸਦੀ ਪ੍ਰੇਮ ਭਰੀ ਜੋਦੜੀ ਸੁਣ ਕੇ ਤ੍ਰੁੱਠ ਪੈਂਦੇ ਹਨ। ਗੁਰਬਾਣੀ ਵਿੱਚ ਦਰਸ-ਪਿਆਸ ਦੀ ਤਾਂਘ ਨੂੰ ਇਉਂ ਨਿਰੂਪਣ ਕੀਤਾ ਗਿਆ ਹੈ:-

ਦਰਸਨ ਪਿਆਸ ਬਹੁਤੁ ਮਨਿ ਮੇਰੈ ॥
ਮਿਲੁ ਨਾਨਕ ਦੇਵ ਜਗਤ ਗੁਰ ਕੇਰੇ ॥ [ਪੰਨਾ ੧੩੦੫

ਜਦੋਂ ਅਰਦਾਸ 'ਸਾਚੀ ਪ੍ਰੀਤਿ ਹਮ ਤੁਮ ਸੰਗਿ ਜੋਰੀ॥ ਤੁਮ ਸਿਉ ਜੋਰਿ ਅਵਰ ਸੰਗਿ ਤੋਰੀ' ਦਾ ਰੂਪ ਧਾਰਨ ਕਰ ਲੈਂਦੀ ਹੈ ਫਿਰ ਗੁਰ-ਪਰਮੇਸ਼ਰ ਜੀ ਆਪਣੇ ਬਿਰਦ ਅਨੁਸਾਰ ਸੇਵਕ ਦੇ ਘਰ ਆ ਦਰਸ਼ਨ ਬਖ਼ਸ਼ਦੇ ਹਨ। ਗੁਰਵਾਕ ਹਨ:-

ਜੈਸੀ ਭੂਖ ਤੈਸੀ ਕਾ ਪੂਰਕੁ, ਸਗਲ ਘਟਾ ਕਾ ਸੁਆਮੀ ॥
ਨਾਨਕ ਪਿਆਸ ਲਗੀ ਦਰਸਨ ਕੀ,
ਪ੍ਰਭੁ ਮਿਲਿਆ ਅੰਤਰਜਾਮੀ ॥੪॥ [ਪੰਨਾ ੬੧੩



# ਮਾਈ ਸੁਲੱਖਣੀ

ਇਕ ਦਿਨ ਬੀਬੀ ਸੁਲੱਖਣੀ ਖੇਤਾਂ ਵਲ ਜਾ ਰਹੀ ਸੀ। ਅਗੋਂ ਸਹਜ ਸੁਭਾ ਭਾਈ ਗੁਰਦਾਸ ਜੀ ਮਿਲ ਪਏ। ਬੀਬੀ ਦੀ ਰੋਣਹਾਰੀ ਸੂਰਤ, ਲਿਬਾਸ, ਢੰਗ ਤੇ ਸਰਦਾਰੀ ਟੋਰ ਵੇਖ ਕੇ ਸੋਚਣ ਲਗੇ ਕਿ ਇਹ ਮਾਈ ਕਿਸੇ ਵੱਡੇ ਘਰ ਦੀ ਧੀ ਜਾਪਦੀ ਏ। ਪਰ ਇਹ ਉਦਾਸ ਕਿਉਂ ਜਾ ਰਹੀ ਏ, ਇਸ ਤੋਂ ਪੁਛਣਾ ਚਾਹੀਦਾ ਏ। ਭਾਈ ਸਾਹਿਬ ਨੇ ਰੋਕ ਕੇ ਪੁਛਿਆ- ਬੀਬੀ ! ਤੂੰ ਬੜੀ ਉਦਾਸ ਜਾਪਦੀ ਏਂ, ਤੈਨੂੰ ਕੀਹ ਦੁਖ ਏ? ਉਸ ਨੇ ਕਿਹਾ ਕਿ ਮੇਰੇ ਦੁਖ ਦੀ ਕੀ ਗਲ ਪੁਛਦੇ ਹੋ ਮੈਂ ਬਹੁਤ ਹੀ ਦੁਖੀ ਹਾਂ। ਰਬ ਨੇ ਸਾਨੂੰ ਹੋਰ ਸਭ ਕੁਝ ਬਖ਼ਸ਼ਿਆ ਹੋਇਆ ਹੈ ਪਰ ਸਾਨੂੰ ਔਲਾਦ ਦੀ ਦਾਤਿ ਪ੍ਰਾਪਤ ਨਹੀਂ ਹੋਈ। ਜਦੋਂ ਇਹ ਸੋਚਦੀ ਹਾਂ ਕਿ ਸਾਡੇ ਮਰਨ ਤੋਂ ਬਾਅਦ ਸਭ ਕੁਝ ਸ਼ਰੀਕ ਸਾਂਭ ਲੈਣਗੇ, ਉਦੋਂ ਮਨ ਬੜਾ ਉਦਾਸ ਹੋ ਜਾਂਦਾ ਹੈ। ਭਾਈ ਸਾਹਿਬ ਜੀ ! ਮੈਂ ਕੋਈ ਥਾਂ ਨਹੀਂ ਛਡੀ ਜਿਥੇ ਨਾ ਗਈ ਹੋਵਾਂ। ਪਰ ਕਿਸੇ ਪੀਰ ਫ਼ਕੀਰ ਤੋਂ ਇਹ ਦਾਤ ਨਹੀਂ ਮਿਲੀ। ਹੁਣ ਤਾਂ ਕੋਈ ਆਸ ਨਹੀਂ ਰਹੀ।

ਭਾਈ ਗੁਰਦਾਸ ਜੀ ਨੇ ਮਾਈ ਦੀ ਦੁੱਖ ਭਰੀ ਕਹਾਣੀ ਸੁਣ ਕੇ ਕਿਹਾ "ਮਾਈ ! ਘਬਰਾਉਣ ਦੀ ਲੋੜ ਨਹੀਂ, ਗੁਰੂ ਨਾਨਕ ਦੀ ਗਦੀ ਤੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਿਰਾਜਮਾਨ ਹਨ, ਉਹ ਅਜਕਲ ਸੰਗਰਾਣਾ ਸਾਹਿਬ ਵਿਚ ਵਿਚਰ ਰਹੇ ਹਨ, ਤੂੰ ਉਥੇ ਜਾ ਕੇ ਉਹਨਾਂ ਤੋਂ ਇਹ ਦਾਤਿ ਮੰਗੀ" ਅਗਲੇ ਦਿਨ ਮਾਈ ਗੁਰੂ ਜੀ ਦੇ ਹਜ਼ੂਰ ਪਹੁੰਚ ਗਈ। ਭੇਟਾ ਸਤਿਗੁਰੂ ਅਗੇ ਰਖੀ ਤੇ ਅਰਦਾਸ ਕੀਤੀ "ਗੁਰੂ ਮਹਾਰਾਜ ਜੀ ! ਇਕ ਪੁੱਤਰ ਚਾਹੀਦਾ ਏ। ਕਿਰਪਾ ਕਰੋ।" ਵੇਖ ਕੇ ਸਤਿਗੁਰਾਂ ਨੇ ਨਿਗਾਹ ਮਾਰੀ ਤੇ ਸਿਰ ਫੇਰ ਦਿਤਾ। ਆਖਿਆ "ਮਾਤਾ ! ਤੇਰੇ ਕਰਮਾਂ ਵਿਚ ਪੁੱਤਰ ਨਹੀਂ ਲਿਖਿਆ ਹੋਇਆ।" ਇਹ ਸੁਣ ਕੇ ਮਾਈ ਹੋਰ ਨਿਰਾਸ ਹੋ ਗਈ। ਘਰ ਆ ਗਈ। ਭਾਈ ਸਾਹਿਬ ਜੀ ਨੂੰ ਅਗਲੇ ਦਿਨ ਮਾਈ ਫੇਰ ਬਹੁਤ ਹੀ ਉਦਾਸ ਹਾਲਤ ਵਿਚ ਮਿਲੀ। ਪੁਛਿਆ ਬੀਬੀ ਤੈਨੂੰ ਗੁਰੂ ਜੀ ਕੋਲ ਭੇਜਿਆ ਸੀ, ਕੀ ਉਤਰ ਮਿਲਿਆ। ਮਾਈ ਜਵਾਬ ਦਿਤਾ, ਭਾਈ ਜੀ ! ਗੁਰੂ ਜੀ ਨੇ ਜਵਾਬ ਦਤਾ ਏ ਕਿ ਤੇਰੇ ਭਾਗਾਂ ਵਿਚ ਪੁੱਤਰ ਨਹੀਂ ਲਿਖਿਆ ਹੋਇਆ। ਮੈਂ ਨਿਰਾਸ ਹੋ ਕੇ ਘਰ ਆ ਗਈ ਆਂ। ਫੇਰ ਦੁਬਾਰਾ ਭਾਈ ਜੀ ਨੇ ਦਸਿਆ ਬੀਬੀ ! ਇਹ ਗੁਰੂ ਨਾਨਕ ਦੇਵ ਜੀ ਦਾ ਘਰ ਏ, ਏਥੋਂ ਕਦੇ ਕੋਈ ਨਿਰਾਸ ਨਹੀਂ ਗਿਆ। ਤੂੰ ਫੇਰ

ਜਾ ਕਾਗਜ਼ ਤੇ ਕਲਮ ਦਵਾਤ ਨਾਲ ਲੈ ਕੇ ਜਾਈਂ। ਆਖੀਂ "ਸਤਿਗੁਰੂ ਜੀ ! ਉਥੇ ਵੀ ਤੁਸਾਂ ਹੀ ਲਿਖਣਾ ਸੀ। ਜੇ ਓਦੋਂ ਸਹਜ ਸੁਭਾਅ ਲਿਖਣੋਂ ਰਹਿ ਗਿਆ ਤਾਂ ਹੁਣ ਲਿਖ ਦਿਉ।"

ਮਾਈ ਸੁਲਖਣੀ ਭਾਈ ਜੀ ਦਾ ਆਖਾ ਮੰਨ ਕੇ ਕਾਗਜ ਤੇ ਕਲਮ ਦਵਾਤ ਲੈ ਕੇ ਗੁਰੂ ਜੀ ਵਲ ਟੁਰ ਪਈ। ਗੁਰੂ ਜੀ ਸ਼ਿਕਾਰ ਵਾਸਤੇ ਜਾ ਰਹੇ ਸਨ, ਮਾਈ ਅਗੋਂ ਮਿਲ ਪਈ। ਗੁਰੂ ਜੀ ਨੂੰ ਮੱਥਾ ਟੇਕ ਕੇ ਨਮਸਕਾਰ ਕਰਕੇ ਦ੍ਰਿੜ ਇਰਾਦੇ ਨਾਲ ਘੋੜੇ ਦੀ ਵਾਗ ਫੜ ਲਈ ਤੇ ਫਰਿਆਦ ਕੀਤੀ- "ਸਚੇ ਪਾਤਸ਼ਾਹ ! ਮੈਂ ਦੁਖਿਆਰਨ ਦੀ ਮੁਰਾਦ ਪੂਰੀ ਕਰ ਦਿਉ।" ਗੁਰੂ ਜੀ ਨੇ ਉਤਰ ਦਿੱਤਾ, "ਮਾਤਾ ! ਤੈਨੂੰ ਕਲ ਕਿਹਾ ਸੀ ਕਿ ਤੇਰੇ ਭਾਗਾਂ ਵਿਚ ਪੁਤਰ ਨਹੀਂ ਲਿਖਿਆ।" ਮਾਤਾ ਸੁਲਖਣੀ ਨੇ ਬੇਨਤੀ ਕੀਤੀ "ਸਚੇ ਪਾਤਿਸ਼ਾਹ ! ਜੇ ਓਦੋਂ ਲਿਖਣੋ ਰਹਿ ਗਿਆ ਤਾਂ ਹੁਣ ਲਿਖ ਦਿਉ। ਉਥੇ ਵੀ ਤੁਸਾਂ ਹੀ ਲਿਖਣਾ ਸੀ ਹੁਣ ਤੁਸਾਂ ਹੀ ਲਿਖਣਾ ਹੈ, ਗੁਰੂ ਪਾਤਿਸ਼ਾਹ ਜੀਓ ! ਕਿਰਪਾ ਕਰ ਦਿਓ ਜੀ" ਕਲਮ ਦਵਾਤ ਤੇ ਕਾਗਜ਼ ਫੜਾ ਦਿੱਤਾ। ਗੁਰੂ ਜੀ ਹੱਸ ਪਏ, ਮੁਸਕਰਾਉਂਦੇ ਹੋਏ ਲਿਖਣ ਲਗੇ ਤਾਂ ਕੋਲੋਂ ਭਾਈ ਗੁਰਦਾਸ ਨੇ ਕਿਹਾ, "ਦਾਤਾ ਉਹ ਨਾ ਮੰਗੀਐ ਫਿਰ ਮੰਗਣ ਜਾਈਐ"। ਮਹਾਰਾਜ ਇਹਦੀ ਭੁਖ ਅੱਜ ਦੂਰ ਕਰ ਦਿਉ। ਜੇ ਅਜ ਇਕ ਲਿਖਿਆ ਕਲ ਨੂੰ ਇਹ ਫਿਰ ਮੰਗਣ ਲਈ ਆਵੇਗੀ ਜੋੜੀ ਮਿਲਾ ਦਿਓ। ਅੱਜ ਹੀ ਪੁੱਛ ਲਵੋ ਕਿ ਇਸਨੂੰ ਕਿੰਨੇ ਪੁਤਰ ਚਾਹੀਦੇ ਹਨ। ਸਤਿਗੁਰੂ ਜੀ ਨੇ ਪਿਆਰ ਵਿਚ ਆ ਕੇ ਪੁਛਿਆ- "ਮਾਤਾ ! ਸਚੇ ਦਿਲ ਨਾਲ ਦਸ ਕਿ ਤੈਨੂੰ ਕਿੰਨੇ ਪੁਤਰ ਚਾਹੀਦੇ ਨੇ?" ਮਾਈ ਨੇ ਕਿਹਾ ਕਿ ਸੱਤ। ਗੁਰੂ ਜੀ ਨੇ ਪੁਛਿਆ, ਮਾਈ ਇਤਨੇ ਪੁਤਰ ਕੀ ਕਰੇਂਗੀ? ਮਾਈ ਨੇ ਕਿਹਾ "ਮਹਾਰਾਜ ! ਇਕ ਤਾਂ ਚੌਧਰੀ ਬਣਕੇ ਪੰਚਾਇਤ ਵਿਚ ਬਹਿਕੇ ਰਾਜ ਕਰੇਗਾ, ਦੋ ਹਲ ਚਲਾਣਗੇ, ਇਕ ਖੂਹ ਵਾਹੇਗਾ, ਇਕ ਪਾਣੀ ਲਾਏਗਾ, ਇਕ ਸਾਰਿਆਂ ਦੇ ਡੰਗਰ ਚਾਰੇਗਾ, ਤੇ ਇਕ ਮਹਾਰਾਜ ਤੁਹਾਡੀ ਹਜ਼ੂਰੀ ਵਿਚ ਰਹਿ ਕੇ ਸੇਵਾ ਕਰੇਗਾ। ਗੁਰੂ ਜੀ ਖੁਸ਼ ਹੋ ਗਏ।" ਹੱਸ ਕੇ ਕਹਿਣ ਲਗੇ "ਮਾਤਾ ! ਤੈਨੂੰ ਕੋਈ ਪੂਰਾ ਗੁਰਸਿਖ ਮਿਲਿਆ ਏ ਜਿਸਨੇ ਤੈਨੂੰ ਇਹ ਜੁਗਤੀ ਦਸੀ ਹੈ। ਇਹ ਕਹਿ ਕੇ ਗੁਰੂ ਜੀ ਨੇ ਏਕੇ ਦਾ ਸਾਤਾ ਬਣਾ ਦਿਤਾ ਅਤੇ ਗੁਰੂ ਜੀ ਦਾ ਬਚਨ ਪੂਰ ਹੋਇਆ। ਸਮਾਂ ਪਾ ਕੇ ਮਾਈ ਦੇ ਘਰ ਸਤ ਪੁਤਰ ਹੋਏ। ਉਹ ਸਰਦਾਰੀ ਭੋਗਦੇ ਹੋਏ ਗੁਰੂ ਕੇ ਸਿਖ ਬਣਕੇ ਵਿਚਰੇ। ਇਹ ਹੈ ਦ੍ਰਿੜ ਇਰਾਦੇ ਅਤੇ 'ਗੁਰੁ ਪਰਮੇਸਰੁ ਏਕੋ ਜਾਣੁ' ਵਾਲੀ ਅਰਦਾਸ ਦਾ ਫਲ।

ਗੁਰਬਾਣੀ ਅਜਿਹੀ ਭਾਵਨਾ ਤੇ ਇਉਂ ਮੁਹਰ ਛਾਪ ਲਾਉਂਦੀ ਹੈ:-

ਸਭ ਵਡਿਆਈਆ ਹਰਿਨਾਮ ਵਿਚਿ,
ਹਰਿ ਗੁਰਮੁਖਿ ਧਿਆਈਐ ॥

ਜਿ ਵਸਤੁ ਮੰਗੀਐ ਸਾਈ ਪਾਈਐ,
ਜੇ ਨਾਮਿ ਚਿਤੁ ਲਾਈਐ ॥
ਗੁਹਜ ਗਲ ਜੀਅ ਕੀ ਕੀਚੈ ਸਤਿਗੁਰ ਪਾਸਿ,
ਤਾ ਸਰਬ ਸੁਖੁ ਪਾਈਐ ॥
ਗੁਰੁ ਪੂਰਾ ਹਰਿ ਉਪਦੇਸੁ ਦੇਇ, ਸਭ ਭੁਖ ਲਹਿ ਜਾਈਐ ॥
ਜਿਸੁ ਪੂਰਬਿ ਹੋਵੈ ਲਿਖਿਆ, ਸੋ ਹਰਿ ਗੁਣ ਗਾਈਐ ॥ [ਪੰਨਾ ੮੫੦

--- ---

ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ,
ਤਿਸੁ ਕਾਰਜ ਸਭਿ ਸਵਾਰੇ ॥
ਜੋ ਇਛੈ ਸੋ ਫਲੁ ਪਾਇਸੀ,
ਪੁਤੁ ਧਨੁ ਲਖਮੀ ਖੜਿ ਮੇਲੇ ਗੁਰਿ ਨਿਸਤਾਰੇ ॥ [ਪੰਨਾ ੩੦੭

ਸੰਤਾਨ ਦੇ ਲੋੜਵੰਦ ਗੁਰਸਿਖੋ ! ਮਾਈ ਸੁਲਖਣੀ ਦੀ ਸਾਖੀ ਤੋਂ ਸਿਖਿਆ ਲਵੋ। ਗੁਰੂ ਘਰ ਵਿਚ ਕਿਸੇ ਵਸਤੂ ਦੀ ਥੁੜ ਨਹੀਂ:-

ਜੋ ਮੰਗਹਿ ਸੋ ਲੇਵਹਿ ॥
ਪ੍ਰਭ ਅਪਣਿਆ ਸੰਤਾ ਦੇਵਹਿ ॥ [ਪੰਨਾ ੬੨੬

--- ---

ਜੋ ਮਾਗਹ ਠਾਕੁਰ ਅਪਨੇ ਤੇ, ਸੋਈ ਸੋਈ ਦੇਵੈ ॥
ਨਾਨਕ ਦਾਸ ਮੁਖ ਤੇ ਜੋ ਬੋਲੈ,
ਈਹਾ ਊਹਾ ਸਚੁ ਹੋਵੈ ॥ [ਪੰਨਾ ੬੮੧



# ਭਾਗ ਭਰੀ

ਸ੍ਰੀ ਨਗਰ ਵਿਚ ਮਾਈ ਭਾਗ ਭਰੀ ਗੁਰੂ ਘਰ ਦੀ ਬੜੀ ਪ੍ਰੇਮਣ ਸੀ, ਉਸਨੇ ਆਪਣੇ ਹੱਥੀਂ ਸੂਤ ਕੱਤ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਲਈ ਕਪੜੇ ਬਣਾਏ ਹੋਏ ਸਨ। ਜਦ ਕੋਈ ਪੁਛੇ ਤਾਂ ਕਹੇ ਕਦੀ ਗੁਰੂ ਜੀ ਸਾਡੇ ਘਰ ਆਉਣਗੇ ਤਾਂ ਉਨ੍ਹਾਂ ਦੀ ਭੇਟ ਕਰਾਂਗੀ। ਉਹ ਹਰ ਵੇਲੇ ਗੁਰੂ ਚਰਨਾ ਵਿਚ ਅਰਦਾਸ ਕਰਦੀ ਰਹਿੰਦੀ ਸੀ। ਗੁਰੂ ਜੀ ਦਾ ਕਸ਼ਮੀਰ ਆਉਣਾ ਸੁਣ ਕੇ ਦਰਸ਼ਨ ਨੂੰ ਲੋਚਦੀ ਰਹੀ ਤਾਂ ਗੁਰੂ ਜੀ ਕਾਠੀ ਦਰਵਾਜੇ ਭਾਗ ਭਰੀ ਦੇ ਘਰ ਬੂਹੇ ਅਗੇ ਜਾ ਖਲੋਤੇ ਉਸਦੇ ਪੁਤਰ ਸੇਵਾ ਦਾਸ ਨੇ ਘੋੜੇ ਦੇ ਸੁੰਮ ਦੀ ਆਵਾਜ਼ ਸੁਣ ਕੇ ਬੂਹਾ ਖੋਲ ਦਿੱਤਾ। ਗੁਰੂ ਦੇ ਦਰਸ਼ਨ ਕਰਕੇ ਚਰਨਾਂ ਤੇ ਮੱਥਾ ਟੇਕ ਕੇ ਅੰਦਰ ਲੈ ਗਿਆ ਅਤੇ ਅੰਦਰ ਜਾ ਕੇ ਬੇਨਤੀ ਕੀਤੀ ਸਚੇ ਪਾਤਿਸ਼ਾਹ ਬਖ਼ਸ਼ੋ। ਭਾਗ ਭਰੀ ਜੋ ਬਹੁਤ ਭਗਤਣੀ ਸੀ ਪਿਆਰ ਤੇ ਸਤਿਕਾਰ ਨਾਲ ਗੁਰੂ ਜੀ ਦਾ ਦਰਸ਼ਨ ਕਰਕੇ ਨਿਹਾਲ ਹੋ ਗਈ। ਅਰ ਉਸ ਦੇ ਸਭ ਸਤਸੰਗੀ ਪੁਰਸ਼ ਗੁਰੂ ਜੀ ਦਾ ਦਰਸ਼ਨ ਕਰਨ ਆਏ ਸਨ ਸਭ ਨੇ ਸਤਿਗੁਰੂ ਅਗੇ ਭੇਟਾ ਰਖ ਕੇ ਮੱਥਾ ਟੇਕਿਆ।

ਜਿਵੇਂ ਭੀਲਨੀ ਦੇ ਹਿਰਦੇ ਦੀ ਸ਼ਰਧਾ ਵੇਖ ਕੇ ਸ੍ਰੀ ਰਾਮ ਚੰਦਰ ਜੀ ਨੇ ਭੀਲਨੀ ਦੇ ਬੇਰ ਖਾਧੇ ਤਿਵੇਂ ਭਾਗ ਭਰੀ ਨੇ ਪ੍ਰੇਮ ਕੀਤਾ। ਭਾ. ਸੰਤੋਖ ਸਿੰਘ ਜੀ ਪ੍ਰਸੰਗ ਦੇ ਅੰਤ ਵਿਚ ਲਿਖਿਆ ਹੈ:-

ਮਿਲਹਿਂ ਅਵੱਸਯ, ਮੋਹਿ ਬਿਸਵਾਸਾ ॥
ਜੀਵਤਿ ਮੈ ਨਹਿਂ ਤਯਾਗੌਂ ਆਸਾ ॥
ਨਾਹਿ ਤ ਮਰਿ ਕੈ ਮਿਲਿ ਹੌਂ ਜਾਇ ॥
ਮੈਂ ਨ ਪ੍ਰਤੱਗਯਾ ਤਜੌਂ ਕਦਾਇ ॥ [ਰਾਸਿ ੫, ਅੰਸੂ ੪੮

ਭਾਗ ਭਰੀ ਨੇ ਸਭ ਸੰਗਤਾਂ ਨੂੰ ਸੁਣਾਇਆ ਕਿ ਇਨਾਂ ਨੇ ਮੇਰੇ ਤਾਰਣ ਵਾਸਤੇ ਮੇਰੀ ਪ੍ਰਤਗਯਾ ਪੂਰੀ ਕੀਤੀ ਜੋ ਦਰਸ਼ਨ ਦੇ ਕੇ ਮੇਰੇ ਹੱਥੀ ਤਿਆਰ ਕੀਤੇ ਬਸਤ੍ਰ ਪਹਿਨੇ ਹੁਣ ਮੇਰੀ ਹੋਰ ਇੱਛਿਆ ਕੋਈ ਨਹੀਂ। ਭਾਗ ਭਰੀ ਨੇ ਮਹਾਰਾਜ ਦੀ ਬੜੀ ਸੇਵਾ ਕੀਤੀ। ਇਸ ਮਾਈ ਦੀ ਉਮਰ 100 ਵਰ੍ਹੇ ਦੀ ਸੀ। ਇਸਨੇ ਗੁਰੂ ਜੀ ਦੇ ਰੂ-ਬਰੂ ਹੀ ਸਰਪ ਦੀ ਕੁੰਚ ਵਾਂਙੂੰ ਆਪਣੀ ਦੇਹ ਤਿਆਗ ਦਿਤੀ। ਗੁਰੂ ਜੀ ਨੇ ਸਤਾਰਵੀਂ ਉਤੇ ਉਸਦੇ ਪੁਤਰ ਸੇਵਾ ਦਾਸ ਨੂੰ ਦਸਤਾਰ ਬੰਧਵਾਈ ਜਿਥੇ ਸਾਹਿਬ ਉਤਰੇ ਸਨ ਓਥੇ ਅਜ ਕੱਲ ਗੁਰਦੁਆਰਾ ਹੈ ਜੋ ਕਸ਼ਮੀਰੀ ਸਿੱਖਾਂ ਨੇ ਬਣਾਇਆ ਹੈ।



# ਭਾਈ ਤਿਲੋਕਾ

ਭਾਈ ਤਿਲੋਕਾ ਗਜ਼ਨੀ ਦੇ ਬਾਦਸ਼ਾਹ ਦਾ ਵੱਡਾ ਅਹਿਲਕਾਰ ਅਤੇ ਫ਼ੌਜ ਵਿਚ ਭਾਰੀ ਸੂਰਮਾ ਸੀ। ਉਹ ਕਦੇ ਆਪ ਹੀ ਇਕੱਲਾ ਅਤੇ ਕਦੇ ਬਾਦਸ਼ਾਹ ਨਾਲ ਸ਼ਿਕਾਰ ਖੇਡਣ ਜਾਂਦਾ ਸੀ। ਇਕ ਵੇਰ ਉਸਨੇ ਸ਼ਿਕਾਰ ਖੇਡਦਿਆਂ ਇਕ ਹਿਰਨੀ ਨੂੰ ਤੀਰ ਮਾਰਿਆ ਤੇ ਉਹ ਮਰ ਗਈ। ਉਸ ਨੇ ਜੋ ਦੋ ਬੱਚੇ ਜੰਮੇ ਸਨ ਓਹ ਵੀ ਤੜਪ ਤੜਪ ਕੇ ਮਾਂ ਦੇ ਨਾਲ ਹੀ ਮਰ ਗਏ। ਇਹਨਾਂ ਮਾਸੂਮ ਬਚਿਆਂ ਦੀ ਮ੍ਰਿਤੂ ਵੇਖ ਕੇ ਤਿਲੋਕੇ ਨੂੰ ਬਹੁਤ ਦੁਖ ਹੋਇਆ। ਸਤਿਗੁਰਾਂ ਨੇ ਭਾਈ ਤਿਲੋਕਾ ਨੂੰ ਦਇਆ ਪਾਲਣ ਦਾ ਅਸੂਲ ਸਿਖਾਇਆ ਸੀ ਉਸ ਵਲ ਉਸ ਦੀ ਸੁਰਤਿ ਖਿਚੀ ਗਈ। ਉਹ ਬਚਿਆਂ ਨੂੰ ਵੇਖ ਕੇ ਰੋਵੇ ਅਤੇ ਆਪਣੇ ਪਾਪ ਦਾ ਪ੍ਰਾਸਚਿਤ ਕਰਦਿਆਂ ਕਹਿਣ ਲਗਾ 'ਸਚੇ ਪਾਤਸ਼ਾਹ ! ਮੈਥੋਂ ਬੜਾ ਪਾਪ ਹੋਇਆ ਹੈ, ਮੈਨੂੰ ਬਖ਼ਸ਼ ਲਵੋ, ਅਗੇ ਤੋਂ ਮੈਂ ਸਹੁੰ ਖਾਂਦਾ ਹਾਂ ਕਿ ਕਦੀ ਭੁਲ ਕੇ ਭੀ ਹਥਿਆਰ ਨਹੀਂ ਪਹਿਨਾਂਗਾ।' ਉਸਨੇ ਲਕੜ ਦੀ ਤਲਵਾਰ ਬਣਵਾ ਕੇ ਮਿਆਨ ਵਿਚ ਪਾ ਲਈ। ਇਹ ਖ਼ਬਰ ਸਭ ਪਾਸੇ ਨਸ਼ਰ ਹੋ ਗਈ। ਮੌਲਵੀ, ਕਾਜ਼ੀ ਤਾਂ ਪਹਿਲੇ ਹੀ ਭਾਈ ਤਿਲੋਕੇ ਨਾਲ ਵੈਰ ਰਖਦੇ ਸਨ ਪਰ ਬਾਦਸ਼ਾਹ ਆਪ ਭਾਈ ਤਿਲੋਕੇ ਤੇ ਬਹੁਤ ਮਿਹਰੱਬਾਨ ਸੀ। ਚੁਗ਼ਲਾਂ ਨਿੰਦਕਾਂ ਨੂੰ ਹੁਣ ਮੌਕਾ ਮਿਲਿਆ, ਉਨ੍ਹਾਂ ਨੇ ਬਾਦਸ਼ਾਹ ਅਗੇ ਜਾ ਚੁਗਲੀ ਖਾਧੀ "ਬਾਦਸ਼ਾਹ ਸਲਾਮਤ ਜਿਸ ਨੂੰ ਆਪ ਵੱਡਾ ਸੂਰਮਾ ਸਮਝ ਕੇ ਮੈਦਾਨੇ ਜੰਗ ਵਿਚ ਅੱਗੇ ਕਰਦੇ ਹੋ, ਸੱਚ ਜਾਣੋ ਉਹ ਤਾਂ ਹਥਿਆਰ ਹੀ ਲਕੜ ਦੇ ਪਹਿਨਦਾ ਹੈ, ਉਸਨੇ ਦੁਸ਼ਮਨ ਦਾ ਕੀ ਮੁਕਾਬਲਾ ਕਰਨਾ ਹੈ? ਬਾਦਸ਼ਾਹ ਅਹਿਲਕਾਰਾਂ ਦੀ ਚੁਕ ਚੁਕਾਈ ਵਿਚ ਆ ਗਿਆ ਅਤੇ ਹੁਕਮ ਦਿਤਾ ਕਿ ਸਾਰੇ ਸਿਪਾਹ ਸਾਲਾਰ ਆਪਣੇ ਹਥਿਆਰ ਦਿਖਾਓ। ਭਾਈ ਤਿਲੋਕ ਚੰਦ ਨੇ ਜਦੋਂ ਇਹ ਖ਼ਬਰ ਸੁਣੀ ਤਾਂ ਬੜਾ ਚਿੰਤਾਤੁਰ ਹੋਇਆ ਅਤੇ ਲਗਾ ਗੁਰੂ ਸਾਹਿਬਾਨ ਅਗੇ ਅਰਦਾਸਾਂ ਕਰਨ।

ਦੂਜੇ ਪਾਸੇ ਗੁਰੂ ਹਰਿਗੋਬਿੰਦ ਸਾਹਿਬ ਜੋ ਘਟ ਘਟ ਕੇ ਅੰਤਰ ਕੀ ਜਾਨਤ ਸਨ, ਆਪਣੇ ਸਿੱਖ ਦਾ ਹਾਲ ਵੇਖ ਕੇ ਦਿਆਲੂ ਹੋਏ। ਚੁਪ ਕਰਕੇ ਕਦੀ ਆਪਣੀ ਮਿਆਨ ਵਿਚੋਂ ਤਲਵਾਰ ਕਢਣ ਫਿਰ ਪਾ ਦੇਣ। ਇਸ ਤਰ੍ਹਾਂ ਦਾ ਕੌਤਕ ਵੇਖ ਕੇ ਸਿਖਾਂ ਬੇਨਤੀ ਦੁਆਰਾ ਪੁਛਿਆ, 'ਮਹਾਰਾਜ ! ਇਸ ਤਰ੍ਹਾਂ ਕਿਉਂ ਕਰ ਰਹੇ ਸੌ?' ਤਾਂ ਸਤਿਗੁਰਾਂ ਨੇ ਸੰਗਤਾਂ ਨੂੰ ਦਸਿਆ ਕਿ ਗੁਰੂ ਦਇਆ ਪਾਲਣ ਵਾਲੇ ਉਪਦੇਸ਼ ਨੂੰ ਕਮਾਉਣ ਕਰਕੇ ਭਾਈ ਤ੍ਰਿਲੋਕ ਚੰਦ ਨੂੰ ਗਜ਼ਨੀ ਵਿਚ ਬਿਪਤਾ ਪਈ ਹੋਈ ਸੀ। ਜਦੋਂ ਬਾਦਸ਼ਾਹ ਹਥਿਆਰਾਂ ਦਾ ਮੁਆਇਨਾ ਕਰ

ਰਿਹਾ ਸੀ ਤਾਂ ਇਹ ਤਲਵਾਰ ਬਿਜਲੀ ਦੇ ਸਮਾਨ ਲਿਸ਼ਕ ਰਹੀ ਸੀ ਜਿਸ ਨੂੰ ਵੇਖ ਕੇ ਸਾਰੇ ਦੁਸ਼ਮਨ ਸ਼ਰਮਿੰਦੇ ਹੋ ਰਹੇ ਸਨ। ਭਾ. ਸੰਤੋਖ ਸਿੰਘ ਜੀ ਨੇ ਸ੍ਰੀ ਗੁਰ ਪ੍ਰਤਾਪ ਸੂਰਜ ਰਾਸਿ ੩, ਅੰਸੂ ੫੧ ਵਿਚ ਇਸ ਤਰ੍ਹਾਂ ਵਰਨਣ ਕੀਤਾ ਹੈ:

ਕਹਯੋ ਤਿਲੋਕੇ ਤਕਮਾ ਗੁਰ ਕੋ ॥
ਮੋਰ ਖੜਗ ਪਰ ਨਹੀ ਅਪਰ ਕੋ ॥
ਜਿਸ ਸਤਿਗੁਰ ਨੇ ਦੀਨਸਿ ਮੋਹੀ ॥
ਵਹਿਰ ਨਿਕਾਸਿ ਦਿਖਾਵੋਂ ਤੋਹੀਂ॥੨੭॥
'ਵਾਹਿਗੁਰੂ' ਕਹਿ ਖੈਂਚ ਨਿਕਾਰਾ ॥
ਨਿਕਸੇ ਭਯੋ ਪ੍ਰਕਾਸ ਉਦਾਰਾ ॥
ਅਸਤੀਖਨ ਧਾਰਾ ਅਸਿ ਕੇਰੀ ॥
ਨਹੀਂ ਅਪਰ ਕੋ ਇਸ ਬਿਧਿ ਹੇਰੀ ॥੨੮॥
ਹੇਰਤਿ ਹਰਖਯੋ ਮੁਗਲ ਬਿਸਾਲਾ ॥
ਦੁਗਨਾ ਰੋਜ਼ ਕਰਯੋ ਤਿਸ ਕਾਲਾ ॥
ਦੰਡ ਦਯੋ ਤਿਸ ਚੁਗਲ ਉਦਾਰਾ ॥
ਮੁਖ ਕਾਰਾ ਕਰਿ ਵਹਿਰ ਨਿਕਾਰਾ ॥੨੯॥

ਇਸ ਤਰ੍ਹਾਂ ਗੁਰੂ ਸਾਹਿਬ ਨੇ ਆਪਣੇ ਸਿੱਖ ਦੀ ਅਰਦਾਸ ਸੁਣੀ, ਉਸ ਦੀ ਪੈਜ ਰਖੀ ਅਤੇ ਉਸ ਨੂੰ ਆਪਣੇ ਗੱਲ ਨਾਲ ਲਾ ਕੇ ਬੜਾ ਪਿਆਰ ਕੀਤਾ। ਬਹੁਤ ਸ਼ਰਧਾ ਸਹਿਤ ਕਈ ਦਿਨਾ ਮਗਰੋਂ ਭਾ. ਤਿਲੋਕਾ ਜਦ ਗੁਰੂ ਦਰਬਾਰ ਵਿਚ ਆਇਆ। ਧੰਨ ਧੰਨ ਕਹਿ ਕੇ ਗੁਰੂ ਜੀ ਦੀ ਚਰਨੀ ਆ ਪਿਆ ਅਤੇ ਆਪਣਾ ਪ੍ਰਸੰਗ ਸੁਣਾਇਆ। ਸਭ ਸਿੱਖਾਂ ਨੇ ਬੜੇ ਪ੍ਰੇਮ ਨਾਲ ਸੁਣਿਆ। ਸੋ, ਇਸ ਤਰ੍ਹਾਂ ਗੁਰਦੇਵ ਪਿਤਾ ਆਪਣੇ ਸਿੱਖਾਂ ਦੀ ਅਰਦਾਸ ਸੁਣਦੇ ਤੇ ਪੈਜ ਰਖਦੇ ਹਨ।



# ਭਾਈ ਕਟਾਰੂ

ਇਕ ਦਿਨ ਭਰੇ ਦੀਵਾਨ ਵਿਚ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਪੰਜਾਂ ਪੈਸਿਆਂ ਨੂੰ ਹੱਥ ਵਿਚ ਲੈ ਕੇ ਕਦੀ ਸਜੇ ਅਤੇ ਕਦੀ ਖਬੇ ਹੱਥ ਵਿਚ ਪਾ ਲੈਣ। ਗੁਰੂ ਜੀ ਨੂੰ ਕੁਝ ਸਮਾਂ ਇਸ ਤਰ੍ਹਾਂ ਦਾ ਕਰਤਬ ਕਰਦਿਆਂ ਵੇਖ ਕੇ ਸਿਖ ਬੜੇ ਹੈਰਾਨ ਹੋਏ ਕਿ ਗੁਰੂ ਜੀ ਅਗੇ ਕਦੇ ਚਾਂਦੀ ਸੋਨੇ ਜਵਾਹਰਾਤ ਵਲ ਆਪਣੇ ਧਿਆਨ ਨਹੀਂ ਸਨ ਦੇਂਦੇ, ਅੱਜ ਤਾਂਬੇ ਨਾਲ ਆਪਣਾ ਚਿਤ ਪਏ ਪਰਚਾਉਂਦੇ ਹਨ, ਪੰਜ ਪੈਸੇ ਕਦੇ ਇਕ ਹਥ ਤੇ ਰਖਦੇ ਹਨ ਕਦੇ ਦੂਜੇ ਹੱਥ ਤੇ ਧਰਦੇ ਹਨ, ਬੜੀ ਹੈਰਾਨੀ ਦੀ ਗਲ ਹੈ? ਸਭ ਸਿਖਾਂ ਨੇ ਅਸਚਰਜ ਹੋ ਕੇ ਬੜੀ ਅਧੀਨਗੀ ਨਾਲ ਬੇਨਤੀ ਕੀਤੀ; ਸੱਚੇ ਪਾਤਸ਼ਾਹ ਜੀ ! ਆਪ ਜੋ ਕੁਝ ਕਰ ਰਹੇ ਹੋ, ਇਸ ਕੌਤਕ ਦਾ ਕੀ ਕਾਰਣ ਹੈ? ਤਾਂ ਸਾਹਿਬਾਂ ਨੇ ਬਚਨ ਕੀਤਾ ਭਾਈ ਸਿਖੋ ! ਭਾਈ ਕਟਾਰੂ ਉਤੇ ਗਜ਼ਨੀ ਵਿਚ ਬੜੀ ਭੀੜ ਬਣੀ ਹੋਈ ਹੈ, ਅਹਿਲਕਾਰਾਂ ਨੇ ਵਿਗੜ ਕੇ ਪੰਜ ਪੈਸੇ ਘਟ ਦਾ ਵਟਾ ਉਸਦੇ ਅੰਦਰ ਸੁਟ ਕੇ ਉਸ ਨੂੰ ਫੜਾ ਦਿਤਾ ਹੈ, ਅਤੇ ਉਹ ਹੁਣ ਗੁਰੂ ਨਾਨਕ ਦੇਵ ਜੀ ਨੂੰ ਆਰਾਧ ਰਿਹਾ ਹੈ ਅਤੇ ਅਸਾਂ ਪੰਜ ਪੈਸੇ ਪਾ ਕੇ ਝਗੜਾ ਚੁੱਕਾ ਦਿਤਾ ਹੈ।

ਜਦ ਦੋਨੋਂ ਸਿਖ ਭਾਈ ਤ੍ਰਿਲੋਕ ਚੰਦ ਅਰ ਭਾਈ ਕਟਾਰੂ ਸਤਿਗੁਰੂ ਜੀ ਦੀ ਸ਼ਰਨ ਵਿਚ ਅੰਮ੍ਰਿਤਸਰ ਆਏ ਉਨ੍ਹਾਂ ਨੇ ਆਪਣਾ ਸਾਰਾ ਹਾਲ ਭਰੀ ਸੰਗਤ ਵਿਚ ਸੁਣਾਇਆ। ਇਨ੍ਹਾਂ ਨੇ ਸਤਿਨਾਮ ਦਾ ਉਪਦੇਸ਼ ਪਾ ਕੇ ਆਪਣਾ ਜਨਮ ਮਰਨ ਕਟਿਆ। ਇਹ ਦੋਨੋਂ ਸਿਖ ਬੜੇ ਧਰਮਵੀਰ ਅਰ ਸੱਚੇ ਸਨ। ਗੁਰੂ ਪਰ ਯਕੀਨ ਰਖਣ, ਸਚ ਬੋਲਣ, ਦਸਵੰਧ ਕਢ ਕੇ ਧਰਮ ਅਰਥ ਲਾਉਣ ਵਾਲੇ ਸਨ। ਸੋ, ਅਜਿਹੇ ਗੁਰਸਿਖਾਂ ਦੀ ਅਰਦਾਸ ਤਾਰ ਨਾਲੋਂ ਵੀ ਪਹਿਲਾਂ ਸਤਿਗੁਰਾਂ ਪਾਸ ਪਹੁੰਚਦੀ ਹੈ ਅਤੇ ਸਤਿਗੁਰੂ ਆਪ ਵਿਚੋਲਾ ਰੂਪ ਬਣ ਕੇ ਨਿਬੇੜਾ ਕਰ ਦਿੰਦੇ ਹਨ:-

ਵਿਚਿ ਕਰਤਾਪੁਰਖੁ ਖਲੋਆ ॥
ਵਾਲੁ ਨ ਵਿੰਗਾ ਹੋਆ ॥ [ਪੰਨਾ ੬੨੩



# ਮਾਈ ਸਰਖ਼ਾਨਾ

ਸ੍ਰੀ ਸਤਿਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਵਿਖੇ ਬਿਰਾਜਮਾਨ ਸਨ। ਦੂਰ ਦੇਸ ਕਿਸੇ ਪਿੰਡ ਵਿੱਚ ਇਕ ਬਿਰਧ ਮਾਈ ਵਸਦੀ ਸੀ। ਉਹ ਧਨ ਪਦਾਰਥ ਵਲੋਂ ਨਿਰਧਨ ਪਰ ਸ਼ਰਧਾ ਵਿਚ ਧਨਵਾਨ ਸੀ। ਇਕ ਦਿਨ ਗੁਰੂ ਜੀ ਨੇ ਸੰਗਤਾਂ ਤਾਈਂ ਹੁਕਮ ਸੁਣਾਇਆ ਕਿ ਜਿਹੜਾ ਸਿਖ ਲੰਗਰ ਪਕਾ ਕੇ ਗਰੀਬ ਗੁਰਬੇ ਰਾਹੀਂ ਗੁਰਸਿਖਾਂ ਨੂੰ ਖਵਾਏਗਾ ਉਹ ਲੰਗਰ ਸਾਨੂੰ ਪਹੁੰਚੇਗਾ। ਅਮੀਰ ਸਿਖ ਇਕਲੇ ਇਕਲੇ ਹੀ ਲੰਗਰ ਲਾ ਦਿੰਦੇ ਹਨ ਜਦੋਂ ਕਿ ਗਰੀਬ ਸਿਖ ਦੋ ਦੋ ਤਿੰਨ ਤਿੰਨ ਜਾਂ ਚਾਰ ਚਾਰ ਰਲ ਕੇ ਲੰਗਰ ਲਾਉਂਦੇ ਹਨ।

ਮਾਈ ਸਰਖਾਨਾ ਵੀ ਮਜਦੂਰੀ ਵਿਚੋਂ ਮਾਇਆ ਬਚਾ ਕੇ ਕੁਝ ਆਟਾ ਘਿਉ ਤੇ ਖੰਡ ਆਦਿ ਲਿਆਈ। ਇਸ਼ਨਾਨ ਕੀਤਾ। ਧੋਤੇ ਹੋਏ ਕਪੜੇ ਪਾਏ। ਚੌਂਕੇ ਵਿਚ ਪੋਚਾ ਫੇਰਿਆ। ਸ਼ਰਧਾ ਨਾਲ ਦੋ ਪਰੌਂਠੇ ਪਕਾਏ। ਇਕ ਛੰਨੇ ਵਿਚ ਖੰਡ ਤੇ ਘਿਉ ਪਾਇਆ ਅਤੇ ਇਹ ਪ੍ਰਸ਼ਾਦਾ ਆਪਣੇ ਸਿਰ ਤੇ ਚੁੱਕ ਕੇ ਤੁਰ ਪਈ। ਅਰਦਾਸਾਂ ਕਰਦੀ ਜਾਂਦੀ ਏ। ਹੇ ਸਤਿਗੁਰੂ ! ਜਿਵੇਂ ਆਪ ਨੇ ਭੀਲਨੀ ਦੇ ਬੇਰ ਖਾਧੇ ਸਨ, ਜਿਵੇਂ ਤੁਸਾਂ ਬਿਦਰ ਦਾ ਸਾਗ ਖਾਧਾ ਸੀ, ਸੁਦਾਮੇ ਦੇ ਚੌਲਾਂ ਨੂੰ ਪ੍ਰੇਮ ਨਾਲ ਖਾਧਾ ਸੀ. ਉਸੇ ਤਰ੍ਹਾਂ ਮੇਰੀ ਗਰੀਬਣੀ ਦੀ ਆਸ ਵੀ ਪੂਰੀ ਕਰੋ ਜੀ। ਤੁਰਦੀ ਤੁਰਦੀ ਥੱਕ ਗਈ, ਪਰ ਟੁਰੀ ਗਈ। ਓਧਰ ਸਤਿਗੁਰੂ ਜੀ ਜਾਣੀ ਜਾਣ ਨੇ ਘੋੜਾ ਤਿਆਰ ਕਰਵਾਇਆ, ਆਪਣੇ ਨਾਲ ਸਿੱਖਾਂ ਨੂੰ ਲਿਆ ਤੇ ਸ਼ਿਕਾਰ ਨੂੰ ਚੜ੍ਹ ਪਏ। ਘੋੜਾ ਭਜਾਈ ਜਾਂਦੇ ਨੇ। ਮਾਈ ਇਕ ਪਾਸੇ ਹੋ ਕੇ ਖਲੋ ਗਈ। ਸਤਿਗੁਰੂ ਜੀ ਨੇ ਉਸ ਮਾਈ ਦੇ ਕੋਲ ਜਾ ਕੇ ਘੋੜਾ ਖੜਾ ਕੀਤਾ ਤੇ ਕਹਿਆ "ਮਾਂ ਜੀ ! ਭੁੱਖ ਲੱਗੀ ਏ। ਪ੍ਰਸ਼ਾਦਾ ਛਕਾਓ।" ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ:-

ਫੇਰਿ ਤੁਰੰਗ ਨਿਕਟਿ ਤਿਸ ਗਮਨੇ ਅੰਤਰਜਾਮੀ ਕਰਯੋ ਉਚਾਰ ॥
ਹਮ ਕੋ ਛੁਧਾ ਭਈ ਦਿਹੋ ਮਾਈ
ਤਿਆਰ ਅਹਾਰ ਜੋ ਤੈ ਕਰ ਧਾਰਿ ॥ (ਨੌਵੀਂ ਰਾਸਿ ਅਧਿਆਇ ੩)

ਮਾਈ ਨੇ ਦੋਵੇਂ ਪਰੌਂਠੇ ਤੇ ਖੰਡ ਘਿਉ ਦਾ ਛੰਨਾ ਗੁਰੂ ਜੀ ਨੂੰ ਫੜਾ ਦਿੱਤਾ। ਸਤਿਗੁਰ ਜੀ ਨੇ ਪਿਆਰ ਨਾਲ ਛੱਕ ਕੇ ਨਿਹਾਲ ਕਰ ਦਿਤਾ। ਸਰਦਾਰੀਆਂ ਬਖ਼ਸ਼ ਦਿੱਤੀਆਂ। ਏਨੇ ਨੂੰ ਸਿੱਖਾਂ ਨੇ ਸੋਚਿਆ, ਗੁਰੂ ਜੀ ਨੂੰ ਇਸ ਵੇਲੇ ਭੁੱਖ ਲਗੀ ਹੋਣੀ ਏ। ਅਗਲੇ ਦਿਨ ਸ਼ਿਕਾਰ ਚੜੇ ਲੰਗਰ ਨਾਲ ਲੈ ਲਿਆ। ਰਸਤੇ ਵਿਚ ਜਾ ਕੇ ਅਰਜ਼ ਕੀਤੀ। ਸਚੇ ਪਾਤਸ਼ਾਹ ! ਪ੍ਰਸ਼ਾਦਾ ਛਕ ਲਓ। ਸਤਿਗੁਰ ਜੀ ਨੇ ਉਤਰ ਦਿਤਾ। ਇਹ ਕੋਈ ਪ੍ਰਸ਼ਾਦਾ ਛਕਣ ਦੀ ਜਗਾ ਏ। ਘੋੜੇ ਤੇ

ਅਸਵਾਰ ਹਾਂ, ਕਿਤੇ ਬੈਠੇ ਨਹੀਂ, ਮੂੰਹ ਹੱਥ ਧੋਤਾ ਨਹੀਂ। ਤੁਸਾਂ ਇਹ ਬੇਮਰਯਾਦਾ ਕਿਥੋਂ ਸਿਖੀ ਏ।" ਸਿਖਾਂ ਨੇ ਜਵਾਬ ਦਿਤਾ ਕਿ ਕੱਲ ਆਪ ਜੀ ਨੇ ਏਸੇ ਤਰ੍ਹਾਂ ਹੀ ਬਿਨਾਂ ਮੂੰਹ ਹੱਥ ਧੋਤੇ ਘੋੜੇ ਚੜ੍ਹੇ ਚੜ੍ਹਾਇਆਂ ਹੀ ਪ੍ਰਸ਼ਾਦਾ ਛਕਿਆ ਸੀ, ਅਜ ਤਾਂ ਅਸੀਂ ਇਹ ਲੰਗਰ ਮਰਯਾਦਾ ਨਾਲ ਲਿਆਏ ਹਾਂ।"

ਗੁਰੂ ਜੀ ਨੇ ਕਿਹਾ, ਅੱਛਾ ! ਤੁਸੀਂ ਕੱਲ ਵਾਲੀ ਰੋਟੀ ਦੀ ਰੀਸ ਕਰਦੇ ਹੋ। ਉਹ ਤਾਂ ਮੈਨੂੰ ਮਨੁਖੀ ਜਾਮੇ ਵਿਚ ਕਦੇ ਕਦੇ ਮਿਲਦੀ ਏ। ਉਹ ਤਾਂ ਮਾਈ ਦਾ ਪ੍ਰੇਮ ਸੀ। ਉਹਦੀ ਸ਼ਰਧਾ ਸੀ। ਗਿਆਨੀ ਗਿਆਨ ਸਿੰਘ ਜੀ ਤਵਾਰੀਖ਼ ਗੁਰੂ ਖ਼ਾਲਸਾ ਵਿਚ ਲਿਖਦੇ ਹਨ ਕਿ ਉਸ ਮਾਈ ਦੇ ਨਾਂ ਤੇ ਪਿੰਡ "ਮਾਈ ਸਰਖ਼ਾਨਾ" ਅਬਾਦ ਏ। ਮਾਈ ਦੀ ਔਲਾਦ ਦੇ ਸਰਦਾਰ ਵਸਦੇ ਹਨ। ਹੁਣ ਵੇਖ ਲੌ ਕਿ ਗੁਰੂ ਜੀ ਨੂੰ ਕੋਈ ਪਰੌਂਠਿਆਂ ਦਾ ਕਾਲ ਸੀ, ਕੇਵਲ ਮਾਈ ਦੀ ਅਰਦਾਸ ਹੀ ਪੂਰੀ ਕੀਤੀ ਸੀ। ਅਜਿਹੀ ਭਾਵਨੀ ਤੇ ਪਿਆਰ ਅਗੇ ਬਾਰ ਬਾਰ ਨਮਸਕਾਰ ਹੈ।

ਕਿਤਨੀ ਹੀ ਦੁਨੀਆ ਕਿਤਨੀਆਂ ਮੰਗਾਂ ਮੰਗਦੀ ਹੈ, ਪਰ ਹਰੇਕ ਦੀ ਮੰਗ ਪੂਰੀ ਨਹੀਂ ਹੁੰਦੀ। ਇਹ ਪ੍ਰੇਮ ਦੀ ਅਕਥ ਕਹਾਣੀ ਹੈ, ਭਾਵਨੀ ਨੂੰ ਫਲ ਲਗਦਾ ਹੈ। ਗੁਰਵਾਕ ਹਨ:-

ੳ. ਕੇਤੀ ਕੇਤੀ ਮਾਂਗਨਿ ਮਾਂਗੈ,
ਭਾਵਨੀਆ, ਸੋ ਪਾਈਐ ॥ [ਪੰਨਾ ੧੩੨੧

ਅ. ਜੈਸੀ ਭੂਖ ਹੋਇ ਅਭ ਅੰਤਰਿ
ਤੂੰ ਸਮਰਥੁ ਸਚੁ ਦੇਵਣਹਾਰ ॥ [ਪੰਨਾ ੫੦੩



# ਰਾਜਾ ਜੈ ਸਿੰਘ

ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਤਖ਼ਤ ਤੇ ਬਿਰਾਜਮਾਨ ਸਨ। ਬਾਦਸ਼ਾਹ ਔਰੰਗਜ਼ੇਬ ਨੇ ਆਪਣੇ ਦਰਬਾਰ ਵਿਚ ਇਕ ਦਿਨ ਐਲਾਨ ਕੀਤਾ ਕਿ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਸਦਿਆ ਜਾਏ ਤੇ ਰਾਮ ਰਾਇ ਦੀ ਬੇਨਤੀ ਤੇ ਵਿਚਾਰ ਕੀਤਾ ਜਾਏ। ਬਾਦਸ਼ਾਹ ਇਕ ਫੌਜਦਾਰ ਨੂੰ ਹੁਕਮ ਦੇਣ ਲਗਾ ਸੀ, ਪਰ ਰਾਜਾ ਜੈ ਸਿੰਘ ਜੋ ਬਾਦਸ਼ਾਹ ਦੇ ਪਾਸ ਬੈਠਾ ਸੀ, ਕਹਿਣ ਲਗਾ ਕਿ ਸਤਿਗੁਰੂ ਨੂੰ ਲਿਆਉਣ ਦੀ ਡਿਊਟੀ ਮੇਰੀ ਲਾਈ ਜਾਏ। ਰਾਜਾ ਜੈ ਸਿੰਘ ਗੁਰੂ ਘਰ ਦਾ ਸ਼ਰਧਾਲੂ ਸੀ। ਇਕ ਪਾਲਕੀ ਗੁਰੂ ਜੀ ਵਾਸਤੇ, ਤੇ ਸੰਗਤਾਂ ਵਾਸਤੇ ਰਥ ਗਡੇ ਬੈਲ ਤਿਆਰ ਕਰਵਾਏ। ਗੁਰੂ ਜੀ ਕੋਲ ਹਾਜ਼ਰ ਹੋਇਆ। ਬੇਨਤੀ ਕੀਤੀ, "ਸਤਿਗੁਰੂ ਜੀਓ ! ਆਪ ਨੂੰ ਬਾਦਸ਼ਾਹ ਆਲਮਗੀਰ ਔਰੰਗਜ਼ੇਬ ਨੇ ਯਾਦ ਕੀਤਾ ਹੈ ਦਾਸ ਆਪ ਨੂੰ ਲੈਣ ਲਈ ਹਾਜ਼ਰ ਹੋਇਆ ਹੈ।" ਗੁਰੂ ਜੀ ਰਾਜੇ ਦੀ ਨਿਮਰਤਾ ਭਰੀ ਬੇਨਤੀ ਤੇ ਪਿਆਰ ਵੇਖ ਕੇ ਤਿਆਰ ਹੋ ਪਏ। ਸੰਗਤਾਂ ਰੱਥ ਵਿੱਚ ਬੈਠੀਆਂ ਤੇ ਗੁਰੂ ਜੀ ਪਾਲਕੀ ਵਿਚ ਸਵਾਰ ਹੋ ਕੇ ਚਾਲੇ ਪਾ ਦਿੱਤੇ। ਆਪ ਜੀ ਅੰਬਾਲਾ, ਪੰਜੋਖਰਾ, ਥਾਨੇਸਰ ਤੇ ਪਾਣੀਪਤ ਤੋਂ ਹੁੰਦੇ ਹੋਏ ਦਿਲੀ ਪਹੁੰਚ ਗਏ ਅਤੇ ਰਾਜਾ ਜੈ ਸਿੰਘ ਗੁਰੂ ਜੀ ਨੂੰ ਉਤਾਰ ਕੇ ਆਪਣੇ ਬੰਗਲੇ ਵਿਚ ਲੈ ਗਿਆ।

ਅਮੀਰ ਘਰਾਣਿਆਂ ਵਿਚ ਭਰਮ ਵਹਿਮ ਬਹੁਤ ਹੁੰਦੇ ਹਨ। ਇਹ ਭਰਮ ਵਹਿਮ ਪਾਖੰਡੀਆਂ ਸਾਧਾਂ ਨੇ ਪਾਏ ਹੁੰਦੇ ਹਨ ਜਿਹੜੇ ਆਪੇ ਹੀ ਬ੍ਰਹਮ ਗਿਆਨੀ ਬਣੇ ਹੋਏ ਹੁੰਦੇ ਹਨ। ਉਹਨਾਂ ਪਾਖੰਡੀਆਂ ਦਾ ਹਲਵਾ ਮਾਂਡਾ ਇਸੇ ਤਰ੍ਹਾਂ ਹੀ ਚਲਦਾ ਹੈ। ਜਿਨ੍ਹਾਂ ਗੁਰਮੁਖਾਂ ਦਾ ਜੀਵਨ ਛਲ-ਹੀਣ ਤੇ ਸਾਦਾ ਜਿਹਾ ਹੁੰਦਾ ਹੈ ਉਹਨਾਂ ਗੁਰਮੁਖ ਪਿਆਰਿਆਂ ਤੋਂ ਅਮੀਰਾਂ ਦੀ ਸ਼ਰਧਾ ਛੇਤੀ ਡੋਲ ਜਾਂਦੀ ਏ। ਰਾਜਾ ਜੈ ਸਿੰਘ ਦੇ ਘਰ ਵੀ ਬ੍ਰਾਹਮਣਾਂ ਨਾਈਆਂ ਨੇ ਰਾਣੀ ਦੇ ਦਿਲ ਵਿਚ ਵਹਿਮ ਵਾੜ ਦਿਤਾ ਸੀ ਕਿ ਇਹ ਗੁਰੂ ਇਕ ਬਚਾ ਏ, ਏਸ ਨੂੰ ਅਗੰਮੀ ਸੋਝੀ ਕਿਵੇਂ ਹੋ ਸਕਦੀ ਏ? ਪੰਜੋਖਰੇ ਵਾਲੀ ਕਹਾਣੀ ਫੇਰ ਦੁਹਰਾਈ ਜਾਣ ਲਗੀ। ਭਰਮਾਉਣ ਤੇ ਡੋਲਾਉਣ ਵਿਚ ਹਮੇਸ਼ਾਂ ਪਾਖੰਡੀਆਂ ਦਾ ਹਥ ਹੁੰਦਾ ਏ, ਰਾਣੀ ਡੋਲ ਗਈ।

ਰਾਣੀ ਨੇ ਆਪਣੇ ਮਨ ਵਿਚ ਧਾਰਨਾ ਬਣਾ ਲਈ ਕਿ ਗੁਰੂ ਜੀ ਨੂੰ ਜਰੂਰ ਪਰਖਣਾ ਏ। ਨਾਲ ਹੀ ਰਾਣੀ ਨੇ ਇਹ ਪ੍ਰਣ ਕੀਤਾ ਕਿ ਜੇ ਗੁਰੂ ਜੀ ਮੈਨੂੰ ਪਟਰਾਣੀ ਕਹਿ ਕੇ ਮੇਰੀ ਗੋਦ ਵਿਚ ਬੈਠ ਗਏ ਤਾਂ ਮੈਂ ਸਚਾ ਗੁਰੂ ਮੰਨਾਂਗੀ। ਮਨ ਵਿਚ ਅਰਦਾਸ ਕੀਤੀ ਕਿ ਸਚੇ ਪਾਤਸ਼ਾਹ ਦਰਸ਼ਨ ਜ਼ਰੂਰ ਦਿਓ। ਰਾਜਾ

ਜੈ ਸਿੰਘ ਨੇ ਬੇਨਤੀ ਕੀਤੀ ਕਿ ਗੁਰੂ ਜੀ ਘਰ ਚਲੋ। ਰਾਣੀਆਂ ਦਰਸ਼ਨ ਕਰਨਾ ਚਾਹੁੰਦੀਆਂ ਹਨ। ਗੁਰੂ ਜੀ ਤਿਆਰ ਹੋ ਪਏ। ਰਾਣੀ ਨੇ ਗੁਰੂ ਜੀ ਨੂੰ ਪਰਖਣ ਹਿਤ ਕਈ ਅਮੀਰ ਇਸਤਰੀਆਂ ਨੂੰ ਆਪਣੇ ਘਰ ਸਦਿਆ। ਕਈ ਗੋਲੀਆਂ ਨੂੰ ਰਾਣੀਆਂ ਵਾਲੇ ਬਸਤਰ ਪਹਿਨਾਏ ਤੇ ਆਪ ਬਿਲਕੁਲ ਸਾਧਾਰਣ ਲਿਬਾਸ ਵਿਚ ਬੈਠ ਗਈ। ਸਤਿਗੁਰ ਜੀ ਦੇ ਹੱਥ ਵਿਚ ਫੁੱਲਾਂ ਦੀ ਨਿਕੀ ਜਿਹੀ ਛੜੀ ਸੀ। ਜਿਉਂ ਹੀ ਗੁਰੂ ਜੀ ਅੰਦਰ ਦਾਖਲ ਹੋਏ ਕੀਮਤੀ ਗਹਿਣਿਆਂ ਤੇ ਬਸਤਰਾਂ ਨਾਲ ਸੱਜੀਆਂ ਇਸਤਰੀਆਂ ਨੇ ਗੁਰੂ ਜੀ ਨੂੰ ਪ੍ਰਣਾਮ ਕੀਤਾ। ਗੁਰੂ ਜੀ ਅਗੇ ਹੋਈ ਹਰ ਇਸਤਰੀ ਦੇ ਸਿਰ ਉਤੇ ਸੋਟੀ ਲਾਂਦੇ ਤੇ ਕਹਿੰਦੇ "ਤੂੰ ਪਟਰਾਣੀ ਨਹੀਂ"। ਭਾਈ ਸੰਤੋਖ ਸਿੰਘ ਜੀ ਦੇ ਸ਼ਬਦਾਂ ਵਿਚ:-

ਇਸਤ੍ਰਿਨ ਮਹਿ ਗੁਰ ਪ੍ਰਵੇਸ਼ੇ ਜਾਈ ॥
ਫੂਲ ਛਰੀ ਨਿਜ ਹਾਥ ਉਠਾਈ ॥
ਨਿਕਟ ਤ੍ਰਿਯਾ ਕੋ ਸਿਰ ਪਰ ਹਨੀ ॥
'ਨਹਿ ਪਟਰਾਨੀ' ਮੁਖ ਇਮ ਭਨੀ ॥

(ਗੁਰ ਪ੍ਰਤਾਪ ਸੂਰਜ ਗ੍ਰੰਥ ਰਾਸਿ ਦਸਵੀਂ ਅੰਸੁ ੪੬)

ਇਸ ਤਰ੍ਹਾਂ ਸਾਰੀਆਂ ਬੀਬੀਆਂ ਦੇ ਸਿਰ ਤੇ ਛੜੀ ਲਾਉਣ ਮਗਰੋਂ ਇਹ ਆਖ ਕੇ ਗੁਰੂ ਜੀ ਰਾਣੀ ਦੀ ਗੋਦ ਵਿਚ ਜਾ ਕੇ ਬਹਿ ਗਏ। ਉਸ ਵੇਲੇ ਦੀ ਸੋਭਾ "ਮਹਿਮਾ ਪ੍ਰਕਾਸ਼" ਗ੍ਰੰਥ ਦੇ ਪੰਨਾ ੬੩੯ ਉਤੇ ਇਸ ਤਰ੍ਹਾਂ ਲਿਖੀ ਹੈ:-

ਦੋਹਰਾ ॥ ਜਿਮ ਕੌਸ਼ਲਿਆ ਗੋਦ ਮੋ ਰਘਬੰਸ ਤਿਲਕ ਛਬਿ ਭਾਇ॥
ਜਿਮ ਜਸਮਤਿ ਗੋਦੀ ਕ੍ਰਿਸ਼ਨ ਛਬਿ ਇਮ ਰਾਨੀ ਗੋਦ ਸੁਹਾਇ ॥

ਇਸ ਤਰ੍ਹਾਂ ਰਾਣੀ ਦੀ ਮਨੋ-ਕਾਮਨਾ ਪੂਰੀ ਹੋਈ। ਗੁਰੂ ਜੀ ਨੇ ਖੁਸ਼ ਹੋ ਕੇ ਉਸ ਦੇ ਲੋਕ ਪਰਲੋਕ ਸਵਾਰ ਦਿੱਤੇ। ਰਾਣੀ ਨੇ ਮਨ ਵਿਚ ਹੀ ਪੁਤਰ ਹੋਣ ਦੀ ਅਰਦਾਸ ਕੀਤੀ ਸੀ। ਗੁਰੂ ਜੀ ਨੇ ਪੁਤਰ ਹੋਣ ਦਾ ਵਰ ਵੀ ਬਖ਼ਸ਼ ਦਿਤਾ। ਬਾਦਸ਼ਾਹ ਨੇ ਗੁਰੂ ਜੀ ਪਾਸ ਰਾਜਾ ਜੈ ਸਿੰਘ ਰਾਹੀਂ ਦੋ ਥਾਲ ਭੇਜੇ, ਇਕ ਵਿਚ ਹੀਰੇ ਜਵਾਹਰਾਤ ਕੀਮਤੀ ਖਿਡੌਣੇ ਅਤੇ ਹੋਰ ਸੰਸਾਰੀ ਚੀਜ਼ਾਂ ਸਨ, ਦੂਜੇ ਵਿਚ ਇਕ ਚੋਲਾ ਸੀ। ਗੁਰੂ ਜੀ ਨੇ ਚੋਲੇ ਵਾਲਾ ਥਾਲ ਰਖ ਲਿਆ। ਹੀਰਿਆਂ ਵਾਲਾ ਥਾਲ ਮੋੜ ਦਿਤਾ। ਇਹ ਕੌਤਕ ਵੇਖ ਕੇ ਸਭ ਨੂੰ ਭਰੋਸਾ ਹੋ ਗਿਆ ਕਿ ਆਪ ਗੁਰੂ ਨਾਨਕ ਦੇਵ ਜੀ ਦੀ ਜੋਤਿ ਅੰਤਰਜਾਮੀ ਅਤੇ ਸਰਬਕਲਾ ਸਮਰਥ ਹਨ:-

ਜੋਤਿ ਓਹਾ ਜੁਗਤਿ ਸਾਇ,
ਸਹਿ ਕਾਇਆ ਫੇਰਿ ਪਲਟੀਐ ॥ [ਪੰਨਾ ੯੬੬



# ਭਾਈ ਮੱਖਣ ਸ਼ਾਹ

ਮਖਣ ਸ਼ਾਹ ਲਬਾਣਾ ਗੁਰੂ ਕਾ ਬੜਾ ਸਿਦਕੀ ਸਿਖ ਸੀ, ਜੋ ਟਾਂਡਾ ਜਿਲਾ ਜੇਹਲਮ ਦਾ ਰਹਿਣ ਵਾਲਾ ਸੀ, ਇਸਦੇ ਕਈ ਹਜਾਰ ਬੈਲ ਅਤੇ ਬੇੜੇ ਜਹਾਜ ਭੀ ਚਲਦੇ ਸਨ। ਇਹ ਬੜਾ ਸੌਦਾਗਰ ਸੀ। ਇਕ ਵੇਰ ਏਸਦਾ ਜਹਾਜ਼ ਸਮੁੰਦਰ ਦੀ ਘੁੰਮਣ ਘੇਰੀ ਵਿਚ ਫਸ ਗਿਆ ਅਤੇ ਕਈ ਮਹੀਨੇ ਘੁੰਮਣ ਘੇਰੀ ਵਿਚ ਪਿਆ ਰਿਹਾ। ਇਸਨੇ ਗੁਰੂ ਨਾਨਕ ਸਾਹਿਬ ਗੱਦੀ ਦੀ ਮਨੌਤ ਕੀਤੀ ਕਿ ਜੋ ਰੁਪਯਾ ਬਚੇਗਾ ਓਸਦਾ ਚੌਥਾ ਹਿਸਾ ਗੁਰੂ ਸਾਹਿਬ ਦੀ ਭੇਟ ਕਰਾਂਗਾ। ਕੁਦਰਤੀ ਨੇਤ ਨਾਲ ਐਸੀ ਤੇਜ਼ ਪੌਣ ਚਲੀ ਤੇ ਸਮੁੰਦਰ ਦਾ ਚੜਾਉ ਹੋਆ ਤਾਂ ਜਹਾਜ਼ ਜਲ ਉਤੇ ਤਰ ਆਇਆ ਉਸਨੇ ਮਸਕਾ ਬੰਦਰ ਤੇ ਮਾਲ ਵੇਚ ਕੇ 2000 ਹਜ਼ਾਰ ਮੋਹਰ ਖੱਟੀ ਓਸ ਵਿਚੋਂ 500 ਮੋਹਰ ਗੁਰੂ ਜੀ ਦੀ ਭੇਟਾ ਕਰਨ ਵਾਸਤੇ ਦਿੱਲੀ ਆਇਆ ਤਾਂ ਪੰਤਾ ਲਗਾ ਕਿ ਗੁਰੂ ਜੀ ਬਟਾਲੇ ਹਨ। ਆ ਕੇ ਦੇਖਿਆ ਤਾਂ 22 ਗੁਰੂ ਫਕੀਰੀ ਭੇਸ ਵਿਚ ਮੰਜੀਆਂ ਡਾਹ ਕੇ ਬੈਠੇ ਹੋਏ ਸਨ ਤੇ ਇਕ ਤੋਂ ਇਕ ਵਧ ਚੜ੍ਹਦਾ ਨਜਰੀਂ ਪਏ, ਇਸ ਲਈ ਮੱਖਣ ਸ਼ਾਹ ਨੇ ਪਿੰਡੋਂ ਬਾਹਰ ਤੰਬੂ ਲਾ ਕੇ ਡੇਰਾ ਕਰ ਦਿਤਾ। ਸਭਨਾਂ ਸੋਢੀਆਂ ਨੇ ਧਨੀ ਆਦਮੀ ਆਇਆ ਜਾਣ ਕੇ ਮਸੰਦ ਦੇ ਹੱਥ ਪ੍ਰਸ਼ਾਦ ਭੇਜਿਆ ਤੇ ਇਕ ਨੇ ਦੂਏ ਦੀ ਨਿੰਦਿਆ ਸ਼ੁਰੂ ਕਰਕੇ ਆਪੋ ਆਪਣੀ ਮਹਿਮਾ ਸੁਣਾਉਣੀ ਸ਼ੁਰੂ ਕਰ ਦਿਤੀ। ਮਖਣ ਸ਼ਾਹ ਇਹ ਸੁਣ ਕੇ ਬੜਾ ਵਿਆਕੁਲ ਹੋ ਕੇ ਰੁਦਨ ਕਰਨ ਲਗਾ ਕਿ ਮੈਂ ਬੜਾ ਮੰਦਭਾਗੀ ਤੇ ਗੁਨਾਹੀ ਹਾਂ ਜਿਸਨੂੰ ਦੂਰੋਂ ਚਲ ਕੇ ਆਇਆਂ ਭੀ ਸਚੇ ਸਤਿਗੁਰਾਂ ਦੇ ਦਰਸ਼ਨ ਨਹੀਂ ਹੋ ਰਹੇ। ਮੱਖਣ ਸ਼ਾਹ ਦੀ ਇਸਤਰੀ ਨੇ ਆਪਣੇ ਪਤੀ ਨੂੰ ਵਿਆਕੁਲ ਦੇਖ ਕੇ ਬੇਨਤੀ ਕੀਤੀ ਮਹਾਰਾਜ ਆਪ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਚਰਨਾਂ ਤੇ ਭਰੋਸਾ ਰਖੋ ਤੇ ਅਰਦਾਸ ਕਰੋ, ਜਿਨ੍ਹਾਂ ਨੇ ਤੇਜ਼ ਪਉਣ ਚਲਾ ਕੇ ਸਾਡਾ ਬੇੜਾ ਪਾਰ ਕੀਤਾ, ਕੀ ਹੁਣ ਓਹ ਸਾਨੂੰ ਦਰਸ਼ਨ ਨਾ ਦੇਣਗੇ? ਧੀਰਜ ਕਰੋ, ਓਹ ਆਪੇ ਪ੍ਰਗਟ ਹੋ ਕੇ ਜਰੂਰ ਦਰਸ਼ਨ ਦੇਣਗੇ।

ਧਨੀ ਆਦਮੀ ਬੜੇ ਸਿਆਣੇ ਹੁੰਦੇ ਹਨ। ਉਨ੍ਹਾਂ ਨੇ ਸੋਚਿਆ ਕਿ ਗੁਰੂ ਸਾਹਿਬ ਸਰੱਬਗ ਹਨ, ਇਸ ਲਈ ਸਭਨਾਂ ਅਗੇ 2-2 ਮੋਹਰਾਂ ਰਖਦੇ ਹਾਂ, ਜੋ ਸਤਿਗੁਰੂ ਹੋਵੇਗਾ ਓਹ ਆਪੇ ਸਾਥੋਂ 500 ਮੋਹਰ ਮੰਗ ਲਏਗਾ, ਇਹ ਵਿਚਾਰ ਕੇ ਮੱਖਣ ਸ਼ਾਹ ਨੇ ਦੋ ਦੋ ਮੋਹਰਾਂ ਸਭ ਦੇ ਅਗੇ ਰਖੀਆਂ ਏਸੇ ਤਰ੍ਹਾਂ ਦੋ ਦੋ ਮੋਹਰਾਂ ਧੀਰ ਮੱਲ ਅਗੇ ਤੇ ਪੰਜ ਮੋਹਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੇਟਾ ਕੀਤੀਆਂ ਤੇ ਥੋੜਾ ਚਿਰ ਮੱਖਣ ਸ਼ਾਹ ਉਥੇ ਬੈਠਾ ਰਿਹਾ ਕਿ ਸ਼ਾਇਦ ਇਹੋ ਹੀ ਆਪਣੀ ਕਾਰ ਭੇਟ ਮੰਗ ਲਵੇਗਾ। ਜਦ ਆਪਣੀ ਅਮਾਨਤ ਮੰਗਣ ਵਾਲਾ ਕੋਈ

# ਚਚਾ ਫਗੋ

ਅਰਦਾਸ ਕਰਨ ਵਾਲੇ ਗੁਰਸਿਖ ਦੀ ਭਾਵਨਾ ਜਦੋਂ ਗੁਰੂ ਚਰਨਾ ਨਾਲ ਜੁੜਦੀ ਹੈ ਤਾਂ ਓਹਦੇ ਮਨ ਵਿਚ ਗੁਰੂ ਦਰਸ਼ਨਾਂ ਤੋਂ ਛੁਟ ਹੋਰ ਕੋਈ ਮੰਗ ਸਾਹਮਣੇ ਨਹੀਂ ਹੁੰਦੀ। ਇਕ ਗੁਰਸਿਖ ਪ੍ਰੇਮੀ ਸੰਸਰਾਮ ਕਸਬੇ ਵਿਚ ਵਸਦਾ ਸੀ। ਇਹ ਕਸਬਾ ਕਾਸ਼ੀ ਤੋਂ ਅੱਗੇ ਬਿਹਾਰ ਦੇ ਜਿਲਾ ਸ਼ਾਹਬਾਦ ਵਿਚ ਹੈ, ਉਥੇ ਗੁਰੂ ਦਾ ਸਿਖ 'ਚਚਾ ਫਗੋ' ਵਸਦਾ ਸੀ। ਉਸਨੇ ਨਵੇਂ ਮਕਾਨ ਬੜੇ ਰੀਝਾਂ ਨਾਲ ਬਣਾਏ। ਦਰਵਾਜਾ ਉਚਾ ਰਖਿਆ। ਇਹ ਖ਼ਿਆਲ ਮਨ ਵਿਚ ਸੀ ਕਿ ਜਦੋਂ ਮੇਰੇ ਗੁਰੂ ਜੀ ਆਉਣ ਤਾਂ ਉਹਨਾਂ ਨੂੰ ਘੋੜੇ ਤੋਂ ਹੇਠਾਂ ਨਾ ਉਤਰਨਾ ਪਵੇ। ਜਦੋਂ ਮਕਾਨ ਤਿਆਰ ਹੋ ਗਏ ਤਾਂ ਗੁਰਸਿਖ ਨੇ ਅਰਦਾਸ ਕੀਤੀ ਕਿ "ਸਚੇ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਆਪ ਆ ਕੇ ਇਹਨਾਂ ਮਕਾਨਾਂ ਵਿਚ ਚਰਨ ਪਾਓ। ਮੈਂ ਪ੍ਰਣ ਕਰਦਾ ਹਾਂ ਕਿ ਜਦ ਤਕ ਆਪ ਆ ਕੇ ਚਰਨ ਨਹੀਂ ਪਾਉਗੇ ਮੈਂ ਘਰ ਵਿਚ ਨਿਵਾਸ ਨਹੀਂ ਕਰਾਂਗਾ।" ਗੁਰਸਿਖ ਪਰਵਾਰ ਦੀ ਰੋਜਾਨਾ ਕੀਤੀ ਜਾਂਦੀ ਅਰਦਾਸ ਗੁਰੂ ਦਰ ਤੇ ਪਹੁੰਚੀ। ਜਦੋਂ ਗੁਰੂ ਜੀ ਪੂਰਬ ਦੇਸ਼ ਰਟਨ ਤੇ ਆਸਾਮ ਗਏ ਸਨ ਉਦੋਂ ਸਤਿਗੁਰ ਜੀ ਕਾਸ਼ੀ ਤੋਂ ਪੰਜਾਹ ਸੱਠ ਮੀਲ ਚਲ ਕੇ ਸੰਸਰਾਮ ਕਸਬੇ ਪਹੁੰਚੇ। ਗੁਰੂ ਜੀ ਨੇ ਚਚਾ ਫਗੋ ਦੇ ਘਰ ਨੂੰ ਭਾਗ ਲਾਏ। ਹੁਣ ਇਸ ਥਾਂ ਗੁਰਦੁਆਰਾ ਕਾਇਮ ਹੈ। ਭਾਈ ਸੰਤੋਖ ਸਿੰਘ ਜੀ ਸੂਰਜ ਪ੍ਰਕਾਸ਼ ਦੀ ਰਾਸਿ 11 ਅਧਿਆਇ 55 ਵਿਚ ਲਿਖਦੇ ਹਨ ਕਿ:-

ਗਮਨੇ ਸਤਿਗੁਰ ਗਏ ਅਗਾਰੀ ॥
ਸਹਸਰਾਵ ਕੇ ਪਹੁੰਚ ਮਝਾਰੀ ॥....
ਚਚਾ ਫਗੋ ਕੇ ਘਰ ਗਏ। ਕਰੀ ਪ੍ਰਤਗਯਾ ਪੂਰਤ ਭਏ॥

ਭਾਈ ਚਚਾ ਫਗੋ ਗੁਰੂ ਕਾ ਮਸੰਦ ਵੀ ਸੀ। ਇਹ ਕਾਰ ਭੇਟ ਇਕਠੀ ਕਰਕੇ ਗੁਰੂ ਦੇ ਹਜ਼ੂਰ ਪਹੁੰਚਾਂਦਾ ਸੀ। ਇਸ ਨੇ ਸਾਰੀ ਕਾਰ ਭੇਟ ਗੁਰੂ ਜੀ ਅਗੇ ਲਿਆ ਧਰੀ। ਗੁਰੂ ਜੀ ਨੇ ਇਸ ਮਸੰਦ ਦੀ ਨੇਕਨਾਮੀ ਸੰਗਤਾਂ ਨੂੰ ਦਸਣ ਵਾਸਤੇ ਫਗੋ ਨੂੰ ਆਖਿਆ, ਕੋਈ ਹੋਰ ਭੇਟ ਰਹਿੰਦੀ ਏ, ਉਹ ਵੀ ਲਿਆ। ਫਗੋ ਸੋਚੀਂ ਪੈ ਗਿਆ। ਪਰ ਛੇਤੀ ਯਾਦ ਆ ਗਿਆ ਤੇ ਜਾ ਕੇ ਬੇਰਾਂ ਦੀ ਝੋਲੀ ਭਰ ਲਿਆਇਆ। ਗੁਰੂ ਜੀ ਅਗੇ ਰਖ ਦਿਤੇ। ਸਤਿਗੁਰ ਜੀ ਨੇ ਹੁਕਮ ਕੀਤਾ ਕਿ ਭਾਈ ਫਗੋ ! ਇਹਨਾਂ ਬੇਰਾਂ ਦੀ ਕਹਾਣੀ ਸੰਗਤਾਂ ਨੂੰ ਸੁਣਾ ਦੇ। ਫਗੋ ਨੇ ਅਰਜ ਕੀਤੀ ਕਿ ਸਚੇ ਪਾਤਸ਼ਾਹ ! ਆਪ ਜਾਣੀ ਜਾਣ ਹੋ; ਸਤਿਗੁਰ ਜੀ ! ਇਕ ਦਿਨ ਮੈਂ ਕਾਰ ਭੇਟ ਇਕਠੀ ਕਰਦਾ ਹੋਇਆ ਇਕ ਸਿਖ ਦੇ ਘਰ ਪਹੁੰਚਿਆ। ਉਹ ਗੁਰਸਿਖ ਗਰੀਬ ਸੀ। ਕਿਤੇ ਮਜਦੂਰੀ ਕਰਨ ਗਿਆ

ਹੋਇਆ ਸੀ। ਸਿਖਣੀ ਨੇ ਜੁਆਬ ਦਿਤਾ ਕਿ ਉਹ ਆਪ ਘਰ ਨਹੀਂ, ਜਦੋਂ ਆਵੇਗਾ ਕਾਰ ਭੇਟ ਤਾਂ ਲੈ ਜਾਣਾ। ਅਸਾਂ ਕਿਹਾ, ਜੋ ਕੁਝ ਘਰ ਵਿਚ ਹੈ ਦੇ ਦਿਉ। ਉਸ ਨੇ ਕਿਹਾ, ਘਰ ਵਿਚ ਕੁਝ ਨਹੀਂ ਹੈ, ਕੀ ਦਿਆਂ, ਕੁਝ ਅਸਾਂ ਜ਼ਿੱਦ ਕੀਤੀ। ਉਹ ਗਰੀਬ ਸੀ। ਉਸ ਦੇ ਘਰ ਵਿਚ ਕੁਝ ਹੁੰਦਾ ਤਾਂ ਦੇਂਦੀ। ਉਸਨੂੰ ਗੁੱਸਾ ਆ ਗਿਆ। ਗੁੱਸੇ ਵਿਚ ਉਸਨੇ ਕੂੜੇ ਦਾ ਬੁੱਕ ਭਰ ਕੇ ਮੇਰੀ ਝੋਲੀ ਵਿਚ ਪਾ ਦਿਤਾ। ਮੈਂ ਪ੍ਰੇਮ ਨਾਲ ਉਹ ਕੂੜਾ ਪੁਆ ਲਿਆ। ਘਰ ਆ ਕੇ ਫੋਲਿਆ ਤਾਂ ਵਿਚੋਂ ਇਕ ਬੇਰ ਨਿਕਲਿਆ। ਉਹ ਮੈਂ ਆਪ ਦੀ ਅਮਾਨਤ ਸਮਝ ਕੇ ਬੀਜ ਦਿਤਾ, ਓਹ ਦਰਖ਼ਤ ਬਣ ਗਿਆ। ਉਸੇ ਬੇਰੀ ਦੇ ਬੇਰ ਹੁਣ ਆਪ ਜੀ ਦੀ ਭੇਟ ਕੀਤੇ ਹਨ। ਇਹ ਕਹਿ ਕੇ ਫਗੋ ਨੇ ਬੇਨਤੀ ਕੀਤੀ, ਸਤਿਗੁਰੂ ਜੀਓ ! ਇਹਨਾਂ ਬੇਰਾਂ ਦੀ ਸੇਵਾ ਦਾ ਫਲ ਓਸ ਗੁਰਸਿਖ ਨੂੰ ਬਖ਼ਸ਼ੋ। ਉਸ ਉਤੇ ਕਿਰਪਾ ਕਰਕੇ ਉਸ ਦੇ ਸਭੇ ਕਾਰਜ ਰਾਸ ਕਰ ਦਿਉ।

ਖ਼ਾਲਸਾ ਜੀ ! ਕਿਥੇ ਭਾਈ ਫਗੋ ਜਿਹੇ ਸਿਖੀ ਦੇ ਪ੍ਰਚਾਰਕ ਹੁੰਦੇ ਸਨ ਤੇ ਕਿਥੇ ਅਜ ਕਲ ਦੇ ਗੁਰਦੁਆਰਿਆਂ ਦੇ ਪ੍ਰਬੰਧਕ, ਜਿਹੜੇ ਕਿਸੇ ਗਰੀਬ ਦੀ ਗਲ ਸੁਣ ਕੇ ਵੀ ਰਾਜ਼ੀ ਨਹੀਂ। ਜਿਹੜਾ ਟਰਾਲੀਆਂ ਭਰ ਕੇ ਅਨਾਜ ਦੇਵੇ ਜਾਂ ਨੋਟਾਂ ਦੀਆਂ ਬੋਰੀਆਂ ਮੱਥਾ ਟੇਕੇ, ਉਹਨਾਂ ਨੂੰ ਸਟੇਜਾਂ ਤੇ ਸਿਰੋਪਾ ਤੇ ਲੰਗਰ ਵੀ ਪਹਿਲਾਂ, ਜੀਵਨ ਭਾਵੇਂ ਐਬਾਂ ਭਰਿਆ ਹੀ ਹੋਵੇ। ਪਰ ਕਿਸੇ ਗਰੀਬ ਗੁਰਸਿਖ ਨੂੰ ਹੋਰ ਪਹਿਲ ਤਾਂ ਇਕ ਪਾਸੇ ਰਹੀ ਉਹਦੇ ਵਾਸਤੇ ਤਾਂ ਗੁਰਬਾਣੀ ਦੀ ਕਥਾ ਕਰਨ ਲਈ ਵੀ ਟਾਈਮ ਨਹੀਂ ਰਹਿੰਦਾ। ਸਤਿਗੁਰ ਸਚੇ ਪਾਤਸ਼ਾਹ ਇਹਨਾਂ ਨੂੰ ਸੁਮਤ ਬਖ਼ਸ਼ਣ। ਜਿਸ ਤਰ੍ਹਾਂ ਫਗੋ ਤੇ ਗੁਰੂ ਜੀ ਦੀ ਕਿਰਪਾ ਹੋਈ ਸਤਿਗੁਰੂ ਜੀ ਤੁਠ ਕੇ ਸਭ ਨੂੰ ਸੁਮੱਤ ਬਖ਼ਸ਼ਣ। ਗੁਰੂ ਤੇਗ ਬਹਾਦਰ ਜੀ ਨੇ ਫਗੋ ਦੀ ਬੇਨਤੀ ਪ੍ਰਵਾਨ ਕਰਕੇ ਉਹ ਗਰਸਿਖ ਪ੍ਰਵਾਰ ਦਾ ਵੀ ਲੋਕ ਪਰਲੋਕ ਸਵਾਰ ਦਿੱਤਾ ਜਿਸਦੇ ਘਰੋਂ ਇਕ ਬੇਰ ਆਇਆ ਸੀ ਭਾਵੇਂ ਸਾਂਭਣ ਤੇ ਪਾਲਣ ਦੀ ਮਿਹਨਤ ਭਾਈ ਫਗੋ ਦੀ ਜ਼ਿਆਦਾ ਸੀ। ਇਸ ਤਰ੍ਹਾਂ ਹੋਰ ਅਨੇਕ ਸਿੱਖਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕਰਦੇ ਹੋਏ ਗੁਰੂ ਜੀ ਪਟਨਾ ਸਾਹਿਬ ਵਲ ਚਾਲੇ ਪਾ ਦਿੱਤੇ।



# ਭਾਈ ਲਾਲ ਸਿੰਘ

ਹੁਣ ਇਕ ਐਸੀ ਅਦਭੁਤ ਅਰਦਾਸ ਦਾ ਜ਼ਿਕਰ ਹੋਣ ਲਗਾ ਹੈ ਕਿ ਸਿਖ ਭੁਲੇਖੇ ਵਿਚ ਪਾ ਕੇ ਗੁਰੂ ਨਾਲ ਹੀ ਮੱਥਾ ਲਾ ਬੈਠਦਾ ਹੈ, ਸ਼ਰਤ ਬੰਨ੍ਹਣ ਤੀਕ ਜਾਂਦਾ ਹੈ, ਪਰ ਉਸ ਨੂੰ ਇਹ ਖ਼ਿਆਲ ਨਹੀਂ ਆਇਆ ਕਿ ਉਹ ਗੁਰੂ ਜੀ ਨਾਲ ਝਗੜ ਰਿਹਾ ਹੈ। ਘਰ ਗਏ ਨੂੰ ਸਿਖਣੀ ਸਮਝਾਂਦੀ ਹੈ ਤੇ ਸਿਖ ਗੁਰੂ ਅਗੇ ਅਰਦਾਸ ਕਰਦਾ ਹੈ, ਵੇਖੋ ਗੁਰੂ ਜੀ ਫਿਰ ਵੀ ਕਿਸੇ ਤਰ੍ਹਾਂ ਆਪਣੇ ਬਿਰਦ ਬਾਣੇ ਦੀ ਪੈਜ ਰਖਦੇ ਹਨ।

ਗੁਰੂ ਕੇ ਸਿਖ, ਭਾਈ ਲਾਲ ਸਿੰਘ ਨੇ ਬੜੀ ਰੀਝਾਂ ਨਾਲ ਇਕ ਢਾਲ ਤਿਆਰ ਕੀਤੀ। ਢਾਲ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਕੋਲ ਹਾਜ਼ਰ ਹੋਇਆ ਜੋ ਗੈਂਡੇ ਦੀ ਖੱਲ ਦੀ ਬਣੀ ਹੋਈ ਸੀ। ਗੁਰੂ ਜੀ ਨੇ ਪੁਛਿਆ ਕਿ ਇਹਦੇ ਵਿਚ ਕੀ ਕੀ ਗੁਣ ਹਨ? ਸਿਖ ਨੇ ਦਸਿਆ ਕਿ ਇਸਦੇ ਵਿਚੋਂ ਗੋਲੀ ਪਾਰ ਨਹੀਂ ਜਾ ਸਕਦੀ। ਗੁਰੂ ਜੀ ਨੇ ਕਿਹਾ ਜੇ ਇਸ ਚੋਂ ਗੋਲੀ ਲੰਘ ਗਈ ਤਾਂ . . . । ਸਿਖ ਨੇ ਕਿਹਾ, ਨਹੀਂ ਲੰਘ ਸਕਦੀ ਗੁਰੂ ਜੀ ਨੇ ਕਿਹਾ ਕਿ ਜੇ ਅਸਾਂ ਇਹਦੇ ਵਿਚੋਂ ਗੋਲੀ ਲੰਘਾ ਦਿਤੀ ਤਾਂ ਸਿਖ ਨੇ ਫਿਰ ਕਿਹਾ ਜੀ ! ਨਹੀਂ ਲੰਘ ਸਕਦੀ। ਗੁਰੂ ਜੀ ਨੇ ਕਿਹਾ, ਚੰਗਾ ਕੱਲ ਨੂੰ ਢਾਲ ਲੈ ਕੇ ਆਵੀਂ। ਤੂੰ ਫੜ ਕੇ ਖਲੋਵੀਂ ਅਸੀਂ ਨਿਸ਼ਾਨਾ ਮਾਰਾਂਗੇ। ਸਿਖ ਘਰ ਗਿਆ। ਸਿੰਘਣੀ ਨੇ ਪੁਛਿਆ ਕਿ ਢਾਲ ਲੈ ਆਏ ਹੋ, ਗੁਰੂ ਜੀ ਨੇ ਭੇਟਾ ਪ੍ਰਵਾਨ ਨਹੀਂ ਕੀਤੀ, ਸਿਖ ਨੇ ਸਾਰੀ ਗਲ ਦਸ ਦਿੱਤੀ। ਸਿਖਣੀ ਨੇ ਕਿਹਾ ਕਿ ਗੁਰੂ ਜੀ ਤਾਂ ਸਰਬਕਲਾ ਸਮਰਥ ਨੇ। ਉਹ ਜੋ ਚਾਹੁਣ ਕਰ ਸਕਦੇ ਨੇ। ਢਾਲ ਕੀ ਚੀਜ਼ ਏ, ਗੁਰੂ ਜੀ ਤਾਂ ਤ੍ਰਿਲੋਕੀ ਦੇ ਮਾਲਕ ਨੇ। ਸਿਖ ਨੂੰ ਆਪਣੀ ਗਲਤੀ ਮਹਿਸੂਸ ਹੋ ਗਈ ਪਰ ਹੁਣ ਕੀ ਕਰੇ। ਦੋਹਾਂ ਨੇ ਸਲਾਹ ਕੀਤੀ ਕਿ ਗੁਰੂ ਜੀ ਕਹਿੰਦੇ ਹੁੰਦੇ ਨੇ, "ਪੰਚਹੁ ਮੈਂ ਨਿਤ ਵਰਤਤ ਮੈਂ ਹੌਂ।" ਪੰਜਾਂ ਵਿਚ ਮੈਂ ਨਿਤ ਵਰਤਦਾ ਹਾਂ। ਭਾਈ ਗੁਰਦਾਸ ਜੀ ਵੀ ਲਿਖ ਗਏ ਨੇ, "ਇਕ ਸਿਖ, ਦੋਇ ਸਾਧ ਸੰਗ, ਪੰਜੀ ਪਰਮੇਸਰ"। ਹੁਣ ਤਾਂ ਇਕ ਰਾਹ ਰਹਿ ਗਿਆ ਏ, ਪੰਜਾਂ ਸਿੰਘਾਂ ਨੂੰ ਸਦ ਕੇ ਪ੍ਰਸ਼ਾਦਾ ਛਕਾਈਏ ਤੇ ਅਰਦਾਸ ਕਰਾਈਏ। ਗੁਰਸਿਖ ਜੋੜੀ ਨੇ ਪੰਜਾਂ ਸਿੰਘਾਂ ਨੂੰ ਸਦ ਕੇ ਭੋਜਨ ਛਕਾਇਆ ਤੇ ਸਿੰਘਾਂ ਨੇ ਛਕ ਕੇ ਅਰਦਾਸ ਕੀਤੀ, ਸਤਿਗੁਰੂ ਜੀ ਤੁਹਾਡੀ ਮਨੋਕਾਮਨਾ ਪੂਰੀ ਕਰਨ। ਅਗਲੇ ਦਿਨ ਸਿੰਘ ਢਾਲ ਲੈ ਕੇ ਹਾਜ਼ਰ ਹੋਇਆ। ਗਿਆਨੀ ਗਿਆਨ ਸਿੰਘ ਜੀ ਤਵਾਰੀਖ ਗੁਰੂ ਖ਼ਾਲਸਾ ਦੇ ਪੰਨਾ 927 ਤੇ ਲਿਖਦੇ ਹਨ ਕਿ ਪਹਿਲਾਂ ਆਲਮ ਸਿੰਘ ਨੂੰ ਗੁਰੂ ਜੀ ਨੇ ਬੰਦੂਕ ਚਲਾਣ ਦਾ ਹੁਕਮ ਦਿਤਾ। ਆਲਮ ਸਿੰਘ ਨੇ ਕਈ ਫਾਇਰ ਕੀਤੇ ਪਰ ਢਾਲ ਦਾ ਕੁਝ ਨਾ ਵਿਗੜਿਆ। ਫੇਰ ਗੁਰੂ ਜੀ ਨੇ

ਆਪ ਬੰਦੂਕ ਫੜ ਲਈ। ਨਿਸ਼ਾਨਾ ਬੰਨ੍ਹਿਆ ਪਰ ਹਸ ਪਏ। ਅਗੇ ਗੁਰੂ ਨਾਨਕ ਦੇਵ ਜੀ ਦੇ ਹਥ ਵੇਖ ਕੇ ਸਤਿਗੁਰੂ ਜੀ ਨੇ ਮੁਸਕਰਾਉਂਦਿਆਂ ਕਿਹਾ, "ਓਇ ਸਿਖਾ ! ਹੁਣ ਗੁਰੂ ਨਾਨਕ ਦੇਵ ਜੀ ਦੇ ਅਗੇ ਅਰਦਾਸ ਨਹੀਂ ਸੀ ਕਰਨੀ।" ਭਾਈ ਲਾਲ ਸਿੰਘ ਨੇ ਢਾਲ ਚੁੱਕ ਕੇ ਗੁਰੂ ਜੀ ਦੇ ਚਰਨਾ ਤੇ ਜਾ ਰਖੀ ਤੇ ਬੇਨਤੀ ਕੀਤੀ ਕਿ ਹੇ ਸਤਿਗੁਰ ਜੀ ਅਸੀਂ ਗਲਤੀ ਦੇ ਪੁਤਲੇ ਹਾਂ। ਤੁਸੀਂ ਸਦਾ ਹੀ ਬਖ਼ਸ਼ਿੰਦ ਹੋ। ਕਿਰਪਾ ਕਰੋ, ਭੇਟਾ ਪਰਵਾਨ ਕਰੋ ਜੀ। ਗੁਰੂ ਜੀ ਨੇ ਸੰਗਤ ਨੂੰ ਦਸਿਆ ਕਿ ਪੰਜਾਂ ਪਿਆਰਿਆਂ ਅੰਮ੍ਰਿਤਧਾਰੀਆਂ ਦੀ ਕੀਤੀ ਹੋਈ ਅਰਦਾਸ ਸਦਾ ਹੀ ਪਰਵਾਨ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਘਰ ਵਿਚ 'ਪੰਚ ਪਰਵਾਣ ਪੰਚ ਪਰਧਾਨ' ਵਾਲਾ ਅਸੂਲ ਕਾਇਮ ਹੈ। ਮਹਾਨ ਕੋਸ਼ ਦੇ ਪੰਨਾ 1064 ਤੇ ਅੰਕਿਤ ਹੈ ਕਿ ਲਾਲ ਸਿੰਘ ਪੂਰਵ ਦੇਸ਼ ਨਿਵਾਸੀ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਦਰਬਾਰੀ ਸੀ ਜਿਸ ਦੀ ਗੈਂਡੇ ਦੀ ਢਾਲ ਦੀ ਇਤਿਹਾਸ ਵਿਚ ਬੜੀ ਪ੍ਰਸੰਸਾ ਲਿਖੀ ਏ।" ਗੁਰੂ ਜੀ ਨੇ ਕਿਹਾ, "ਮੇਰੀ ਬਾਂਧੀ ਭਗਤ ਛਡਾਵੇ, ਬਾਧੇ ਭਗਤੁ ਨ ਛੂਟੈ ਮੋਹਿ" ਸੋ, ਅਰਦਾਸ ਵਿਚ ਇਕ ਅਨੋਖੀ ਸ਼ਕਤੀ ਏ।

ਹਾਂ, ਇਹ ਗਲ ਹਰੇਕ ਸਿਖ ਨੂੰ ਚੇਤੇ ਰਖਣੀ ਚਾਹੀਦੀ ਹੈ ਕਿ ਗੁਰੂ ਪਾਤਿਸ਼ਾਹ ਜੀ ਨਾਲ ਬਰਾਬਰੀ ਵਾਲੀ ਗਲ ਕਦੇ ਵੀ ਨਹੀਂ ਕਰਨੀ ਚਾਹੀਦੀ। ਸਤਿਗੁਰੂ ਅਗੇ ਤਾਂ ਸਦਾ ਅਰਦਾਸ ਕਰਨੀ ਹੀ ਬਣਦੀ ਹੈ। ਗੁਰਬਾਣੀ ਵਿਚ ਅੰਕਿਤ ਹੈ:-

ਜਿਸੁ ਨਾਲਿ ਜੋਰੁ ਨ ਚਲਈ, ਖਲੇ ਕੀਚੈ ਅਰਦਾਸਿ ॥
ਨਾਨਕ, ਗੁਰਮੁਖਿ ਨਾਮੁ ਮਨਿ ਵਸੈ, ਤਾ ਸੁਣਿ ਕਰੇ ਸਾਬਾਸਿ॥
[ਪੰਨਾ ੯੯੪



# ਇਕ ਠੱਗ ਦੀ ਅਰਦਾਸ

ਬ੍ਰਹਮ ਦੀ ਵੀਚਾਰ ਕਰਨ ਵਾਲੇ ਦਾਨਿਆਂ ਨੇ ਸੰਸਾਰ ਵਿਚ ਵਿਚਰ ਕੇ ਕਈ ਗੱਲਾਂ ਦੇ ਨਿਚੋੜ ਕੱਢੇ ਹਨ, ਜਿਨ੍ਹਾਂ ਤੋਂ ਸਾਨੂੰ ਜੀਵਨ ਦੀ ਸਹੀ ਅਗਵਾਈ ਮਿਲਦੀ ਹੈ। ਕਈ ਲੋਕ ਆਪਣਾ ਕੰਮ ਸਾਰਨ ਲਈ ਅਰਦਾਸ ਕਰਦੇ ਹਨ ਪਰ ਆਪਣਾ ਕਾਰਜ ਹੋਣ ਤੋਂ ਉਪਰੰਤ ਝਟ ਹੀ ਆਪਣੇ ਕੀਤੇ ਬਚਨਾਂ ਤੋਂ ਫਿਰ ਜਾਂਦੇ ਹਨ। ਗੁਰਬਾਣੀ ਵਿਚ ਅਜਿਹੇ ਮਨੁੱਖਾਂ ਨੂੰ 'ਕੱਚਾ' ਗਿਣਿਆ ਗਿਆ ਹੈ:-

ਬਚਨੁ ਕਰੇ ਤੈ ਖਿਸਕਿ ਜਾਇ, ਬੋਲੇ ਸਭੁ ਕਚਾ ॥ [ਪੰਨਾ ੧੦੯੯

ਇਕ ਵਾਰੀ ਇਕ ਠੱਗ ਸਹਿਤ ਪਰਵਾਰ ਆਇਆ ਤੇ ਉਸ ਨੇ ਆਪਣੇ ਮਨ ਅੰਦਰ ਗੁਰੂ ਪਾਤਿਸ਼ਾਹ ਜੀ ਅੱਗੇ ਅਰਦਾਸ ਕੀਤੀ "ਹੇ ਸੱਚੇ ਪਾਤਿਸ਼ਾਹ ਜੀ ! ਮੈਂ ਮੇਲੇ ਵਿਚ ਸੰਗਤ ਦੇ ਤ੍ਰੈ ਖੀਸੇ ਕੱਟਣੇ ਹਨ ਮੇਰਾ ਪਰਦਾ ਢੱਕਣਾ।" ਇਤਨੀ ਅਰਦਾਸ ਕਰਨ ਤੋਂ ਬਾਅਦ ਭੀ ਠੱਗ ਦੇ ਮਨ ਨੂੰ ਸ਼ਾਂਤੀ ਨਾ ਆਈ। ਉਸ ਨੇ ਤਿੰਨ ਦੀ ਥਾਂ ਚਾਰ ਖੀਸੇ ਕੱਟੇ। ਚਾਹੀਦਾ ਤਾਂ ਇਹ ਸੀ ਕਿ ਉਹ ਆਪਣੇ ਕੀਤੇ ਪ੍ਰਣ ਅਨੁਸਾਰ, ਹੋਰ ਪਾਪ ਕਰਮ ਨਾ ਕਰਦਾ, ਪਰ ਉਹ ਚੌਥਾ ਖੀਸਾ ਕੱਟਣੋਂ ਨਾ ਰਹਿ ਸਕਿਆ। ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅਰਦਾਸੀਏ ਸਿੱਖ ਨੂੰ ਠੱਗ ਦੀਆਂ ਨਿਸ਼ਾਨੀਆਂ ਦਸੀਆਂ ਅਤੇ ਕਿਹਾ ਕਿ ਉਸ ਠੱਗ ਨੂੰ ਫੜ ਕੇ ਸਾਡੇ ਪਾਸ ਲੈ ਆਉ।" ਆਪ ਜੀ ਨੇ ਹੇਠ ਲਿਖੇ ਬਚਨ ਕਹਿ ਕੇ ਉਸ ਨੂੰ ਬੜਾ ਸ਼ਰਮਿੰਦਾ ਕੀਤਾ। ਭਾ.ਸ. ਸੰਤੋਖ ਸਿੰਘ ਜੀ ਨੇ ਇਸ ਘਟਨਾ ਨੂੰ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਿਤੁ 2 ਅੰਸ 38 ਵਿਚ ਇਉਂ ਦਰਜ ਕੀਤਾ ਹੈ:-

ਕੇਤਿਕ ਦਿਨ ਮਹਿ ਠਗ ਹਕਾਰ ਕਰਿ ਕਹਯੋ ਪ੍ਰਭੂ! ਸੁਨ ਰੇ ਮਤ ਮੰਦ॥
ਹਮਹਿ ਅਰਾਧਯੋ ਅਘ ਕੇ ਹਿਤ ਤੇ ਮਮ ਪੜਦਾ ਗੁਰ ਢਕਹੁ ਬਿਲੰਦ॥
ਤ੍ਰੈ ਚੋਰੀ ਕਰਿ ਬਹੁਰ ਨ ਕਰਹੋਂ ਬਿਚਰਹਿ ਮੇਲੇ ਮਹਿ ਅਘਵੰਦ ॥
ਦਰਬ ਦੀਨ ਕੋ ਲਿਯ, ਤ੍ਰਿਸ਼ਨਾ ਕਿਯ, ਪੁਨ ਚੌਥੇ ਕੇ ਚੀਰ ਨਿਕੰਦ ॥
ਰਹਯੋ ਨ ਪ੍ਰਣ ਪਰ ਲੋਭ ਵਧਯੋ ਚਿਤ, ਫਾਸ ਉਚਿਤ ਤੋ ਕੋ ਪਹਿਚਾਨ॥
ਤਉ ਤਜਹਿਂ ਅਬਿ ਬਹੁਰ ਨ ਕਰੀਐ, ਇਸ ਮਤਿ ਛੁਟਵਾਯੋ ਗੁਨਖਾਨ॥

ਗੁਰਬਾਣੀ ਵਿੱਚ ਗੁਰੂ ਸਾਹਿਬ ਨੇ ਸਪਸ਼ਟ ਕਰ ਦਿੱਤਾ ਹੈ:-

ਚੋਰ ਕੀ ਹਾਮਾ ਭਰੇ ਨ ਕੋਇ ॥
ਚੋਰੁ ਕੀਆ ਚੰਗਾ ਕਿਉ ਹੋਇ ॥ [ਪੰਨਾ ੬੬੨

ਸੋ, ਇਸ ਘਟਨਾ ਤੋਂ ਇਹ ਭਾਵ ਹਰਗਿਜ਼ ਨਹੀਂ ਲੈਣਾ ਕਿ ਗੁਰੂ ਸਾਹਿਬ ਠੱਗ ਦੀ ਪਿਠ ਠੋਕ ਰਹੇ ਹਨ। ਨਹੀਂ, ਇਹ ਇਕ ਤਰੀਕਾ ਸੀ ਉਸ ਨੂੰ ਪਾਪ ਕਰਨ ਤੋਂ ਰੋਕਣ ਦਾ। ਸੋ, ਗੁਰੂ ਸਾਹਿਬ ਨੇ ਬੜੇ ਬੜੇ ਪਾਪੀਆਂ, ਠੱਗਾਂ ਨੂੰ ਤਾਰਿਆ ਜਿਨ੍ਹਾਂ ਦੀ ਗਿਣਤੀ ਕਰਨੀ ਅਸੰਭਵ ਹੈ:-

ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ,
ਸਾਚੇ ਸਬਦਿ ਵੀਚਾਰਿ ॥
ਭਉਜਲੁ ਪਾਰਿ ਉਤਾਰਿਅਨੁ ਭਾਈ,
ਸਤਿਗੁਰ ਬੇੜੈ ਚਾੜਿ ॥੨॥ [ਪੰਨਾ ੬੩੮



# ਅਰਦਾਸ ਬਾਰੇ ਅਨੁਭਵੀ ਵੀਚਾਰ

ਅਰਦਾਸ ਉਹ ਸਫਲ ਜਤਨ ਹੈ ਜਿਸ ਨਾਲ ਮਨੁੱਖ ਦੀ ਆਤਮਾ ਉਡਾਰੀ ਮਾਰ ਕੇ ਪਰਮਾਤਮਾ ਵਲ ਜਾਂਦੀ ਹੈ। ਇਹ ਉਡਾਰੀ ਕਲਪਨਾਤਮਿਕ ਨਹੀਂ ਹੁੰਦੀ, ਰਬੀ ਉਸਤਤਿ ਤੇ ਪਰਮਾਰਥਕ ਭਾਵ ਨਾਲ ਭਰਪੂਰ ਹੁੰਦੀ ਹੈ। ਇਸ ਅਰਦਾਸ ਦਾ ਆਰੰਭ ਬੇਨਤੀ ਦੇ ਰੂਪ ਵਿੱਚ ਆਪਣੇ ਪਾਪਾਂ ਦਾ ਪ੍ਰਾਸਚਿਤ ਅਤੇ ਅਗੋਂ ਲਈ ਰਬੀ ਭਾਣੇ ਵਿਚ ਚਲਣ ਲਈ ਅਰਜ਼ੋਈ ਅਤੇ ਆਪਣੀ ਆਤਮਾ ਉਤੇ ਸ਼ਬਦ-ਅਭਿਆਸ ਨਾਲ ਚੜ੍ਹੇ ਨਾਮ ਰੰਗ ਦੀ ਰੰਗਣ ਚੋਂ ਪ੍ਰਾਪਤ ਹੋਇਆ ਪ੍ਰਭੂ ਦਾ ਸ਼ੁਕਰਾਨਾ ਹੁੰਦਾ ਹੈ। ਇਹ ਅਰਦਾਸ ਨਿਰੀ ਅਖਰਾਂ ਦੇ ਭੋਛਣ ਨਾਲ ਸਵਾਰੀ ਤੇ ਸ਼ਿੰਗਾਰੀ ਹੋਈ ਨਹੀਂ ਹੁੰਦੀ। ਇਸ ਅਰਦਾਸਿ ਦਾ ਸਰੂਪ ਬਣਾਇਆਂ ਨਹੀਂ ਬਣਦਾ। ਆਤਮ ਰੰਗਾਂ ਦੇ ਵਲਵਲੇ ਨਾਲ ਹਿਰਦੇ ਚੋਂ ਇਕ ਅਜਿਹੀ ਹੂਕ ਉਠਦੀ ਹੈ ਜਿਸਦਾ ਸਿਧਾ ਅਸਰ ਅੱਖਾਂ ਤੇ ਪੈਂਦਾ ਹੈ ਅਤੇ "ਮੈ ਨੀਰ ਵਹੈ ਵਹਿ ਚਲੈ ਜੀਓ" ਵਾਲੀ ਦਸ਼ਾ ਬਣ ਜਾਂਦੀ ਹੈ। ਇਹ ਕਲਾ ਕ੍ਰਿਸ਼ਮਾਇਣੀ ਅਰਦਾਸਿ ਕਈ ਵਾਰੀ ਦੈਵੀ ਸ਼ਕਤੀ ਦੇ ਅਲੌਕਿਕ ਚਮਤਕਾਰਾਂ ਨੂੰ ਵੀ ਰੂਪਮਾਨ ਕਰਦੀ ਹੈ।

ਅਜੋਕਾ ਨਾਸਤਕ ਬ੍ਰਿਤੀ ਵਾਲਾ ਮਨੁੱਖ ਬੁੱਧੀ ਮੰਡਲ ਦੇ ਪਿੰਜਰੇ ਵਿਚ ਬੰਦ ਪਿਆ ਕੈਦੀ ਪੱਕੇ ਰੋਗੀ ਵਾਂਗ ਵਿਲਕਦਾ ਰਹਿੰਦਾ ਹੈ। ਜਦੋਂ ਤੀਕ ਉਸ ਨੂੰ ਗੁਰਦੇਵ ਪਿਤਾ ਜੀ ਪਾਸੋਂ ਸਿਮਰਨ ਰੂਪੀ ਖੰਭਾਂ ਦਾ ਗਿਆਨ ਪ੍ਰਾਪਤ ਨਹੀਂ ਹੁੰਦਾ ਉਹ ਖੰਡਾਂ ਬ੍ਰਹਮੰਡਾਂ ਵਿਚ ਵਿਆਪ ਰਹੀ ਪਰਮਸਤਾ ਦੀ ਜਾਣ-ਪਛਾਣ ਤੋਂ ਕੋਰਾ ਹੀ ਰਹਿੰਦਾ ਹੈ। ਮਾਨੋ ਉਹ ਚੰਚਲ ਬੁਧੀ ਦੇ ਘੁੱਪ ਹਨੇਰੇ ਵਿੱਚ ਪਿਆ ਹੋਇਆ ਅਰਦਾਸਿ ਦੀਆਂ ਕੀਮਤਾਂ ਕਦਰਾਂ ਤੋਂ ਵੰਚਿਤ ਹੋਇਆ ਰਹਿੰਦਾ ਹੈ। ਹਾਂ, ਵਡੇ ਭਾਗਾਂ ਨਾਲ ਜਿਸ ਦੇ ਕੰਨਾਂ ਵਿਚ ਗੁਰ-ਉਪਦੇਸ਼ ਦੀ ਸ਼ਕਤੀਸ਼ਾਲੀ ਸਰੋਤ ਪੈ ਜਾਵੇ ਅਤੇ ਉਹ ਉਠਕੇ ਪ੍ਰਭੂ ਚਰਨਾ ਵਿਚ ਹੇਠ ਲਿਖੀ ਅਰਦਾਸਿ ਕਰਨ ਲਗ ਜਾਵੇ ਤਾਂ ਉਸਦੇ ਜੀਵਨ ਵਿਚ ਭਾਰੀ ਪਲਟਾ ਆ ਜਾਂਦਾ ਹੈ:-

ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥
ਮਿਲਿ ਸਾਧੂ, ਸਰਣਿ ਗਹੁ ਪੂਰਨ,
ਰਾਮ ਰਤਨੁ, ਹੀਅਰੇ ਸੰਗਿ ਰਾਖੁ ॥ ਰਹਾਉ॥
ਭ੍ਰਮ ਕੀ ਕੂਈ, ਤ੍ਰਿਸਨਾ ਰਸ ਪੰਕਜ, ਅਤਿ ਤੀਖਣ ਮੋਹ ਕੀ ਫਾਸ ॥
ਕਾਟਨਹਾਰ ਜਗਤ ਗੁਰ ਗੋਬਿਦ, ਚਰਨ ਕਮਲ ਤਾ ਕੇ ਕਰਹੁ ਨਿਵਾਸ॥੧॥
ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ, ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ,
ਜੀਉ ਪਿੰਡ ਸਭੁ ਤੁਮਰੀ ਰਾਸਿ ॥ [ਪੰਨਾ ੨੦੪

ਨਾਮ ਚਲੂਲੇ ਰੰਗ ਵਾਲੀ ਅਰਦਾਸਿ ਚੋਂ ਜੋ ਕੁਝ ਲਭਦਾ ਹੈ, ਉਸ ਦਾ ਮਹੱਤਵ ਨਾਮ-ਅਭਿਆਸੀ ਸਜਣ ਹੀ ਜਾਣਦੇ ਹਨ। ਪ੍ਰਭੂ ਅਸੀਮ ਹੈ ਅਤੇ ਉਸ ਦੀ ਅਨੁਭਵ ਸ਼ਕਤੀ ਕਿਸੇ ਮਾਪ ਤੋਲ ਵਿਚ ਨਹੀਂ ਸਮਿਜਦੀ ਅਤੇ ਨਾ ਹੀ ਇੰਦ੍ਰਿਆਂ ਦੇ ਅਧੀਨ ਹੁੰਦੀ ਹੈ। 'ਮੇਰੇ ਲਾਲਨ ਕੀ ਸੋਭਾ' ਨੂੰ ਚਿਤਰਾਂ ਰਾਹੀਂ ਸਾਕਾਰ ਨਹੀਂ ਕੀਤਾ ਜਾ ਸਕਦਾ ਅਤੇ ਨਾ ਹੀ ਉਹ ਬਾਹਰਮੁਖੀ ਗੁੰਬਦ ਵਾਲੀ ਧੁਨੀ ਹੈ ਜਿਸਦਾ ਸਥੂਲ ਕੰਨਾਂ ਨਾਲ ਸਬੰਧ ਹੁੰਦਾ ਹੈ। ਉਹ ਸੈਭੰ ਹੈ ਅਤੇ ਉਸ ਸ੍ਵੈ-ਪ੍ਰਕਾਸ਼ ਦਾ ਅਨੁਭਵ ਗੁਰੂ ਦੀ ਕਿਰਪਾ ਸਦਕਾ ਅਰਦਾਸ ਦੁਆਰਾ ਹੁੰਦਾ ਹੈ।

ਅਜੋਕੇ ਬੁਧੀਮਾਨ ਆਪਣੇ ਅੰਦਰ ਯਕੀਨ ਪੱਕਾ ਕਰਨ ਲਈ ਵਿਗਿਆਨਿਕ ਸਬੂਤ ਮੰਗਦੇ ਹਨ ਉਹ ਸਬੂਤ ਵੀ ਅਜਿਹਾ ਹੋਵੇ ਜੋ ਉਨ੍ਹਾਂ ਦੀ ਬੁਧੀ ਦੇ ਘੇਰੇ ਵਿਚ ਹੋਵੇ। ਕਿਸੇ ਸਿਖ ਨੇ ਕਿਸੇ ਵਿਦਵਾਨ ਪੁਰਸ਼ ਨਾਲ ਗਲ ਕਰਦਿਆਂ ਕਹਿ ਦਿਤਾ- 'ਜੋ ਗੁਰੂ ਨੂੰ ਭਾਵੇ' ਤਾਂ ਉਹ ਵਿਦਵਾਨ ਕਹਿਣ ਲਗਾ- "ਭਾਈ ਸਾਹਿਬ ਜੀ ! ਅਜ ਦੇ ਵਿਗਿਆਨੀ ਚੰਦਰਮਾ ਤੇ ਪਹੁੰਚ ਚੁਕੇ ਹਨ ਤੇ ਤੁਸੀਂ ਅਜੇ 'ਜੋ ਗੁਰੂ ਨੂੰ ਭਾਵੇ' ਵਾਲੀ ਗਲ ਤੇ ਹੀ ਖੜੇ ਹੋ।" ਸਿੱਖ ਨੇ ਅਗੋਂ ਜਵਾਬ ਦਿੱਤਾ- ਹੇ ਭਾਈ ! ਅਜੋਕੇ ਵਿਗਿਆਨੀ ਚੰਦਰਮਾ ਤੋਂ ਕੀ ਲਿਆਏ ਹਨ? ਉਥੋਂ ਦੀ ਮਿੱਟੀ। ਮਿੱਟੀ ਨੇ ਸਾਡਾ ਕੀ ਸਵਾਰਨਾ ਹੈ? ਕਬੀਰ ਜੀ ਜੀਵ ਨੂੰ ਜੋ ਤਾੜਨਾ ਕਰਦੇ ਹਨ ਓਹ ਸੁਣੋ:-

ਰੇ ਜੀਅ ਨਿਲਜ ਲਾਜ ਤੁੋਹਿ ਨਾਹੀ ॥
ਹਰਿ ਤਜਿ, ਕਤ ਕਾਹੂ ਕੇ ਜਾਂਹੀ ॥੧॥ ਰਹਾਉ॥
ਜਾ ਕੋ ਠਾਕੁਰੁ ਊਚਾ ਹੋਈ ॥ ਸੋ ਜਨੁ, ਪਰ ਘਰਿ ਜਾਤ ਨ ਸੋਹੀ ॥੧॥
ਸੋ ਸਾਹਿਬੁ ਰਹਿਆ ਭਰਪੂਰਿ॥ ਸਦਾ ਸੰਗਿ ਨਾਹੀ ਹਰਿ ਦੂਰਿ ॥੨॥
ਕਵਲਾ ਚਰਨ ਸਰਨ ਹੈ ਜਾ ਕੇ॥ ਕਹੁ ਜਨ ਕਾ ਨਾਹੀ ਘਰਿ ਤਾ ਕੇ ॥੩॥
ਸਭੁ ਕੋਊ ਕਹੈ ਜਾਸੁ ਕੀ ਬਾਤਾ॥ ਸੋ ਸੰਮ੍ਰਥੁ ਨਿਜ ਪਤਿ ਹੈ ਦਾਤਾ॥੪॥
ਕਹੈ ਕਬੀਰੁ ਪੂਰਨ ਜਗ ਸੋਈ ॥
ਜਾ ਕੇ ਹਿਰਦੈ ਅਵਰੁ ਨ ਹੋਈ ॥੫॥੩੮॥ [ਪੰਨਾ ੩੩੦

ਜਿਹੜਾ ਮਨੁੱਖ ਰਬੀ ਰਚਨਾ ਦੇ ਗੁਪਤ ਪ੍ਰਗਟ ਭੇਦਾਂ ਦੇ ਰਹੱਸ ਨੂੰ ਮਾਣਦਾ ਹੋਇਆ ਵਿਸਮਾਦ ਵਿਚ ਨਹੀਂ ਆਉਦਾ, ਜਾਣੋ ਉਸ ਦੇ ਹਿਰਦੇ ਵਿਚ ਅਜੇ ਸ਼ਬਦ ਗੁਰੂ ਦਾ ਦੀਪਕ ਨਹੀਂ ਬਲਿਆ। ਹੁਣ ਤਾਂ ਕਈ ਵਿਗਿਆਨੀਆਂ ਦੇ ਜੀਵਨ ਵਿੱਚ ਵੀ ਪਰਿਵਰਤਨ ਆ ਰਿਹਾ ਹੈ, ਉਹ ਵੀ ਰਬੀ ਹੋਂਦ ਨੂੰ ਸਵੀਕਾਰ ਕਰਨ ਲਗ ਪਏ ਹਨ।

'ਲੰਮੀ ਨਦਰ' ਪੁਸਤਕ ਵਿਚ ਡਾ. ਬਲਬੀਰ ਸਿੰਘ ਜੀ ਨੇ ਜੋ ਲਿਖਿਆ ਹੈ, ਉਸ ਦਾ ਸੰਖੇਪ ਭਾਵ ਇਹ ਹੈ ਕਿ ਸਿਖੀ ਮੰਡਲ ਵਿਚ ਪਹਿਲਾ ਅਸੂਲ ਹੀ ਅਰਦਾਸ ਕਰਨ ਦਾ ਹੈ।'

ਸਾਰੀਆਂ ਰੀਤਾਂ ਰਸਮਾਂ ਕਰਨ ਦੀ ਥਾਵੇਂ ਸਿੱਖ ਦੀ ਇਕ ਅਰਦਾਸ ਹੀ

# ਅਰਦਾਸ ਦਰਪਣ

## (ਪਹਿਲਾ ਭਾਗ)

1. ਅਰਦਾਸ ਦਾ ਪਹਿਲਾ ਅੰਗ ਆਪਣੇ ਖਸਮ ਦਾ ਭਰੋਸਾ (ਵਿਸ਼ਵਾਸ) ਹੈ:
   ਜੋ ਮਾਗਉ ਸੋਈ ਸੋਈ ਪਾਵਉ, ਅਪਨੇ ਖਸਮ ਭਰੋਸਾ॥ (ਪੰ. ੬੧੯)
2. ਅਰਦਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁਖ ਖੜੇ ਹੋਣ ਮਗਰੋਂ ਦੋਵੇਂ ਹੱਥ ਜੋੜ ਕੇ ਪਿਆਰ ਤੇ ਨਿਮਰਤਾ ਸਹਿਤ ਕਰਨੀ ਚਾਹੀਦੀ ਹੈ:-
   ੳ) ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥
   ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥ [ਪੰਨਾ ੧੦੯੩
   ਅ) ਦੁਇ ਕਰ ਜੋੜਿ ਕਰਉ ਅਰਦਾਸਿ ॥
   ਤੁਧੁ ਭਾਵੈ, ਤਾ ਆਣਹਿ ਰਾਸਿ ॥ [ਪੰਨਾ ੭੩੬
3. ਬੁਖ਼ਾਰ ਜਾਂ ਹੋਰ ਕੋਈ ਸਰੀਰਕ ਖੇਦ ਜਿਸ ਕਰਕੇ ਖੜਾ ਹੋਣਾ ਸੰਭਵ ਨਾ ਹੋਵ ਤਾਂ ਅਰਦਾਸ ਵਿਚ ਖੜੇ ਹੋਣ ਦੀ ਲੋੜ ਨਹੀਂ। ਬੈਠੇ ਹੋਏ ਹੀ ਅਰਦਾਸ ਕਰਿ ਸੁਣ ਕੇ ਆਪਣਾ ਧਿਆਨ ਗੁਰੁ ਚਰਨਾਂ ਵਿਚ ਜੋੜਨਾ ਚਾਹੀਦਾ ਹੈ।
4. ਅਰਦਾਸ ਵੇਲੇ ਮੁਖ ਸਤਿਗੁਰੂ ਵਲ ਹੀ ਕਰਨਾ ਚਾਹੀਦਾ ਹੈ। ਭਰਮ ਅਧੀਨ ਕਿਸੇ ਖ਼ਾਸ ਦਿਸ਼ਾ ਵਲ ਮੂੰਹ ਕਰਕੇ ਅਰਦਾਸ ਕਰਨੀ ਜਾਂ ਕਰਾਉਣੀ ਗੁਰਮਤਿ ਅਸੂਲਾਂ ਦੇ ਵਿਰੁੱਧ ਹੈ।
5. ਅਰਦਾਸ ਵਿਚ ਪ੍ਰਧਾਨ, ਸਕੱਤਰ ਜਾਂ ਕਿਸੇ ਹੋਰ ਮਨੁੱਖ ਦੀ ਖ਼ੁਸ਼ਾਮਦ ਕਰਨ ਲਈ ਮਨ-ਭਾਉਂਦੀ ਸ਼ਬਦਾਵਲੀ ਨਹੀਂ ਵਰਤਣੀ ਚਾਹੀਦੀ।
6. ਅਰਦਾਸ ਕਰਨ ਵੇਲੇ ਮਨ ਦਾ ਟਿਕਾਉ ਹੋਣਾ ਬਹੁਤ ਜ਼ਰੂਰੀ ਹੈ। ਇਧਰ ਉਧਰ ਝਾਕਣਾ ਜਾਂ ਕਿਸੇ ਨਾਲ ਗਲਬਾਤ ਕਰਨੀ ਵਿਵਰਜਿਤ ਹੈ।
7. ਕਈ ਵਾਰੀ ਅਰਦਾਸੀਏ ਨੂੰ ਪ੍ਰੇਮੀ ਸਿੱਖ ਅਤੇ ਪ੍ਰਬੰਧਕ ਅਰਦਾਸ ਦੇ ਵਿਚਕਾਰ ਹੀ ਬੇਨਤੀ ਕਰਨ ਲਈ ਆਖਣਾ ਜਾਂ ਚਿੱਟਾਂ ਦੇਣੀਆਂ ਆਰੰਭ ਦਿੰਦੇ ਹਨ ਜੋ ਕਿ ਉਚਿਤ ਨਹੀਂ, ਕਿਉਂਕਿ ਅਜਿਹੀ ਕ੍ਰਿਆ ਅਰਦਾਸੀਏ ਦੀ ਇਕਾਗਰ ਬ੍ਰਿਤੀ ਨੂੰ ਭੰਗ ਕਰਨ ਦਾ ਕਾਰਨ ਬਣਦੀ ਹੈ।
8. ਰਸਮੀ ਅਰਦਾਸ ਕਰਨ ਤੋਂ ਹਮੇਸ਼ਾਂ ਝਿਜਕਣਾ ਚਾਹੀਦਾ ਹੈ। ਸਚੇ ਦਿਲੋਂ ਅਰਦਾਸ ਕਰਨੀ ਚਾਹੀਦੀ ਹੈ:-
   ਬੋਲੀਐ ਸਚੁ ਧਰਮੁ ਝੂਠ ਨ ਬੋਲੀਐ ॥
   ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥ [ਪੰਨਾ ੪੮੮
9. ਅਰਦਾਸ ਪੂਰੀ ਕਰਨੀ ਚਾਹੀਦੀ ਹੈ। ਸਮੇਂ ਦੀ ਤੰਗੀ ਕਰਕੇ ਕਾਹਲੀ ਨਾਲ ਅਧੂਰੀ ਅਰਦਾਸ ਕਰਨੀ ਵੀ ਮਨਮਤਿ ਹੈ। ਅਜਿਹੀ ਅਰਦਾਂਸ 'ਬਧਾ ਚਟੀ ਜੋ ਭਰੇ ਨਾ ਗੁਣ, ਨ ਉਪਕਾਰ' (ਪੰਨਾ ੭੮੭) ਦੀ ਲਖਾਇਕ

ਹੁੰਦੀ ਹੈ।

10. ਅਰਦਾਸ, ਨੰਗੇ-ਸਿਰ ਕਦੇ ਵੀ ਨਹੀਂ ਕਰਨੀ ਚਾਹੀਦੀ।
11. ਅਰਦਾਸ ਵੇਲੇ ਵੱਡੀ ਸ੍ਰੀ ਸਾਹਿਬ ਹੱਥ ਵਿਚ ਫੜ ਕੇ ਅਰਦਾਸ ਕਰਨ ਦੀ ਪਰੰਪਰਾ ਜੁੱਧ ਸਮੇਂ ਕਰਨੀ ਤਾਂ ਮੰਨੀ ਜਾ ਸਕਦੀ ਹੈ, ਵੈਸੇ ਨਹੀਂ। ਸਿੱਖ ਰਹਿਤ ਮਰਯਾਦਾ ਵਿਚ ਇਸ ਬਾਰੇ ਕੋਈ ਆਦੇਸ਼ ਨਹੀਂ, ਸੋ, ਪ੍ਰਚਲਤ ਮਰਯਾਦਾ ਅਪਨਾਉਣੀ ਹੀ ਯੋਗ ਹੈ।
12. ਅਰਦਾਸ ਵਿਚ ਉਪਦੇਸ਼ਾਤਮਿਕ ਪੰਗਤੀਆਂ "ਸੁਖਦਾਤਾ ਭੈ ਭੰਜਨੋ, ਤਿਸੁ ਆਗੈ ਕਰਿ ਅਰਦਾਸਿ ॥ ਮਿਹਰ ਕਰੇ ਜਿਸੁ ਮਿਹਰਵਾਨ, ਤਾਂ ਕਾਰਜੁ ਆਵੈ ਰਾਸਿ॥ (ਪੰਨਾ ੪੬) ਦੀ ਵਰਤੋਂ ਨਹੀਂ ਕਰਨੀ ਚਾਹੀਦੀ, ਕੇਵਲ ਬੇਨਤੀ ਭਰਪੂਰ ਪੰਗਤੀਆਂ ਪੜ੍ਹਨੀਆਂ ਹੀ ਯੋਗ ਹਨ।
13. ਅਰਦਾਸ ਵੇਲੇ ਸਤਿਗੁਰਾਂ ਅਗੇ ਭਾਵਨੀ ਸਹਿਤ ਗੁਰਮਤਿ ਰਹੁਰੀਤੀਆਂ ਦਾ ਪਾਲਣ ਕਰਨਾ ਜਰੂਰੀ ਹੈ। ਗੁਰ ਫੁਰਮਾਨ ਹੈ:-

    ਨਦਰੀ ਆਵਦਾ ਸਭੁ ਕਿਛੁ ਬਿਨਸੈ, ਹਰਿ ਸੇਤੀ ਚਿਤੁ ਲਾਇ॥
    ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ, ਤਾ ਇਹ ਸੋਝੀ ਪਾਇ॥੨॥

[ਪੰਨਾ ੯੦੮

14. ਭਾਵਕ ਅਰਦਾਸ ਚਲਦੇ ਫਿਰਦੇ ਅੰਤਰ-ਆਤਮੇ ਹਰ ਵੇਲੇ ਹੋ ਸਕਦੀ ਹੈ। ਪਰ ਖ਼ਾਲਸਾ ਪੰਥ ਵਾਲੀ ਪ੍ਰਮਾਣੀਕ ਅਰਦਾਸ ਜੁੱਤੇ ਉਤਾਰ ਕੇ ਸਤਿਕਾਰ ਤੇ ਪਿਆਰ ਸਹਿਤ ਕਰਨੀ ਚਾਹੀਦੀ ਹੈ।
15. ਸੰਗਤੀ ਅਰਦਾਸ ਵਿਚ ਇਕੱਲੇ ਇਕੱਲੇ ਜੀਵ ਦਾ ਨਾਂ ਲੈ ਕੇ ਅਰਦਾਸ ਕਰਨੀ ਠੀਕ ਨਹੀਂ, ਕਿਉਂਕਿ ਜਨ-ਸਮੂਹ ਦੀ ਭਲਾਈ ਲਈ ਮਨੁੱਖੀ ਅਰਦਾਸ ਸਦਾ ਸਾਂਝੀ ਹੁੰਦੀ ਹੈ।
16. ਅਰਦਾਸ ਕਰਨ ਮਗਰੋਂ ਸਿਦਕ ਨਾਲ ਧਰਤੀ ਤੇ ਮੱਥਾ ਟੇਕਣਾ ਚਾਹੀਦਾ ਹੈ। ਐਂਵੇ ਸਿਰ ਨਿਵਾ ਕੇ ਝਟ ਹੀ ਸਿਰ ਉਚਾ ਕਰ ਲੈਣਾ ਇਹ ਵੀ ਰਸਮੀ ਜਿਹੀ ਕ੍ਰਿਆ ਹੈ, ਗੁਰਮਤਿ ਰਹੁਰੀਤੀ ਨਹੀਂ।
17. ਪੰਥ ਵਲੋਂ ਨਿਸਚਿਤ ਅਰਦਾਸ ਕਰਨੀ ਹੀ ਉਚਿਤ ਹੈ, ਅਰਦਾਸ ਵਿਚ ਕਿਸੇ ਦੇਹਧਾਰੀ ਗੁਰੂ ਜਾਂ ਸੰਤ ਦਾ ਨਾਂ ਜੋੜਨਾ ਪਾਪਾਂ ਦਾ ਭਾਗੀ ਬਣਨਾ ਹੈ।
18. ਅਰਦਾਸ ਕਰਨ ਪਿਛੋਂ 'ਆਗਿਆ ਭਈ ਅਕਾਲ ਕੀ' ਅਤੇ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦਾ ਜੈਕਾਰਾ ਗਜਾਉਣ ਵਾਲੀ ਪੰਥਕ-ਪਰੰਪਰਾ ਨੂੰ ਅਪਨਾਉਣਾ ਜ਼ਰੂਰੀ ਹੈ।
19. ਅਰਦਾਸੀਏ ਸਿਖ ਨੂੰ ਅਰਦਾਸ ਕਰਨ ਦੀ ਭੇਟਾ ਉਸ ਦੀ ਮੁੱਠੀ ਵਿੱਚ ਪਾਉਣੀ ਗੁਰਮਤਿ ਮਰਯਾਦਾ ਦੇ ਅਨੁਕੂਲ ਨਹੀਂ।
20. ਅਰਦਾਸ ਦੇ ਵਿਚਕਾਰ ਕੜਾਹ ਪ੍ਰਸ਼ਾਦ ਨੂੰ ਕਿਰਪਾਨ ਭੇਟ ਕਰਨੀ ਠੀਕ ਨਹੀਂ। ਸ਼੍ਰੋਮਣੀ ਕਮੇਟੀ ਦੇ ਫਿਰਤੂ ਪੱਤਰ ਨੰ: 39913/9 ਮਿਤੀ

23-2-74 ਨੂੰ ਅਪਨਾਉਣਾ ਚਾਹੀਦਾ ਹੈ। ਹੋਰ (ਵਿਸਥਾਰ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ'। ਇਸ ਤਰ੍ਹਾਂ ਦੀ ਕ੍ਰਿਆ ਨਾਲ ਕੇਵਲ ਅਰਦਾਸੀਏ ਅਤੇ ਕਿਰਪਾਨ ਭੇਟ ਕਰਨ ਵਾਲੇ ਦੀ ਸੁਰਤਿ ਹੀ ਨਹੀਂ ਉਖੜਦੀ, ਸਗੋਂ ਸਾਰੀ ਸੰਗਤ ਦਾ ਧਿਆਨ ਟੁੱਟ ਜਾਂਦਾ ਹੈ।

21. ਘਰ ਵਿਚ ਗੁਰਮਤਿ ਸਮਾਗਮ ਦੀ ਸਮਾਪਤੀ ਤੇ ਗੁਰਸਿਖ ਵੀਰਾਂ ਨੂੰ ਆਪ ਅਰਦਾਸ ਕਰਨ ਦੀ ਪਿਰਤ ਪਾਉਣੀ ਚਾਹੀਦੀ ਹੈ, ਇਹ ਜ਼ਰੂਰੀ ਨਹੀਂ ਕਿ ਗ੍ਰੰਥੀ ਸਿੰਘ ਹੀ ਅਰਦਾਸ ਕਰੇ।

22. ਸਿੱਖ ਧਰਮ ਵਿਚ ਜੀਵਨ ਲੋੜਾਂ ਦੀ ਪ੍ਰਾਪਤੀ ਲਈ ਅਰਦਾਸ ਕਰਨ ਦਾ ਵਿਧਾਨ ਹੈ। ਜੇ ਇਛਾ ਪੂਰੀ ਹੋ ਜਾਵੇ ਤਾਂ ਬਹੁਤ ਚੰਗੀ ਗੱਲ ਹੈ, ਜੇ ਪੂਰੀ ਨਾ ਹੋਵੇ ਤਾਂ ਘਬਰਾਉਣਾ ਜਾਂ ਅਵਿਸ਼ਵਾਸੀ ਬਣਨਾ ਠੀਕ ਨਹੀਂ। ਅਰਦਾਸ ਦੀ ਅਪੂਰਤੀ ਵਿਚ ਵੀ ਕਈ ਵਾਰੀ ਭਲੇ ਦੀ ਅੰਸ਼ ਲੁਕੀ ਹੋਈ ਹੁੰਦੀ ਹੈ ਜਿਸ ਦਾ ਪਤਾ ਕੁਝ ਸਮਾਂ ਪਾ ਕੇ ਲਗਦਾ ਹੈ। ਇਸ ਲਈ, ਦੋਵਾਂ ਹਾਲਤਾਂ ਵਿਚ ਵਾਹਿਗੁਰੂ ਜੀ ਦਾ ਸ਼ੁਕਰਾਨਾ ਕਰਨਾ, ਰਬੀ-ਰਜ਼ਾ ਵਿਚ ਰਾਜ਼ੀ ਰਹਿਣਾ ਹੀ ਗੁਰਸਿਖੀ ਜੀਵਨ ਦੀ ਅਸਲੀ ਨਿਸ਼ਾਨੀ ਹੈ:-

ਰਾਜੀ ਹੋਇ ਰਜਾਇ ਵਿਚਿ. ਦੁਨੀਆ ਅੰਦਰਿ ਜਿਉ ਮਿਹਮਾਣਾ॥

[ਭਾ. ਗੁ. ੧੯-੨੧

23. ਅਰਦਾਸ, ਕੀਰਤਨ ਨਹੀਂ। ਇਸ ਲਈ ਅਰਦਾਸੀਏ ਸਿੱਖ ਨੂੰ ਸੰਗੀਤਿਆਂ ਵਾਂਗ ਸੰਗਤਾਂ ਨੂੰ ਨਾਲ ਲੈ ਕੇ ਸੁਰਾਂ ਲਾ ਲਾ ਕੇ ਅਰਦਾਸਿ ਵਿਚ ਗੁਰਬਾਣੀ ਦੀਆਂ ਪੰਗਤੀਆਂ ਨਹੀਂ ਦੁਹਰਾਣੀਆਂ ਚਾਹੀਦੀਆਂ। ਸੁਰਤਿ ਦੇ ਟਿਕਾਉ ਲਈ ਸਦਾ ਜਤਨਸ਼ੀਲ ਹੋਣਾ ਚਾਹੀਦਾ ਹੈ।

24. ਨਿਤਨੇਮ ਬਾਣੀਆਂ ਦਾ ਪਾਠ ਕਰਨ ਉਪਰੰਤ ਸਵੇਰੇ ਤੇ ਸੰਧਿਆ ਸਮੇਂ ਅਵੱਸ਼ ਹੀ ਅਰਦਾਸ ਕਰਨੀ ਚਾਹੀਦੀ ਹੈ। ਸੌਣ ਸਮੇਂ, ਸੋਹਿਲਾ ਬਾਣੀ ਦਾ ਪਾਠ ਕਰਨ ਮਗਰੋਂ ਖੜਾ ਹੋ ਕੇ ਅਰਦਾਸ ਕਰਨ ਦੀ ਬਜਾਏ ਗੁਪਤ ਅਰਦਾਸਿ ਕਰ ਲੈਣੀ ਚਾਹੀਦੀ ਹੈ।

25. ਅਰਦਾਸ ਦਾ ਮੂਲ ਰੂਪ ਜੋ ਸਿਖ ਰਹਿਤ ਮਰਯਾਦਾ ਵਿਚ ਅੰਕਿਤ ਹੈ, ਓਹੀ ਕੰਠ ਕਰਨਾ ਚਾਹੀਦਾ ਹੈ।

# ਅਰਦਾਸ ਦੀ ਸਾਰਥਕਤਾ

(ਦੂਜਾ ਭਾਗ)

੧. ਅਰਦਾਸ 'ਸਾਹਿਬ ਮੇਰਾ ਏਕੋ ਹੈ, ਏਕੋ ਹੈ ਭਾਈ ਏਕੋ ਹੈ' ਵਾਲੇ ਨਿਸਚੇ ਨੂੰ ਦ੍ਰਿੜ ਕਰਾਉਂਦੀ ਹੈ।

੨. ਅਰਦਾਸ ਮਨੁੱਖ ਨੂੰ ਮਾਇਆ ਦੇ ਮੰਡਲ ਚੋਂ ਕਢ ਕੇ ਆਤਮਿਕ ਮੰਡਲ ਵਿਚ ਵਾਹਿਗੁਰੂ ਜੀ ਦੇ ਦਰਵਾਜੇ ਅਗੇ ਆ ਖੜਾ ਕਰਦੀ ਹੈ।

੩. ਅਰਦਾਸ ਮਨੁੱਖੀ ਮਨ ਅੰਦਰ ਇਹ ਭਰੋਸਾ ਪੈਦਾ ਕਰਦੀ ਹੈ ਕਿ ਕੇਵਲ ਗੁਰ-ਪਰਮੇਸ਼ਰ ਹੀ ਸਭਨਾ ਜੀਆਂ ਦਾ ਇਕੋ ਇਕ ਦਾਤਾ ਹੈ।

੪. ਸਾਰੇ ਜੀਵ ਜੰਤੂ ਆਪੋ ਆਪਣੇ ਮਨੋਰਥ ਦੀ ਪੂਰਤੀ ਲਈ ਹੱਥ ਪੈਰ ਮਾਰਦੇ ਹਨ ਪਰ ਕਰਤਾ ਪੁਰਖ ਦੀ ਸਹਾਇਤਾ ਤੋਂ ਬਿਨਾਂ ਸਫਲ ਨਹੀਂ ਹੋ ਸਕਦੇ। ਅਧਿਕ ਤਪੱਸਿਆ ਕਰਨ ਦੇ ਬਾਵਜੂਦ ਭੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ ਪੁਰਖ ਜੀ ਦੇ ਚਰਨਾ ਵਿਚ ਖੜੇ ਹੋ ਕੇ ਹੱਥ ਜੋੜ ਕੇ ਸਿਰ ਨੀਵਾਂ ਕਰਕੇ ਅਰਦਾਸ ਕੀਤੀ:-

ਠਾਢ ਭਯੋ ਮੈ ਜੋਰਿ ਕਰ ਬਚਨ ਕਹਾ ਸਿਰ ਨਿਆਇ॥
ਪੰਥ ਚਲੈ ਤਬ ਜਗਤ ਮੈ ਜਬ ਤੁਮ ਕਰਹੁ ਸਹਾਇ ॥

੫. ਜਿਹੜੇ ਜਗਿਆਸੂ ਪ੍ਰਭੂ ਦੇ ਦਰ ਉਤੇ ਅਰਦਾਸ ਕਰਦੇ ਹੋਏ ਵੀਹ ਵਿਸਵੇ ਵਿਸ਼ਵਾਸ ਰਖਦੇ ਹਨ ਉਨ੍ਹਾਂ ਦੇ ਸਾਰੇ ਕਾਰਜ ਗੁਰੂ ਦੀ ਕਿਰਪਾ ਨਾਲ ਰਾਸ ਹੋ ਜਾਂਦੇ ਹਨ।

੬. ਅਰਦਾਸ ਸਾਡੇ ਅੰਦਰ ਉਦਮ ਦੀ ਭਾਵਨਾ ਭਰਦੀ ਹੈ ਜੋ ਸਾਨੂੰ ਕਿਰਪਾਲਤਾ ਤੇ ਦਇਆਲਤਾ ਦੇ ਸੋਮੇ ਵਾਹਿਗੁਰੂ ਜੀ ਨਾਲ ਜੋੜਦੀ ਹੈ।

੭. ਅਰਦਾਸ ਕਰਨ ਨਾਲ ਸ਼ਰਧਾ ਵਿਚ ਜਿਉਂ ਜਿਉਂ ਵਾਧਾ ਹੁੰਦਾ ਹੈ ਤਿਉਂ ਤਿਉਂ ਆਤਮਿਕ ਉਤਸ਼ਾਹ ਵਿਚ ਬ੍ਰਿਧੀ ਹੁੰਦੀ ਹੈ।

੮. ਅਰਦਾਸ ਨਾਲ ਆਤਮਿਕ ਸ਼ਕਤੀ ਦਾ ਵਿਕਾਸ ਹੁੰਦਾ ਹੈ, ਸੰਸਿਆਂ, ਭਰਮਾਂ ਤੇ ਕਰਮਕਾਡਾਂ ਦਾ ਵਿਨਾਸ਼ ਹੁੰਦਾ ਹੈ।

੯. ਨਿਤ ਦੀ ਅਰਦਾਸ ਨਾਲ ਸੁਰਤਿ ਵਿਚ ਪਕਿਆਈ ਆਉਂਦੀ ਹੈ ਜਿਸ ਦੇ ਫਲਸਰੂਪ ਮਾਇਕੀ ਪਦਾਰਥਾਂ ਦੀ ਖਿੱਚ ਮਨੁੱਖ ਨੂੰ ਡਾਂਵਾ ਡੋਲ ਨਹੀਂ ਕਰ ਸਕਦੀ।

੧੦. ਅਰਦਾਸ ਕਰਨ ਨਾਲ ਜੜ੍ਹ ਅਤੇ ਚੇਤੰਨ ਮਾਇਆ ਉਪਰ ਕਾਬੂ ਪਾਉਣ ਦੀ ਸ਼ਕਤੀ ਮਿਲਦੀ ਹੈ। "ਉਠਿ ਇਸਨਾਨ ਕਰਹੁ ਪਰਭਾਤੇ, ਸੋਇ ਹਰਿ ਆਰਾਧੇ॥ ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ, ਸੁਖ ਸਹਜ ਸੇਤੀ ਘਰਿ ਜਾਤੇ॥ " (ਪੰਨਾ ) ਦਾ ਉਦੇਸ਼ "ਧਿਆਨ ਧਰ ਕੇ ਬੋਲਹੁ ਜੀ ਵਾਹਿਗੁਰੂ"

ਹੀ ਹੈ। ਇਹ ਰਬੀ-ਵਸਲ ਦਾ ਅਨੂਠਾ ਅਭਿਆਸ ਹੈ।

੧੧. ਜੇ ਸੁਰਤਿ ਵਿਚ ਕਿਸੇ ਪ੍ਰਕਾਰ ਦਾ ਅਟਕਾਅ ਪੈ ਜਾਵੇ ਤਾਂ ਅਰਦਾਸ ਕੀਤਿਆਂ ਸਾਈਂ ਦੀ ਰਹਿਮਤ ਸਦਕਾ ਸੁਰਤਿ ਵਿੱਚ ਟਿਕਾਉ ਆ ਜਾਂਦਾ ਹੈ।

੧੨. ਅਰਦਾਸ ਦਾ ਸਬੰਧ ਮਨੁੱਖੀ ਅਮਲ ਤੇ ਚੇਤਨਾ ਨਾਲ ਜੁੜਿਆ ਹੁੰਦਾ ਹੈ। ਇਸ ਨਾਲ ਸ਼ੁੱਧ ਕਰਣੀ ਨੂੰ ਬਲ ਮਿਲਦਾ ਹੈ।

੧੩. ਅਰਦਾਸ ਦੇ ਅਮਲ ਦਾ ਪ੍ਰਕਾਸ਼ ਹਿਰਦੇ ਚੋਂ ਵਲਵਲੇ-ਭਰੀ ਅਵਾਜ਼ ਦੇ ਸੋਜ਼ ਤੋਂ ਹੀ ਪਤਾ ਚਲ ਜਾਂਦਾ ਹੈ। ਕਈ ਵਾਰੀ ਅਰਦਾਸ ਕਰਦਿਆਂ ਗਲਾ ਰੁੱਕ ਜਾਂਦਾ ਹੈ, ਅੱਖਾਂ ਚੋਂ ਬ੍ਰਿਹੁ ਭਰੇ ਅਥਰੂ ਵਗਣ ਲਗ ਪੈਂਦੇ ਹਨ ਅਤੇ ਇਕ ਪ੍ਰਕਾਰ ਦੁਨਿਆਵੀ ਅਕਲ ਦਾ ਅਭਾਵ ਹੋ ਜਾਂਦਾ ਹੈ। ਸਹਿਜੇ ਸਹਿਜੇ 'ਵਿਣ ਬੋਲਿਆ ਸਭੁ ਕਿਛੁ ਜਾਣਦਾ, ਕਿਸੁ ਆਗੈ ਕੀਚੈ ਅਰਦਾਸਿ॥' (ਪੰਨਾ ੧੪੨੦) ਵਾਲੀ ਅਵਸਥਾ ਬਣ ਜਾਂਦੀ ਹੈ।

੧੪. ਜਦੋਂ ਤਕ ਅਰਦਾਸੀਏ ਸਿਖ ਦੇ ਹਿਰਦੇ ਵਿਚ "ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ" (ਪੰਨਾ ੧੨੬੪) ਵਾਲੀ ਭਾਵਨੀ ਉਜਾਗਰ ਨਹੀਂ ਹੁੰਦੀ, ਓਦੋਂ ਤਕ ਕੀਤੀ ਅਰਦਾਸ ਜੀਵਨ ਦਾ ਕੁਝ ਨਹੀਂ ਸਵਾਰ ਸਕਦੀ।

੧੫. ਅਰਦਾਸ ਕਰੰਨ ਦਾ ਜਿਤਨਾ ਹੱਕ ਸਿਖਾਂ, ਸੰਤਾਂ, ਗ੍ਰੰਥੀਆਂ, ਗਿਆਨੀਆਂ ਜਾਂ ਪ੍ਰੇਮੀਆਂ ਨੂੰ ਹੈ, ਉਤਨਾ ਹੀ ਹੱਕ ਗੁਨਾਹਗਾਰਾਂ, ਪਾਪੀਆਂ, ਚੋਰਾਂ ਤੇ ਠੱਗਾਂ ਨੂੰ ਵੀ ਹੈ।

੧੬. ਅਰਦਾਸ ਵਿਚ ਸੰਗਤੀ ਪ੍ਰਭਾਵ ਨੂੰ ਪ੍ਰਮੁਖਤਾ ਪ੍ਰਾਪਤ ਹੈ। "ਜਿਸ ਨੋ ਤੁਮਹਿ ਦਿਖਾਇਓ ਦਰਸਨੁ, ਸਾਧ ਸੰਗਤਿ ਕੈ ਪਾਛੈ॥ ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ, ਸੁਖੁ ਨਾਨਕੁ ਇਹੁ ਬਾਛੈ॥" (ਪੰਨਾ ੨੦੭) ਇਹ ਪੰਗਤੀ ਸਾਡੀ ਸੁੰਦਰ ਅਗਵਾਈ ਕਰਦੀ ਹੈ।

੧੭. ਜੋ ਅਰਦਾਸ ਸਿਧਾਂਤਕ ਦ੍ਰਿਸ਼ਟੀਕੋਨ ਤੋਂ ਕੀਤੀ ਜਾਂਦੀ ਹੈ ਉਸ ਦਾ ਪ੍ਰਭਾਵ ਅਵੱਸ਼ ਹੀ ਜਗਿਆਸੂਆਂ ਦੇ ਅੰਤਸ਼ ਕਰਣ ਤੇ ਪੈਂਦਾ ਹੈ।

੧੮. ਅਰਦਾਸ ਹਰੇਕ ਸਿਖ ਦੀ ਸੁਖ ਸੰਪਤਿ ਰਾਸਿ ਹੈ। ਇਸ ਦੀ ਹੋਂਦ ਨਾਲ ਪ੍ਰਭੂ ਦੀ ਸਰਣ ਵਿਚ ਟਿਕਣ ਦਾ ਸੰਜੋਗ ਬਣਿਆ ਰਹਿੰਦਾ ਹੈ।

੧੯. ਅਰਦਾਸ ਤੋਂ ਬਿਨਾ ਸਿਖ ਦਾ ਅਮਲ ਸ਼ਕਤੀਸ਼ਾਲੀ ਨਹੀਂ ਹੋ ਸਕਦਾ। ਅਰਦਾਸ ਅਤੇ ਗੁਰੂ ਪਾਤਿਸ਼ਾਹ ਜੀ ਦੀ ਕਿਰਪਾ ਸਦਕਾ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਕਾਬੂ ਪਾ ਸਕੀਦਾ ਹੈ।

੨੦. ਅਰਦਾਸ ਵਿਚ ਖ਼ਾਲਸਾ ਪੰਥ ਦਾ ਗੁੰਦਿਆ ਹੋਇਆ ਅਮੋਲਕ ਇਤਿਹਾਸ ਹੈ। ਪਰ ਕੋਈ ਸੁਭਾਗਾ ਸਿਖ ਹੀ ਆਤਮ ਨੈਣਾਂ ਨਾਲ ਇਸ ਦੇ ਨਿਤ ਦਰਸ਼ਨ ਕਰਦਾ ਤੇ ਇਸ ਵਿਚ ਲੀਨ ਹੁੰਦਾ ਹੈ।

੨੧. ਅਰਦਾਸ ਇਕ ਅਜਿਹੀ ਸਾਧਨਾ ਹੈ ਜੋ ਮਨੁੱਖ ਦੀ ਸੁਰਤਿ ਨੂੰ ਸੰਕਲਪਾਂ ਵਿਕਲਪਾਂ ਵਾਲੇ ਚਿਕੜ ਚੋਂ ਬਾਹਰ ਕਢਣ ਵਿਚ ਸਹਾਇਕ ਹੁੰਦੀ ਹੈ।

੨੨. ਅਰਦਾਸ ਦੀ ਅਰੰਭਤਾ ਤੇ ਸਮਾਪਤੀ ਤੋਂ ਉਪਰੰਤ ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਿਹ' ਆਖਣ ਨਾਲ ਨਿਰਮਲ ਮਨ ਵਿਚ 'ਫਤਿਹ' ਦਾ ਜੋ ਆਵੇਸ਼ ਹੋਂਦਾ ਹੈ, ਉਸ ਦੀ ਵਰਤੋਂ ਸਰਬਤ ਦੇ ਭਲੇ ਲਈ ਕੀਤੀ ਜਾਣੀ ਚਾਹੀਦੀ ਹੈ।

੨੩. ਭਗਤ ਬਣ ਕੇ ਅਰਦਾਸ ਕਰਨ ਨਾਲ ਕਾਰ-ਵਿਹਾਰ ਅਤੇ ਵਰਤੋਂ ਵਿਹਾਰ ਵਿਚ ਬਰਕਤਾਂ ਤੇ ਵਾਧੇ ਹੁੰਦੇ ਹਨ:-

ਕਛੂ ਨ ਥੋਰਾ ਹਰਿ ਭਗਤਨ ਕਉ,
ਖਾਤ ਖਰਚਤ ਬਿਲਛਤ ਦੇਵਨ ਕਉ ॥ [ਪੰਨਾ ੩੯੦

੨੪. ਅਰਦਾਸ ਪਰਮੇਸ਼ਰ ਤੇ ਜੀਵ ਦੇ ਮਿਲਾਪ ਵਿਚ ਪੁਲ ਦਾ ਕੰਮ ਕਰਦੀ ਹੈ:

ਸੰਸਾਰ ਸਮੁੰਦੇ ਤਾਰਿ ਗੋਬਿੰਦੇ ਤਾਰਿ ਲੈ ਬਾਪੁ ਬੀਠਲਾ ॥ [ਪੰ. ੧੧੯੬

੨੫. ਅਰਦਾਸ-ਭੇਟ ਅਰਦਾਸੀਏ ਦੇ ਹਥ ਉਤੇ ਰਖਣੀ ਮਨਮਤਿ ਹੈ। ਅਰਦਾਸ ਭੇਟਾ ਸਿਵਾਇ ਗੁਰੂ ਦੇ, ਹੋਰ ਕੋਈ ਮਨੁੱਖ ਲੈਣ ਦਾ ਅਧਿਕਾਰੀ ਨਹੀਂ ਹੈ।

੨੬. 'ਬਿਨਉ ਕਰੀ ਜੇ ਜਾਣਾ ਦੂਰਿ॥ ਪ੍ਰਭੁ ਅਬਿਨਾਸੀ ਰਹਿਆ ਭਰਪੂਰਿ॥' (ਪੰਨਾ ੭੩੭) ਇਹ ਅਰਦਾਸ ਦਾ ਅੰਤਮ ਪੜਾਅ ਹੈ। ਇਹ 'ਦ੍ਵੈ ਤੇ ਏਕ ਰੂਪ ਹੋਇ ਗਇਓ' ਵਾਲੀ ਅਵਸਥਾ ਦਾ ਸੂਚਕ ਹੈ।

੨੭. ਵਿਅਕਤੀ ਗਤਿ ਅਰਦਾਸ ਕਰਨ ਲਈ ਸਮੇਂ ਦੀ ਕੋਈ ਬੰਦਸ਼ ਨਹੀਂ, ਅਰਦਾਸ ਹਰ ਸਮੇਂ ਹੋ ਸਕਦੀ ਹੈ। ਅੰਮ੍ਰਿਤ ਵੇਲੇ ਮਨ ਦਾ ਟਿਕਾਉ ਵਧੇਰੇ ਹੁੰਦਾ ਹੈ। ਇਸ ਲਈ ਆਤਮ ਅਭਿਆਸੀ ਉਸ ਸਮੇਂ ਸ੍ਵਾਂਤੀ ਬੂੰਦ (ਜੀਅ ਦਾਨ) ਲਈ ਬਬੀਹੇ ਵਾਂਗ ਪੁਕਾਰ ਕਰਦਾ ਹੈ:-

ਬਾਬੀਹਾ, ਬੇਨਤੀ ਕਰੇ, ਕਰਿ ਕਿਰਪਾ ਦੇਹੁ ਜੀਅ ਦਾਨ ॥
ਜਲ ਬਿਨੁ ਪਿਆਸ ਨ ਊਤਰੈ, ਛੁਟਕਿ ਜਾਂਹਿ ਮੇਰੇ ਪ੍ਰਾਨ ॥
[ਪੰਨਾ ੧੨੮੪

੨੮. ਕਈ ਅਰਦਾਸੀਏ ਪੂਜਾ ਭੇਟਾ ਚੜਾਉਣ ਵਾਲਿਆਂ ਦੀ ਕੀਰਤੀ ਮਿਰਾਸੀਆਂ ਵਾਂਙ ਗਾਉਂਦੇ ਹਨ ਜੋ ਠੀਕ ਨਹੀਂ। ਕਈ ਭੋਲੇ ਭਾਲੇ ਸਿਖ ਅੰਤ ਵਿਚ 'ਗੁਰੂ ਨਾਨਕ ਗੁਰੂ ਗੋਬਿੰਦ ਸਿੰਘ' ਦੇ ਨਾਮ ਦੀ ਚੜ੍ਹਦੀ ਕਲਾ ਕਹਿੰਦੇ ਹਨ ਪਰ ਇਹ ਠੀਕ ਨਹੀਂ। ਇਸ ਤਰ੍ਹਾਂ ਪੰਥਕ-ਮਰਯਾਦਾ ਨੂੰ ਢਾਹ ਲਗਦੀ ਹੈ। ਮਰਯਾਦਾ ਦੇ ਜ਼ਾਬਤੇ ਵਿੱਚ ਰਹਿਣਾ ਹੀ ਸਿਆਣਪ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।



# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ**
**(ਉਚਾਰਨ ਸੇਧਾਂ ਅਤੇ ਬਿਸਰਾਮਾਂ ਸਹਿਤ ਤੁਲਨਾਤਮਿਕ ਅਧਿਐਨ)**
**14 ਭਾਗਾਂ ਵਿੱਚ ਸੰਪੂਰਨ**

1) ਜਪੁ ਨਿਰਣੈ (ਸਟੀਕ)
2) ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
ਅਕਾਲ ਉਸਤਤਿ ਨਿਰਣੈ (ਸਟੀਕ)
3) ਗੁਰਮਤਿ ਬੈਰਾਗ ਦਰਸ਼ਨ
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਅਰਦਾਸਿ ਪਰੰਪਰਾ ਤੇ ਸ਼ਕਤੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਸਾਡਾ ਗੁਰੂ
12) ਗੁਰਮਤਿ ਅਰਦਾਸ ਫ਼ਿਲਾਸਫ਼ੀ
13) ਬਾਣੀ ਸ਼ੇਖ ਫਰੀਦ ਜੀ ਸਟੀਕ
14) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
15) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
16) ਜੈਤਸਰੀ ਕੀ ਵਾਰ ਨਿਰਣੈ(ਸਟੀਕ)
17) ਨਿਰਬਾਣ ਕੀਰਤਨੁ
18) ਆਸਾ ਕੀ ਵਾਰ ਨਿਰਣੈ (ਸਟੀਕ)
19) ਸਮਰਥ ਗੁਰੂ
20) ਵੈਰਾਗ ਲਹਿਰਾਂ ਤੇ ਸਫਲ ਜੀਵਨ
21) ਨਾਮ ਦਰਸ਼ਨ
22) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
23) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
24) ਗੁਰਬਾਣੀ ਪਾਠ ਪਰੰਪਰਾ ਨਿਰਣੈ
25) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
26) ਰਾਮਕਲੀ ਕੀ ਵਾਰ ਰਾਇ ਬਲਵੰਡ ਤਥੈ ਸਤੈ ਡੂਮਿ ਆਖੀ (ਸਟੀਕ)
27) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ) (ਤੁਲਨਾਤਮਿਕ ਅਧਿਐਨ)
28) ਰਾਮਕਲੀ ਕੀ ਵਾਰ ਮਹਲਾ ੫ ਸਟੀਕ
29) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
30) ਅੰਮ੍ਰਿਤ ਫਿਲਾਸਫੀ
31) ਸ਼੍ਰੀ ਦਸਮ ਗ੍ਰੰਥ ਦਰਪਣ
32) ਗੁਰਮਤਿ ਅਰਦਾਸਿ ਫ਼ਿਲਾਸਫ਼ੀ

*ਪ੍ਰਕਾਸ਼ਨਾ ਅਧੀਨ ਪੁਸਤਕਾਂ*

33) ਜੀਵਨ ਕੀ ਹੈ? (ਗੁਰਮਤਿ ਜੀਵਨ ਫ਼ਿਲਾਸਫੀ)
34) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
35) ਸਵਈਏ ਸ੍ਰੀ ਮੁਖਬਾਕ੍ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)

**ਗੁਰਬਾਣੀ ਸੇਵਾ ਪ੍ਰਕਾਸ਼ਨ**
17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ,
ਪਟਿਆਲਾ। ਫੋਨ : 307897

